ਅੰਤਰ-ਭਾਰਤੀ ਪੁਸਤਕ-ਮਾਲਾ

# ਰੰਗਾ - ਚੀਲ ਦੇ ਖੰਭ


ਲਕਸ਼ਮੀ ਨੰਦਨ ਬੋਰਾ

ਅਨੁਵਾਦਕ

ਗੁਰਦਿਆਲ ਸਿੰਘ





ਨੈਸ਼ਨਲ ਬੁਕ ਟਰੱਸਟ, ਇੰਡੀਆ

ਨਵੀਂ ਦਿੱਲੀ

ਅਪ੍ਰੈਲ 1973 (ਚੇਤਰ 1895)
April 1973 (Chaitra 1895)



Rs. 4·75

ਸਟਾਕਿਸਟ
ਨਵਯੁਗ ਪਬਲਿਸ਼ਰਜ਼, ਚਾਂਦਨੀ ਚੌਕ, ਦਿਲੀ-6

*Original Title* : GANGA CHILENIR PAKHI (Assamese)
*Punjabi Translation* : GANGA - CHEEL DE KHAMBH

ਡਾਇਰੈਕਟਰ ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5 ਗ੍ਰੀਨ ਪਾਰਕ, ਨਵੀਂ ਦਿੱਲੀ-16 ਨੇ ਰੂਪਕ ਪ੍ਰਿੰਟਰਜ਼, ਨਵੀਨ ਸ਼ਾਹਦਰਾ, ਦਿੱਲੀ-32 ਵਿਚੋਂ ਛਪਵਾ ਕੇ ਪ੍ਰਕਾਸ਼ਤ ਕੀਤੀ।

## ਅਸਾਮੀ ਨਾਵਲ : ਸੰਖੇਪ ਸਰਵੇਖਣ

ਅਸਾਮੀ ਨਾਵਲ ਦੀ ਰੂਪ ਰੇਖਾ ਉਲੀਕਣਾ ਖ਼ਾਸਾ ਵੱਡਾ ਕੰਮ ਹੈ। ਮੱਧ ਕਾਲ ਦੀਆਂ ਕਾਵਿ ਪੁਸਤਕਾਂ ਜਾਂ ਲੋਕ ਕਥਾਵਾਂ ਵਿਚ ਕਿਧਰੇ ਵੀ ਇਸ ਦਾ ਜ਼ਿਕਰ ਨਹੀਂ ਮਿਲਦਾ। ਵਰਤਮਾਨ ਅਸਾਮੀ ਗਦ ਦਾ ਆਰੰਭ ਅਸਾਮੀ ਦੇ ਪਹਿਲੇ ਰਸਾਲੇ **ਅਰਣੋਦਯ** (1846-82) ਤੋਂ ਹੋਇਆ। ਏਸ ਕਾਲ ਵਿਚ ਛੇ ਕੁ ਲੰਮੀਆਂ ਕਹਾਣੀਆਂ ਪ੍ਰਕਾਸ਼ਤ ਹੋਈਆਂ। ਇਹਨਾਂ ਵਿਚੋਂ ਚਾਰ ਅਨੁਵਾਦ ਕੀਤੀਆਂ ਹੋਈਆਂ ਸਨ ਤੇ ਦੋ ਮੌਲਿਕ। **ਯਾਤ੍ਰਿਕਰ ਯਾਤ੍ਰਾ** (ਪਿਲਗ੍ਰਿਮਸ ਪ੍ਰਾਗ੍ਰੈਸ, 1851), **ਏਲੋਕੇਸ਼ਿਰ-ਬੇਸਯਾ** (ਟੇਲ ਆਫ਼ ਏਲੋਕੇਸੀ, ਦਾ ਪ੍ਰਾਸਟੀਚਯੂਟ, 1857), **ਕਾਮਨੀਕਾਂਤ** (1877) ਤੇ **ਫੂਲਮਣਿ ਆਰੂ ਕਰੁਣਾ**, ਅਨੁਵਾਦਿਤ ਰਚਨਾਵਾਂ ਹਨ ਤੇ **ਸੁਧਮ੍ਰਾਰ ਉਪਾਖਿਯਾਨ** (ਸੁਧਰਮ ਦੀ ਕਥਾ, 1884) ਤੇ **ਬਾਹਿਰੇ ਰੰਗ ਮੰਚ ਭੀਤਰੇ ਕੋਵਾ ਭਾਤੁਰੀ** (ਹਰ ਚਮਕਦੀ ਸ਼ੈ ਸੋਨਾ ਨਹੀਂ ਹੁੰਦੀ, 1876), ਮੌਲਿਕ ਰਚਨਾਵਾਂ ਹਨ। ਅਨੁਵਾਦ ਅਮਰੀਕੀ ਬੇਪਟਿਸਟ ਮਿਸ਼ਨਰੀਆਂ ਨੇ ਕੀਤੇ ਹਨ ਤੇ ਮੌਲਿਕ ਰਚਨਾਵਾਂ ਵਿਚੋਂ ਪਹਿਲੀ ਇਕ ਇਸਤਰੀ ਲੇਖਕਾ ਪਦਮਾਵਤੀ ਫੁਕਨਨੀ ਦੀ ਹੈ ਤੇ ਦੂਜੀ ਪ੍ਰਸਿਧ ਕੋਸ਼ ਨਿਰਮਾਤਾ ਤੇ ਵਿਅੰਗਕਾਰ ਹੇਮ ਚੰਦਰ ਬਰੂਆ ਦੀ। ਈਸਾਈ ਕਹਾਣੀਆਂ ਵਿਚ ਸਿੱਖਿਆ ਦਾ ਉਦੇਸ਼ ਧਰਮ ਪਰਿਵਰਤਨ ਸੀ। **ਕੋਵਾ ਭਾਤੁਰੀ** ਵਿਚ ਪਹਿਲੀ ਵਾਰ ਸਾਨੂੰ ਨਵੀਂ ਨਰੋਈ ਸਾਹਿੱਤਕ ਤੇ ਬੜੀ ਅਮੀਰ ਗਦ ਦੇ ਦਰਸ਼ਨ ਹੁੰਦੇ ਹਨ। ਉਂਜ ਇਹ ਵਿਅੰਗ-ਆਤਮਕ ਨਾਵਲ ਹੈ। ਇਸ ਵਿਚ ਕਹਾਣੀ ਦੇ ਤੱਤਾਂ ਤੇ ਪਾਤਰ ਚਿਤਰਣ ਦਾ ਵੀ ਧਿਆਨ ਰਖਿਆ ਗਿਆ ਹੈ।

ਅਸਾਮੀ ਨਾਵਲ ਦਾ ਅਗਲਾ ਪੜਾਅ ਦੋ ਸਾਹਿੱਤਕ ਰਸਾਲੇ, **ਜੋਨਾਕੀ** (1889) ਤੇ **ਬਿਜੁਲੀ** (1890) ਹਨ। **ਜੋਨਾਕੀ** ਵਿਚ ਐਲ. ਐਨ. ਬੇਜ਼ਬਰੂਆ ਦੀ **ਪਦਮ ਕੁੰਵਰੀ** (1905) ਲੜੀਵਾਰ ਪ੍ਰਕਾਸ਼ਿਤ ਹੋਈ ਸੀ ਤੇ **ਬਿਜੁਲੀ** ਵਿਚ ਪਦਮ

ਨਾਥ ਗੋਹਾਂਈ ਬਰੂਆ ਦੀ ਮਹੱਤਵਪੂਰਨ ਰਚਨਾ **ਭਾਨੁਮਤੀ** ਛਪੀ ਸੀ। **ਭਾਨੁਮਤੀ** ਭਾਵ ਪੂਰਨ ਕਹਾਣੀ ਦੇ ਵਹਾ ਕਰਕੇ ਪਹਿਲਾ ਅਸਾਮੀ ਨਾਵਲ ਮੰਨਿਆ ਜਾਂਦਾ ਹੈ। ਪਦਮ ਨਾਥ ਦੀ **ਲਾਹੌਰੀ** (1892) ਵਿਚ ਵੀ ਇਹ ਪ੍ਰਵਿਰਤੀਆਂ ਮੌਜੂਦ ਹਨ। ਜੇ ਦੋਹਾਂ ਦਾ ਟਾਕਰਾ ਕਰੀਏ ਤਾਂ **ਪਦੁਮ ਕੁੰਵਰੀ** ਕੁਝ ਸਤਹੀ ਦਿਸਦੀ ਹੈ। ਭਾਵੇਂ ਇਹਨਾਂ ਨਾਵਲਾਂ ਵਿਚ ਨਾਇਕ-ਨਾਇਕਾਵਾਂ ਨੂੰ ਸਪੱਸ਼ਟ ਰੂਪ ਵਿਚ ਪਛਾਣਿਆ ਜਾ ਸਕਦਾ ਹੈ, ਪਰ ਉਂਜ ਇਹ ਸਾਰੇ ਨਾਵਲ ਟਾਕਰੇ ਦੇ ਵਿਰੋਧੀ ਉਮੀਦਵਾਰਾਂ ਦੀਆਂ ਕਹਾਣੀਆਂ ਹੀ ਹਨ। ਇਹਨਾਂ ਵਿਚ ਸ਼ਿੰਗਾਰ-ਰਸ ਪ੍ਰਧਾਨ ਹੈ ਤੇ **ਪਦੁਮ ਕੁੰਵਰੀ** ਵਿਚ ਸਮੂਹਕ ਆਤਮ-ਹੱਤਿਆ ਦਾ ਪ੍ਰਸੰਗ ਉਸ ਸਮੇਂ ਦੇ ਲੇਖਕ ਲੰਬੋਦਰ ਬੋਰਾ ਦੀ ਆਲੋਚਨਾ ਦਾ ਨਿਸ਼ਾਨਾ ਬਣਿਆ। ਇਹ ਗੱਲ ਸਾਫ਼ ਹੈ ਕਿ ਆਲੋਚਕ ਚਾਹੁੰਦਾ ਸੀ ਕਿ ਨਾਵਲ ਵਿਚ ਸਮਾਜਕ ਤੇ ਵਿਸ਼ਵਾਸ ਯੋਗ ਉਦੇਸ਼ ਹੋਣਾ ਚਾਹੀਦਾ ਸੀ।

ਅਸਾਮ ਵਿਚ ਨਾਵਲ ਰਚਨਾ, ਉਨ੍ਹੀਵੀਂ ਸਦੀ ਦੇ ਸਮਾਜ ਉਤੇ ਨਵੀਂ ਭਾਰਤੀ ਚੇਤਨਾ ਦੇ ਮਾਨਵੀ ਅਸਰ ਦਾ ਸਿੱਟਾ ਸੀ। ਰਜਨੀ ਕਾਂਤ ਬਾਰਦਲੋਈ ਦੇ ਇਤਿਹਾਸਕ ਨਾਵਲਾਂ ਦੀ ਉਤਸ਼ਾਹ ਪੂਰਨ ਕਹਾਣੀ, ਚਰਿਤ੍ਰਾਂ ਤੇ ਘਟਨਾਵਾਂ ਦੀ ਕਿਰਿਆ-ਪ੍ਰਤਿ-ਕਿਰਿਆ, ਭਾਵਾਤਮਕ ਵਰਨਣ ਤੇ ਦੇਸ਼ ਭਗਤੀ ਵਿਚ ਗੁੰਧੇ ਕਿਸੇ ਵਿਸ਼ੇਸ਼ ਇਤਿਹਾਸਕ ਅਤੀਤ ਦੀ ਪੁਕਾਰ — ਗੁਣਾਤਮਕ ਢੰਗ ਨਾਲ, ਵੱਖਰੇ ਤੇ ਵਿਸ਼ੇਸ਼ ਰੂਪ ਵਿਚ, ਅਸਾਮੀ ਨਾਵਲ ਦੇ ਰੂਪ ਵਿਚ, ਇਕ ਨਵੇਂ ਕਲਾ-ਰੂਪ ਪੈਦਾ ਹੋਣ ਦੇ ਸੂਚਕ ਮੰਨੇ ਜਾ ਸਕਦੇ ਹਨ। ਉਹਨਾਂ ਦੇ ਆਦਿ ਵਾਸੀ ਜੀਵਨ ਉਤੇ ਅਧਾਰਿਤ **ਮੀਰੀ ਜਯਾਰੀ** (ਮੀਰੀ ਜਾਈ, 1894) ਨਾਵਲ ਨੂੰ ਕਥਾ ਸਾਹਿੱਤ ਦਾ ਮੋਹਰੀ ਮੰਨਿਆ ਜਾ ਸਕਦਾ ਹੈ। ਉਹਨਾਂ ਦੇ ਇਤਿਹਾਸਕ ਨਾਵਲ **ਸਨੋਮਤਿ** (1900), **ਰੰਗੀਲੀ** (1909), **ਨਿਰਮਲ ਭਗਤ** (1926), **ਰਾਧਾ ਰੁਕਮਣੀ** (1925), **ਤਮੇਸ਼ਵਰੀ ਮੰਦਰ** (1936) ਤੇ **ਦੰਦਵਾ ਦ੍ਰੋਹ** (1928) ਅੰਗਰੇਜ਼ੀ ਰਾਜ ਤੋਂ ਪਹਿਲਾਂ ਦੇ ਸਮੇਂ ਵਿਚ ਬਰਮੀ ਹਮਲੇ ਤੇ ਅਸਾਮੀ ਖ਼ਾਨਾ ਜੰਗੀ ਵਰਗੀਆਂ ਮਾਰੂ ਘਟਨਾਵਾਂ ਨਾਲ ਪੈਦਾ ਹੋਈ ਹਲਚਲ ਤੇ ਦੁਖਾਂ ਦਰਦਾਂ ਉਤੇ ਅਧਾਰਤ ਸਨ। ਚਰਿਤ੍ਰਾਂ ਰਾਹੀਂ ਸੰਸਕ੍ਰਿਤੀ, ਧਰਮ, ਸਮਾਜਕ ਵਿਹਾਰ ਤੇ ਯੌਨ-ਨੈਤਕਤਾ ਉਤੇ ਪੂਰੀ ਰੋਸ਼ਨੀ ਪੈਂਦੀ ਹੈ। ਕਥਾਨਕ ਅਕਸਰ ਉਧਾਰ ਲਏ ਹੁੰਦੇ ਸਨ ਤੇ ਪ੍ਰੇਮੀਆਂ ਦੇ ਆਲੇ ਦੁਆਲੇ ਘੁੰਮਦੇ ਸਨ, ਸਮੇਂ ਤੇ ਭਾਗਾਂ ਦੇ ਵਿਰੁਧ ਉਹਨਾਂ ਦੇ ਸੰਘਰਸ਼ਾਂ ਦਾ ਜ਼ਿਕਰ ਹੁੰਦਾ ਸੀ। **ਤ੍ਰਾਮ੍ਰੇਸ਼ਵਰੀ ਮੰਦਰ** ਵਿਚ ਬਰਮੀ ਹਮਲੇ ਨਾਲ ਤਿੱਖੀ ਬਣਾਈ ਗਈ ਤਾਂਤਰਿਕ ਪਿਠਭੂਮੀ ਦੇ ਵਿਰੁਧ ਪ੍ਰੇਮੀ ਦੇ ਸੰਘਰਸ਼ ਦਾ ਚਿਤਰਣ ਹੈ। **ਮਨੋਮਤਿ** ਦਾ ਕਥਾਨਕ ਬੜਾ ਸੂਖਮ ਤੇ ਨਰੋਇਆ ਹੈ। ਇਸ ਵਿਚ ਪ੍ਰੇਮੀ ਸਿਰਫ਼ ਹਮਲੇ ਰਾਹੀਂ ਪੈਦਾ ਹੋਣ ਵਾਲੇ ਅਭਿਯੋਗਾਂ

ਦਾ ਹੀ ਟਾਕਰਾ ਨਹੀਂ ਕਰਦਾ ਸਗੋਂ ਰੋਮਿਓ ਤੇ ਜੂਲੀਅਟ ਵਾਂਗ ਕਬੀਲਿਆਂ ਦੇ ਸੰਘਰਸ਼ਾਂ ਨਾਲ ਵੀ ਮੱਥਾ ਲਾਉਂਦਾ ਹੈ। **ਨਿਰਮਲ ਭਗਤ** ਬਰ੍ਹਮੀ ਹਮਲੇ ਦੇ ਸਿੱਟੇ ਵਜੋਂ ਪੈਦਾ ਹੋਏ ਦਖ-ਦਲਿਦਰ ਉਤੇ ਅਧਾਰਤ ਨਿਰਮਲ ਪ੍ਰੇਮ ਦੀ ਡੂੰਘੀ ਪੀੜ ਦੀ ਕਹਾਣੀ ਹੈ। **ਦਦੰਵਾ ਦ੍ਰੋਹ** ਵਿਚ ਲੇਖਕ ਪਦਮ ਕੁੰਵਰੀ ਦੀ ਕਹਾਣੀ ਨੂੰ ਚੰਗੇ ਚਰਿਤ੍ਰ-ਚਿਤਰਣ ਤੇ ਕਥਾਨਕ ਰਾਹੀਂ ਚਿਤਰਦਾ ਹੈ। ਵਿਚਕਾਰ ਕਿਧਰੇ-ਕਿਧਰੇ ਅਸੰਗਤ ਉਪਦੇਸ਼ਾਂ ਨੂੰ ਛੱਡ ਕੇ, ਸਮੁੱਚੇ ਰੂਪ ਵਿਚ ਬਰਦੋਲੋਈ ਨੇ ਆਪਣੇ ਸਮੇਂ ਦੀ ਕਲਾ ਦੀਆਂ ਲੋੜਾਂ ਨੂੰ ਪੂਰਾ ਕੀਤਾ ਹੈ।

ਇਤਿਹਾਸਕ ਨਾਵਲਾਂ ਵਿਚ ਦਿਲਚਸਪੀ ਚੋਖੀ ਘਟ ਗਈ ਜਾਪਦੀ ਹੈ। ਪਰ ਫੇਰ ਵੀ, ਕੁਝ ਲੇਖਕ ਕਦੇ-ਕਦੇ ਇਸ ਪਾਸੇ ਆਪਣਾ ਹਿੱਸਾ ਪਾਉਂਦੇ ਰਹਿੰਦੇ ਹਨ। ਇਸ ਪ੍ਰਥਾ ਨੂੰ ਹੀਤੇਸ਼ਵਰ ਬਰਬਰੂਆ ਦੀ **ਮਾਲਿਤਾ** (1914), ਸ਼ਰਤ ਚੰਦਰ ਗੋਸੁਆਮੀ ਦੀ **ਪਾਨੀਪਥ**, ਐਚ. ਐਨ. ਦੱਤ ਬਰੂਆ ਦੀ **ਚਿਤ੍ਰ-ਦਰਸ਼ਨ** ਤੇ ਦੰਦੀ ਨਾਥ ਕਲਿਤਾ ਦੇ **ਜਨ ਵਿਪਲਵ** ਨੇ, ਜਾਰੀ ਰੱਖਿਆ ਹੈ।

ਸਮਾਜ ਵਿਚ ਲੌਕਿਕ ਮਾਨਵੀ ਸ਼ਕਤੀ ਦੇ ਉਭਾਰ ਦੇ ਨਾਲ ਨਾਲ ਅਸਾਮੀ ਵਿਚ ਸਮਾਜਕ ਨਾਵਲਾਂ ਦੀ ਰਚਨਾ ਵੀ ਆਰੰਭ ਹੋਈ। ਇਤਿਹਾਸਕ ਪਿਛੋਕੜ ਨਾਲ ਵਲੂੰਧਰੇ ਪਿਆਰ ਤੇ ਅਕਾਰਨ ਹੀ ਰੋਕਾਂ ਨਾਲ ਦਬਾਏ ਸੈਕਸ ਨੂੰ ਸੁਭਾਵਿਕ ਤੇ ਮਾਨਵੀ ਅਧਾਰ ਉਤੇ ਖੜਾ ਕਰਨਾ ਸੀ। ਇਸ ਮੁੱਢਲੇ ਕਾਲ ਵਿਚ ਲੇਖਕਾਂ ਨੇ ਜਿਵੇਂ ਏਸ ਸਮਸਿਆ ਦਾ ਟਾਕਰਾ ਕੀਤਾ, ਉਸ ਦਾ ਸਾਰਾ ਵੇਰਵਾ ਦੇਣਾ ਏਥੇ ਜ਼ਰੂਰੀ ਨਹੀਂ। ਇਹਨਾਂ ਲੇਖਕਾ ਵਿਚ ਕੁਝ ਇਸਤਰੀਆਂ ਵੀ ਸਨ। ਇਹਨਾਂ ਸਾਰਿਆਂ ਨੇ ਰਲ-ਮਿਲ ਕੇ ਸਾਡਾ ਧਿਆਨ ਦੁਖੀ ਵਿਅਕਤੀ ਦੀਆਂ ਸਮੱਸਿਆਵਾਂ ਵਲ ਖਿੱਚਣ ਦੀ ਕੋਸ਼ਿਸ਼ ਕੀਤੀ। ਦੂਜੀ ਟੋਲੀ ਵਿਚ ਦੰਦੀ ਨਾਥ ਕਲਿਤਾ ਤੇ ਦੈਵ ਚੰਦਰ ਤਾਲੁਕਦਾਰ ਵਰਗੇ ਲੇਖਕ, ਗਾਂਧੀਵਾਦੀ ਸਮਾਜ-ਸੁਧਾਰ ਤੋਂ ਪ੍ਰਭਾਵਿਤ ਹੋਏ, ਪਰ ਉਹਨਾਂ ਨੂੰ ਆਪਣੇ ਨਾਵਲਾਂ ਵਿਚ ਕਲਾ ਤੇ ਸੁਧਾਰਵਾਦਿਤਾ ਦੀ ਸੁੰਦਰ, ਸੰਤੁਲਿਤ ਅਭਿਵਿਅਕਤੀ ਦੇਣ ਵਿਚ ਵਧੇਰੇ ਸਫਲਤਾ ਨਹੀਂ ਮਿਲੀ। ਉਹਨਾਂ ਦੀ ਅਸਲੀ ਦੇਣ, ਸਮਾਜ ਸੁਧਾਰਕ ਨੂੰ ਨਾਇਕ ਦੇ ਰੂਪ ਵਿਚ ਪੇਸ਼ ਕਰਨ ਉਤੇ ਪੈਦਾ ਹੋਣ ਵਾਲੀ ਖਿਚੋਤਾਣ ਤੇ ਪਰਸਥਿਤੀਆਂ ਦੀ ਪਛਾਣ ਸੀ। ਕਲਿਤਾ ਦੇ **ਸਾਧਨਾ** (1925) ਦਾ ਨਾਇਕ ਦੀਨ-ਬੰਧੂ ਸਕੂਲ ਵਿਚ ਪੜ੍ਹਾਉਂਦਾ ਹੈ, ਪਰ ਇਸਤਰੀ ਦੀ ਰੱਖਿਆ ਤੇ ਗ਼ਰੀਬ ਦੀ ਇੱਜ਼ਤ ਦੀ ਰਾਖੀ ਲਈ ਨੈਤਿਕ ਹੌਸਲਾ ਉਸ ਵਿਚ ਹੈ; ਜਿਹੜੀ ਉਹਦੀ ਨਿੰਦਿਆ ਹੋ ਸਕਣ ਦੀ ਸੰਭਾਵਨਾ ਹੈ, ਉਸ ਕੋਲੋਂ ਆਪਣੇ ਆਪ ਨੂੰ ਬਚਾਉਣ ਲਈ, ਉਸ ਵਿਚ ਆਦਰਸ਼ਵਾਦ ਤੇ ਉਪਦੇਸ਼ਾਤਮਕਤਾ ਦੀ ਝਲਕ ਅਕਸਰ ਦਿਸਦੀ ਹੈ। ਤਾਲੁਕਦਾਰ ਦੇ ਨਾਵਲਾਂ ਵਿਚ ਆਦਰਸ਼ਵਾਦ ਤੇ

ਚ੍ਰਿਤਰਾਂ ਦੇ ਵਤੀਰੇ ਦੀ ਅਸਮਾਨਤਾ ਨੂੰ ਚਿਤਰਿਆ ਗਿਆ ਹੈ। ਢਿੱਲੇ ਪਲਾਟ ਤੇ ਅਮੂਰਤ ਚ੍ਰਿਤਰਾਂ ਵਿਚੋਂ ਸੁਭਾਵਕ ਹੀ ਉਭਰਨ ਵਾਲਾ, ਲੇਖਕ ਦਾ ਮੰਤਵ, ਆਮ ਪ੍ਰਸੰਸਾ ਵਾਲੀ ਗੱਲ ਹੈ। ਜਿਵੇਂ ਕਿ ਅਸੀਂ **ਵਿਦਰੋਹੀ** (1948) ਵਿਚ ਵੇਖ ਸਕਦੇ ਹਾਂ। ਆਗਨੇਯਗਿਰੀ ਦਾ ਕਾਰਤਕ, ਏਨਾ ਹੌਸਲਾ ਕਰ ਸਕਦਾ ਹੈ ਕਿ ਇਕ ਬਾਲ ਵਿਧਵਾ ਨਾਲ ਵਿਆਹ ਕਰ ਲਏ ਤੇ ਸਮਾਜ-ਸੁਧਾਰ ਵਿਚ ਵੀ ਆਪਣੀ ਦਿਲਚਸਪੀ ਬਣਾਈ ਰੱਖੇ।

ਦੀਨਾ ਨਾਥ ਸ਼ਰਮਾ ਦੇ **ਸੰਗਰਾਮ** (1954) ਵਰਗੇ ਨਾਵਲਾਂ ਵਿਚ ਨੀਵੇਂ ਵਰਗ ਦੀਆਂ ਸਮਾਜਕ ਦੁਖ-ਤਕਲੀਫ਼ਾਂ ਨੂੰ ਹਮਦਰਦੀ ਦੀ ਭਾਵੁਕਤਾ ਨਾਲ ਵਿਅਕਤ ਕੀਤਾ ਗਿਆ। **ਸੰਗਰਾਮ** ਦਾ ਪੜ੍ਹਿਆ ਲਿਖਿਆ ਬੁਧੀ ਰਾਮ ਇਸ ਲਈ ਬੇਕਾਰ ਹੈ ਕਿਉਂਕਿ ਉਹ ਅਣ ਮਨੁੱਖੀ ਤੇ ਹੋਛੀਆਂ ਸ਼ਰਤਾਂ ਉਤੇ ਕੰਮ ਕਰਨ ਲਈ ਤਿਆਰ ਨਹੀਂ, ਤੇ ਚਿੜੀ-ਬੱਲੇ ਵਾਲੀ ਚਿੜੀ ਵਾਂਗ ਇਕ ਤੋਂ ਪਿਛੋਂ ਦੂਜੀ ਪਰਸਥਿਤੀ ਨਾਲ ਜੂਝਦਿਆਂ, ਉਹ ਇਕ ਸੁਪਨ-ਸੁੰਦਰੀ ਦੀ ਕਲਪਨਾ ਵਿਚ ਡੁੱਬਿਆ ਰਹਿੰਦਾ ਹੈ ਤੇ ਅਖ਼ੀਰ ਨੂੰ ਖ਼ਤਮ ਹੋ ਜਾਂਦਾ ਹੈ। **ਨਦਾਈ** ਵਿਚ ਫੇਰ ਸਾਡੇ ਸਾਹਮਣੇ ਇਕ ਮਿਹਨਤਕਸ਼ ਕਿਸਾਨ ਆਉਂਦਾ ਹੈ, ਜਿਹੜਾ ਆਪਣੀ ਜ਼ਿੰਦਗੀ ਦੇ ਸੁਖਦਾਈ ਮੋੜ ਉਤੇ ਪਹੁਚਣ ਵਾਲਾ ਹੀ ਸੀ, ਪਰ ਇਕ ਬੇਅਰਥ ਜਿਹੀ ਸਥਿਤੀ ਵਿਚ ਫਸ ਗਿਆ, ਜਿਸ ਵਿਚ ਨਵੀਂ ਪੀੜ੍ਹੀ ਉਸ ਦੀਆਂ ਮਨ-ਇੱਛੀਆਂ ਕਦਰਾਂ ਕੀਮਤਾਂ ਦਾ ਨਿਰਾਦਰ ਕਰਦੀ ਹੈ। ਇਸ ਤਰ੍ਹਾਂ ਦੀ ਭਾਵੁਕ ਮਾਨਵਤਾ ਉਤੇ ਅਧਾਰਤ, ਸੰਨ 1930 ਦੀ ਅਸਾਮੀ ਜ਼ਿੰਦਗੀ ਦਾ ਵਧੇਰੇ ਸੰਤੁਲਿਤ ਚਿਤਰਣ ਬੀਨਾ ਬਰੂਆ ਦੇ **ਜੀਵਨੋਰ ਬਾਟਵ** (ਜੀਵਨ ਦੇ ਰਾਹਾਂ ਉਤੇ) (1954) ਵਿਚ ਮਿਲਦਾ ਹੈ। ਇਸ ਵਿਚ ਸ਼ੈਲੀ ਤੇ ਵਿਸ਼ੈ-ਵਸਤੂ ਇਕ-ਦੂਜੇ ਵਿਚ ਇੰਜ ਘੁਲ-ਮਿਲ ਗਏ ਹਨ ਕਿ ਪਰਸਥਿਤੀਆਂ ਤੇ ਚ੍ਰਿਤਰਾਂ ਦੇ ਆਪੋ ਵਿਚਲੇ ਜੋੜ ਮੇਲ ਵਿਸ਼ਵਾਸ ਯੋਗ ਤੇ ਵਰਣਨ ਢੁਕਵੇਂ-ਠੋਕਵੇਂ ਦਿਸਦੇ ਹਨ।

## 2

ਅਗਸਤ ਕਰਾਂਤੀ ਤੇ ਦੂਜੀ ਸੰਸਾਰ ਜੰਗ ਤੋਂ ਪਿਛੋਂ ਨਾਵਲਕਾਰਾਂ ਦੀਆਂ ਦੋ ਪੀੜ੍ਹੀਆਂ ਸਾਹਮਣੇ ਆਈਆਂ ਹਨ। ਪਹਿਲੀ ਪੀੜ੍ਹੀ ਉਤੇ ਜੰਗ, ਆਜ਼ਾਦੀ ਤੇ ਕ੍ਰਾਂਤੀ ਦੀਆਂ ਦੁਖਦਾਈ ਘਟਨਾਵਾਂ ਨੇ ਅਸਰ ਪਾਇਆ। ਦੂਸਰੀ ਪੀੜ੍ਹੀ ਨੇ ਇਸ

ਦਾ ਖਟ-ਮਿੱਠਾ ਸੁਆਦ ਆਪ ਨਹੀਂ ਸੀ ਚੱਖਿਆ, ਸਗੋਂ ਉਹਨਾਂ ਨੂੰ ਸੁਣ-ਸੁਣਾ ਕੇ ਸਾਰੀ ਜਾਣਕਾਰੀ ਮਿਲੀ ਸੀ। ਪਰ ਇਹਨਾਂ ਲੇਖਕਾਂ ਦੀ ਰਲੀ-ਮਿਲੀ ਇਕੋ ਹੀ ਟੋਲੀ ਹੈ। ਥਾਂ ਦੀ ਘਾਟ ਕਾਰਨ ਇਹਨਾਂ ਸਾਰਿਆਂ ਬਾਰੇ ਦੱਸਣ ਦੀ ਉਤਸੁਕਤਾ ਉਤੇ ਮੈਂ ਕਾਬੂ ਪਾ ਲਵਾਂਗਾ। ਇਕ ਮਹੱਤਵ-ਪੂਰਣ ਨਿੱਜੀ ਕਾਰਨ ਕਰਕੇ ਆਪਣੇ ਨਾਵਲਾਂ ਦੇ ਵਿਸ਼ੇ ਬਾਰੇ ਵੀ ਕੁਝ ਨਹੀਂ ਕਹਾਂਗਾ।

ਜਦੋਂ ਲੇਖਕਾਂ ਦਾ ਧਿਆਨ ਮਾਨਵਵਾਦ ਵਲ ਹੋਇਆ ਤਾਂ ਵਿਸ਼ੈ-ਵਸਤੂ ਦੀ ਭਾਲ ਵਿਚ (ਵਿਅਕਤੀਗਤ ਸੁਭਾ, ਵਿਸ਼ਵਾਸ ਤੇ ਅਨੁਭਵ ਦੇ ਅਧਾਰ ਉਤੇ) ਜੀਵਨ ਦੇ ਅਛੂਤੇ ਖੇਤਰ ਪਰਮੁਖ ਬਣਨ ਲਗ ਪਏ। ਪਰ ਸਾਰੇ ਲੇਖਕਾਂ ਨੇ ਆਪਣੀ ਰਚਨਾ ਨੂੰ ਯਥਾਰਥ ਉਤੇ ਅਧਾਰਤ ਨਹੀਂ ਰਖਿਆ। ਕਿੰਨੇ ਹੀ ਨਾਵਲਾਂ ਵਿਚ ਰੁਮਾਨੀਅਤ ਪ੍ਰਧਾਨ ਰਹੀ। ਜੋਗੇਸ਼ ਦਾਸ ਦੇ **ਡਾਵਰ ਆਰੂ ਨਾਈ** (ਬੱਦਲ ਪਾਟ ਗਏ — 1955) ਵਿਚ ਅਸਾਮ ਦੇ ਚਾਹ ਦੇ ਬਾਗ਼ਾਂ ਵਿਚ ਕੰਮ ਕਰਨ ਵਾਲੇ ਇਕ ਈਮਾਨਦਾਰ ਆਦਮੀ ਦੀ, ਨੈਤਿਕ-ਸੰਘਰਸ਼ ਦੀ ਕਹਾਣੀ ਹੈ। ਇਸ ਕਹਾਣੀ ਦੀ ਪਿੱਠ-ਭੂਮੀ ਜੰਗ ਦੀ ਪ੍ਰਤੱਖ ਤੇ ਨੈਤਿਕ ਬਰਬਾਦੀ ਹੈ। ਰਸਨਾ ਬਰੂਆ (ਬੀਨਾ ਬਰੂਆ ਜਾਂ ਡਾ: ਬਿਰਿੰਚੀ ਕੁਮਾਰ ਬਰੂਆ) ਦੀ **ਸੇਉਜੀ ਪਾਤੱਰ ਕਾਹਿਨੀ** (ਹਰੀਆਂ ਪੱਤੀਆਂ ਦੀ ਕਹਾਣੀ — 1956) ਵਿਚ, ਚਾਹ ਦੇ ਬਾਗ਼ਾਂ ਦੇ ਇਲਾਕੇ ਦੇ ਉਪਨਿਵੇਸ਼ਕ (ਵਸਤੀਵਾਦੀ) ਜੀਵਨ ਦੇ ਉਤੇਜਕ ਲਿੰਗ ਜੀਵਨ ਤੇ ਵਿਰੋਧੀ ਸੰਸਕ੍ਰਿਤੀ ਦਾ ਕੀਲ ਲੈਣ ਵਾਲਾ, ਵਰਣਨ ਹੈ। ਮਸ਼ਹੂਰ ਲੇਖਕ ਸੱਈਦ ਅਬਦੁਲ ਮਲਿਕ ਨੇ ਸੁਤੰਤਰਤਾ ਤੋਂ ਮਗਰੋਂ ਨਾਵਲ ਰਚਨਾ ਸ਼ੁਰੂ ਕੀਤੀ। ਉਹਨਾਂ ਦੇ ਨਾਵਲਾਂ ਤੋਂ ਪਤਾ ਲਗਦਾ ਹੈ ਕਿ ਉਹਨਾਂ ਨੇ ਇਕ ਸ਼ੈਲੀ ਤੇ ਇਕ ਰੁਮਾਨੀ ਕਲਪਨਾ ਦਾ ਪ੍ਰਯੋਗ ਕੀਤਾ ਹੈ। **ਸੂਰਜ-ਮੁਖੀਰ ਸਵਪਨ** (1960) ਸਥਾਨਕ ਪੇਂਡੂ ਮੁਸਲਮਾਨੀ ਜੀਵਨ ਦਾ ਨਵੀਂ ਨਰੋਇਆ ਪ੍ਰਗਟਾਅ ਹੈ। ਇਹਨੂੰ ਇਕ ਸਫਲ ਸਥਾਨਕ ਉਪਨਿਆਸ ਬਣਾਉਣ ਲਈ ਇਹਨਾਂ ਸਾਰੀਆਂ ਵਿਸ਼ੇਸ਼ਤਾਈਆਂ ਨੂੰ ਕੱਠਿਆਂ ਕੀਤਾ ਗਿਆ ਹੈ। **ਅਘੋਰੀ ਆਤਮਾਰਕ ਕਾਹਿਨੀ** ਵਿਚ ਦੁੱਖਾਂ-ਕਸ਼ਟਾਂ ਵਿਚ ਨਪੀੜੀ ਨਾਇਕਾ ਦੇ ਇਕ ਖ਼ੁਸ਼ਨੁਮਾ ਅੰਤ ਲਈ ਜਿੰਦ-ਜਾਨ ਵਾਲੀ ਯਥਾਰਥਕ ਵਾਰਤਾਲਾਪ ਤੇ ਔਖੀ ਅਸਾਵੀਂ ਕਹਾਣੀ ਦਾ ਜੋੜ-ਮੇਲ ਕੀਤਾ ਗਿਆ ਹੈ, ਜਿਹੜਾ ਗੇਰ ਦਾਸ ਦੇ **ਸਾਂਜੁਈ ਖੇਦੀ** (ਮ੍ਰਿਗ-ਤ੍ਰਿਸ਼ਨਾ) ਵਿਚ ਮਧ-ਵਰਗ ਦੀ ਇਕ ਪੜ੍ਹੀ-ਲਿਖੀ ਦੇਸ਼ ਬਦਰ ਤੀਵੀਂ ਦੀ ਅੰਦਰਲੀ ਪੀੜ ਦਾ ਵਰਣਨ ਹੈ, ਤੇ ਪਰਫੁੱਲ ਦੱਤ ਗੋਸੁਆਮੀ ਦੇ **ਕੇਚਾ ਪਾਤਰ ਕਪਨੀ** (ਕੰਬਦੀਆਂ ਪਪੀਸੀਆਂ, 1950) ਵਿਚ ਇਕ ਮਕਾਨ ਮਾਲਿਕ ਦੇ ਪੜ੍ਹੇ ਲਿਖੇ ਪੁੱਤਰ ਦੀ ਸ਼ਾਂਤ ਵੇਦਨਾ ਦਾ ਵਰਣਨ ਹੈ, ਜਿਹੜਾ ਆਦਿ ਵਾਸੀ ਕਿਰਾਏਦਾਰਾਂ ਨਾਲ ਵਰਗਭੇਦ ਦਾ ਸੰਘਰਸ਼ ਤੇ ਵਿਲਾਸ ਨਾਲੋ-ਨਾਲ ਝਲਦਾ ਹੈ। ਰਾਧਿਕਾ

ਮੋਹਨ ਗੋਸੁਆਮੀ ਦੀ **ਚਾਕਨੌਯਾ** (ਭੰਵਰ, 1954) ਤੇ **ਬਾਮਰਲੀ** (ਹਨੇਰੀ, 1958) ਵਿਚ ਸਤਹੀ ਆਧੁਨਿਕਤਾ ਤੇ ਜੀਵਨ ਉਤੇ ਉਹਦੇ ਪ੍ਰਭਾਵ ਦਾ ਮੰਤਵ ਹੀ ਦਿਸਦਾ ਹੈ। ਹੋਮੇਨ ਬਰਗੋਹਾਈ ਨੂੰ ਅਧਿਆਤਮਕ ਕਾਇਦੇ ਦੇ ਨਾਲ ਸੈਕਸ ਇਕ ਰਹੱਸ ਦਿਸਦਾ ਹੈ। ਉਹਨਾਂ ਦੀ ਪੁਸਤਕ ਤਾਂਤ੍ਰਿਕ (1937) ਵਿਚ ਇਹ ਗੱਲ ਸਪੱਸ਼ਟ ਦਿਸਦੀ ਹੈ। ਆਪਣੀ ਇਕ ਮੁੱਢਲੀ ਕਿਰਤ **ਸੁਬਾਲਾ** ਵਿਚ ਬਰਗੋਹਾਂਈ ਨੇ ਇਕ ਵੇਸਵਾ ਦੀ ਕਹਾਣੀ ਪਰੇਰਨਾਤਮਕ ਵਿਸਥਾਰ ਨਾਲ ਕਹੀ ਹੈ। ਨਬਕਾਂਤ ਬਰੂਆ ਦਾ ਆਂਚਲਿਕ ਨਾਵਲ **ਕਪਿਲਪਰੀਆ ਸਾਧੂ** (ਕਪਿਲਪਰੀਆ ਦੀ ਕਹਾਣੀ, 1954) ਇਕ ਭਾਵੁਕ ਪੇਂਡੂ ਮੁਟਿਆਰ ਰੂਪਾਈ ਦੀ ਕੋਮਲ ਕਹਾਣੀ ਹੈ ਜਿਸ ਦੇ ਮਾਂ ਪਿਓ ਦਾ ਕੋਈ ਪਤਾ-ਸਤਾ ਨਹੀਂ। ਉਹਦਾ ਪਰਮ ਪਿਤਾ ਉਸ ਨੂੰ ਹੜ੍ਹ ਮਾਰੇ ਇਲਾਕੇ ਵਿਚੋਂ ਚੁਕ ਕੇ ਲਿਆਉਂਦਾ ਹੈ। ਲੇਖਕ ਨੇ ਕਪਾਲੀ ਵਿਚ ਅਤਿ ਮਾਨਵੀ ਗੁਣ ਵਿਖਾਏ ਹਨ। ਚੰਦਰ ਪ੍ਰਸ਼ਾਦ ਸੈਕੀਆ ਦਾ **ਏ ਦਿਨ** (ਇਕ ਦਿਨ, 1951) ਇਕ ਵਿਚਾਰਸ਼ੀਲ ਤੇ ਪ੍ਰਯੋਗਸ਼ੀਲ ਰਚਨਾ ਹੈ। ਇਹ ਰਾਸ਼ਟਰੀ ਸੁਤੰਤਰਤਾ ਤੇ ਪ੍ਰਗਤੀ ਦੇ ਆਦਰਸ਼ਾਂ ਤੋਂ ਪਰੇਰਤ ਹੈ।

ਪਰਮੁਖ ਤੌਰ ਤੇ ਅਸਾਮੀ ਨਾਵਲਕਾਰਾਂ ਵਿਚ ਜੀਵਨ ਨੂੰ ਇਲਾਕਾਈ ਤੇ ਵਰਗੀ ਰੂਪ ਵਿਚ ਪੇਸ਼ ਕਰਨ ਦੀ ਰੁਚੀ ਪਰਧਾਨ ਹੈ। ਇਹਦਾ ਸੰਕੇਤ ਪਹਿਲਾਂ ਹੀ ਕੀਤਾ ਜਾ ਚੁਕਿਆ ਹੈ। ਪਦਬਾਕਰਤਕੀ ਦੇ **ਮਨਰ ਦਪਨ** (ਮਨ-ਦਰਪਨ), ਪਸ਼ੂਪਤੀ ਭਾਰਦਵਾਜ ਰਚਿਤ **ਉਰੰਤ ਮੇਂ ਧਾਰ ਕਰ** (ਉੱਡਦੇ ਬੱਦਲਾਂ ਦੀ ਛਾਂ), ਨਿਰੂਪਮਾ ਬਰਗੋਹਾਂਈ ਲਿਖਤ **ਸੇਈ ਨਦੀ ਨਿਰਬਧੀ** (ਲਗਾਤਾਰ ਵਹਿੰਦੀ ਨਦੀ) ਇਕ ਨੌਜਵਾਨ ਲੇਖਕ ਦਾ **ਏਈ ਪਦੁਮਨੀ** ਤੇ, ਇਕ ਆਦੀ ਨੌਜਵਾਨ ਲੁੱਮੇਰ ਦਾਈ ਲਿਖਤ **ਪ੍ਰਥੀਬੀਰ ਹਾਹਿੰ** (ਧਰਤੀ ਦਾ ਠਹਾਕਾ) ਵਿਚ, ਇਹ ਗੱਲ ਸਾਫ਼ ਵੇਖੀ ਜਾ ਸਕਦੀ ਹੈ। **ਏਈ ਪਦੁਮਨੀ** ਇਕ ਅਜਿਹੇ ਗੰਵਾਰ ਪੇਂਡੂ ਜੀਵਨ ਦੀ ਲਿਖਤ ਜਾਪਦੀ ਹੈ, ਜਿਹੜਾ ਉਦਯੋਗਕ ਪਰਕਿਰਿਆ ਤੋਂ ਪ੍ਰਭਾਵਿਤ ਹੋ ਚੁਕਿਆ ਹੈ। ਇਸਤਰੀ ਲੇਖਕਾਵਾਂ ਦਾ ਉਭਰ ਕੇ ਸਾਹਮਣੇ ਆਉਣਾ ਵੀ ਇਕ ਮਹੱਤਵਪੂਰਨ ਵਿਕਾਸ ਹੈ। ਨਿਰੂਪਮਾ ਬਰਗੋਹਾਂਈ ਦੇ ਨਾਲ, **ਆਕਾਸ਼ ਬੰਤੀ** ਦੀ ਲੇਖਿਕਾ ਨੀਲਿਮਾ ਦੱਤ, **ਉੱਤਰਾਇਨ** ਦੀ ਲੇਖਕਾ ਪ੍ਰਵੀਣਾ ਸੈਕੀਆ ਵੀ, ਯੋਗ ਲੇਖਕਾਵਾਂ ਦੀ ਹੈਸੀਅਤ ਵਿਚ ਸਾਹਮਣ ਆਈਆਂ ਹਨ। ਲੇਖਕਾਂ ਦੀ ਇਕ ਲੰਮੀ ਸੂਚੀ ਹੈ — ਜਿਵੇਂ ਮਹੱਮਦ ਪਿਆਰ, ਨਿਰੋਦ ਚੌਧਰੀ, ਹਿਤੇਸ਼ ਦੇਕਾ ਤੇ ਕੁਮਾਰ ਕਿਸ਼ੋਰ ਆਦਿ — ਜਿਹੜੇ ਹਰਮਨ ਪਿਆਰੇ ਹੋ ਰਹੇ ਹਨ। ਗ਼ਰੀਬੀ, ਰੁਮਾਨੀਅਤ ਤੇ ਸੈਕਸ ਸਬੰਧੀ ਵਿਸ਼ੈ ਵਸਤੂਆਂ ਨੂੰ ਲੈ ਕੇ ਅਵਿਵਕਪੂਰਨ ਵਿਹਾਰਕ ਯਤਨ ਹੋਏ ਹਨ, ਪਰ ਇਹਨਾਂ ਵਿਚੋਂ ਬਹੁਤੇ ਕਲਾ ਦੀ ਸ਼੍ਰੇਣੀ ਵਿਚ ਨਹੀਂ ਆਉਂਦੇ।

## 3

ਲਕਸ਼ਮੀ ਨੰਦਨ ਬੋਰਾ ਨੇ ਦੂਜਿਆਂ ਦੇ ਟਾਕਰੇ, ਨਾਵਲ ਰਚਨਾ ਦੇ ਖੇਤਰ ਵਿਚ ਹੁਣੇ ਹੁਣੇ ਪ੍ਰਵੇਸ਼ ਕੀਤਾ ਹੈ। ਉਹਨਾਂ ਦੀਆਂ ਰਚਨਾਵਾਂ ਵਿਚ ਅਸਮਾਨਤਾ ਹੈ। ਉਹਨਾਂ ਦੇ ਕੁਝ ਨਾਵਲ ਤਾਂ ਨਿਸਚਿਤ ਰੂਪ ਵਿਚ ਸੈਕਸ ਸਬੰਧੀ ਹਨ ਤੇ ਉਹਨਾਂ ਦੀਆਂ ਸਾਰੀਆਂ ਕਿਰਤਾਂ ਨੂੰ ਉਹੋ ਜਿਹਾ ਕਲਾਤਮਕ ਨਹੀਂ ਮੰਨਿਆ ਜਾ ਸਕਦਾ। **ਗੰਗਾ ਚਿਲਨੀਰ ਪਾਖੀ** (ਗੰਗਾ — ਚੀਲ ਦੇ ਖੰਭ, 1963) ਵਿਚ, ਉਹਨਾਂ ਦੀਆਂ ਮੁੱਢਲੀਆਂ ਨਿੱਕੀਆਂ ਕਹਾਣੀਆਂ ਦੀ ਝਲਕ ਮਿਲਦੀ ਹੈ — ਮੁੱਖ ਰੂਪ ਵਿਚ ਇਹ ਝਲਕ ਉਸ ਪਰਸੰਗ ਵਿਚ ਵੇਖੀ ਜਾ ਸਕਦੀ ਹੈ, ਜਦੋਂ ਆਧੁਨਿਕਤਾ ਤੋਂ ਪ੍ਰਭਾਵਿਤ ਪਿੰਡ ਦਾ ਦ੍ਰਿਸ਼ ਸਾਹਮਣੇ ਆਉਂਦਾ ਹੈ। ਅਸਾਮੀ ਨਾਵਲ ਦੇ ਜਨਮ ਤੋਂ ਲੈ ਕੇ ਹੁਣ ਤਕ ਉਸ ਵਿਚ ਇਸਤਰੀ ਪ੍ਰਤੀ ਇਕ ਵਿਸ਼ੇਸ਼ ਉਤਸੁਕਤਾ ਵਿਖਾਈ ਗਈ ਹੈ। ਇਸ ਦਾ ਜ਼ਿਕਰ ਥਾਂ ਪੁਰ ਥਾਂ ਬੜੇ ਉਤਸ਼ਾਹ ਨਾਲ ਕੀਤਾ ਮਿਲਦਾ ਹੈ। ਤੇ ਇਹੋ ਉਤਸੁਕਤਾ ਇਸ ਨਾਵਲ ਵਿਚ ਵੀ, ਲੋੜ ਮੁਜਬ ਮੌਜੂਦ ਹੈ। ਬਸੰਤੀ ਦੇ ਚਰਿਤ੍ਰ ਦਾ ਵਿਕਾਸ ਮਾਨਵੀ ਹੈ। ਉਹਦਾ ਦੁਖਾਂਤ ਪ੍ਰਸਥਿਤੀਆਂ ਦੀ ਪੈਦਾਵਾਰ ਹੁੰਦਿਆਂ ਹੋਇਆਂ ਵੀ ਮਾਨਵਤਾ ਦੇ ਭਾਵਾਂ ਦੀ ਪ੍ਰਤੀਨਿਧਤਾ ਕਰਦਾ ਹੈ। ਮਰਦ ਪਾਤਰਾ ਵਿਚੋਂ ਧਨੰਜੈ ਪੂਰੀ ਤਰ੍ਹਾਂ ਇਕ ਰੂਪ ਹੈ ਤੇ **ਕਪਿਲਿਪਰੀਆ ਸਾਧੂ** ਦੇ ਰੂਪਾਈ ਦੀ ਯਾਦ ਦੁਆਂਦਾ ਹੈ। ਮੈਨੂੰ ਇੰਜ ਲਗਦਾ ਹੈ ਕਿ ਭੋਗ ਰਾਮ ਤੇ ਮਥਰੇ ਦੇ ਚਰਿੱਤਰਾਂ ਵਿਚ ਕੁਝ ਘਾਟ ਰਹਿ ਗਈ ਹੈ। ਭੋਗ ਰਾਮ ਦੇ ਚਰਿੱਤਰ ਵਿਚ ਖ਼ਾਸ ਤੌਰ ਉਤੇ ਇਹ ਕਮੀ ਉਥੇ ਦਿਸਦੀ ਹੈ, ਜਦੋਂ ਉਹ ਵਿਭਚਾਰ ਕਰਦਾ ਹੈ ਤੇ ਚੋਰੀ ਦੀ ਅਫ਼ੀਮ ਲਿਆਉਣ ਤੇ ਵੇਚਣ ਵਿਚ ਸ਼ਾਮਲ ਹੁੰਦਾ ਹੈ। ਬਿਨਾਂ ਕਿਸੇ ਠੋਸ ਆਧਾਰ ਤੋਂ, ਮਥਰੇ ਨਾਲ ਵਾਪਰੀ ਦੁਰਘਟਨਾ, ਕਹਾਣੀ ਦੀ ਅੰਦਰੂਨੀ ਲੋੜ ਨਾਲੋਂ ਵਧੇਰੇ, ਬਾਹਰੀ ਕਾਰਨਾਂ ਤੋਂ ਪ੍ਰੇਰਤ ਦਿਸਦੀ ਹੈ। ਨਾਵਲ ਦਾ ਆਕਰਸ਼ਕ ਭਾਗ ਉਹ ਹੈ ਜਿਥੇ ਲੇਖਕ ਘਰ ਦੀ ਯਾਦ ਵਿਚ ਬਹਿਬਲ ਹੋ ਕੇ ਸੋਨਾਈ ਨਦੀ ਦੇ ਕੰਢਿਆਂ ਦਾ ਜੀਵਨ, ਆਜ਼ਾਦੀ ਤੋਂ ਮਗਰੋਂ ਦੀ ਰਾਜਨੀਤੀ, ਵਿਕਾਸ ਦੇ ਕੰਮਾਂ ਤੇ ਆਧੁਨਿਕੀਕਰਨ ਦੀ ਗੱਲ, ਸਾਹਮਣੇ ਲਿਆਉਂਦਾ ਹੈ। ਇਸ ਵਿਚ ਸ਼ੱਕ ਨਹੀਂ ਕਿ ਇਹ ਪਰਸੰਗ ਅਸਲੀਅਤ ਦਾ ਸਿਰਫ਼ ਇਕ ਪੱਖ ਹੀ ਹੈ, ਪਰ ਇਹਨੂੰ ਚਿਤਰਿਆ ਪੂਰੀ ਤਰ੍ਹਾਂ ਗਿਆ ਹੈ।

ਇਸ ਸੰਖੇਪ ਸਰਵੇਖਣ ਤੋਂ ਇਹ ਗੱਲ ਸਿੱਧ ਹੋ ਜਾਂਦੀ ਹੈ ਕਿ ਬੋਰਾ ਦੇ ਨਾਵਲ ਇਲਾਕਾਈ ਹਨ ਤੇ ਅਸਾਮੀ ਨਾਵਲ ਰਚਨਾ ਵਿਚ ਪਰਚਲਤ ਸ਼ੈਲੀ ਦੀ ਪ੍ਰਤੀਨਿਧਤਾ ਕਰਦੇ ਹਨ । ਇਹ ਅਨੇਕ ਨਾਵਲਾਂ ਵਿਚੋਂ ਇਕ ਹੈ । ਅਸਾਮੀ ਨਾ ਜਾਨਣ ਵਾਲੇ ਪਾਠਕ ਇਹਨੂੰ ਪੜ੍ਹ ਕੇ ਅਸਾਮ ਦੇ ਪੇਂਡੂ ਜੀਵਨ ਦੀ ਇਕ ਝਲਕ ਵੇਖ ਸਕਦੇ ਹਨ ।

**— ਬੀਰੇਂਦਰ ਕੁਮਾਰ ਭੱਟਾਚਾਰੀਆ**

ਖਾਰਘਲੀ
ਗੋਹਾਟੀ — 4.

# ਇਕ

ਉਹ ਬੰਦਾ ਬਸੰਤੀ ਹੁਣਾਂ ਦੇ ਘਰ ਪਰਸੋਂ ਵੀ ਆਇਆ ਸੀ। ਬਸੰਤੀ ਨੇ ਯਾਦ ਕੀਤਾ ਕਿ ਉਹ ਹੁਣ ਤਕ ਉਹਨਾਂ ਦੇ ਘਰ ਤਿੰਨ ਵਾਰੀ ਆ ਚੁਕਿਆ ਸੀ। ਪਰ ਉਹਨੂੰ ਉਸ ਬਾਰੇ ਕੁਝ ਵੀ ਪਤਾ ਨਹੀਂ ਸੀ। ਉਹ ਕੌਣ ਹੋਇਆ ? ਮਾਂ ਕੋਲੋਂ ਪੁੱਛਾਂ ? ਨਹੀਂ, ਉਹ ਅਜੇਹੀ ਗੱਲ ਨਹੀਂ ਪੁੱਛ ਸਕਦੀ । ਮਾਂ ਝਿੜਕੇਗੀ। ਉਸ ਬਾਰੇ ਜਾਨਣ ਦੀ ਉਤਸੁਕਤਾ ਵੇਖ ਕੇ ਮਾਂ ਸ਼ਾਇਦ ਇਹ ਆਖੇ......ਏਨੀ ਪੁੱਛ-ਪੜਤਾਲ ਕਰਨ ਲੱਗੀ ਏਂ, ਕਿਧਰੇ ਪਸੰਦ ਤਾਂ ਨਹੀਂ ਆ ਗਿਆ ? ਆਹੋ, ਠੀਕ ਵੀ ਏ, ਸ਼ੱਕ ਤਾਂ ਜਰੂਰ ਕਰੇਗੀ । ਇਹ ਆਦਮੀ, ਨਹੀਂ......ਇਹ ਨੌਜਵਾਨ, ਭਲਾ ਕਿਥੋਂ ਆਉਂਦਾ ਹੋਇਆ ? ਰਾਇਡੀਂਗਿਆ ਤੋਂ ? ਉਹ ਪਾਭਚਿਲਾ ਦਾ ਵੀ ਹੋ ਸਕਦਾ ਹੈ । ਗਲਮਈ ਪਿੰਡ ਦੇ ਬਾਦੁਲਾ ਬਾਈਨ ਦੇ ਘਰੋਂ ਤਾਂ ਨਹੀਂ ਕਿਧਰੇ ? ਖਲਪੀਆ ਦੇ ਮੁਕੰਦ ਸਾਟੋਲਾ ਦਾ ਮੁੰਡਾ ਵੀ ਹੋ ਸਕਦਾ ਹੈ। ਉਹ ਚਾਹੇ ਕਿਤੋਂ ਦਾ ਪਿਆ ਹੋਵੇ, ਪਰ ਸਾਡੀ ਸੋਨਾਈ ਨਦੀ ਦੇ ਉਰਾਰ ਦਾ ਨਹੀਂ। ਸੋਨਾਈ ਦੇ ਉੱਤਰ ਵਾਲੇ ਪਾਸੇ ਦੇ ਕਈ ਪਿੰਡ ਉਹਨੇ ਚੇਤੇ ਕੀਤੇ — ਜਲਮਈ ਪਿੰਡ, ਪਾਭਚਿਲਾ, ਰਾਇਡੀਂਗਿਆ, ਡੇਵੜਾ, ਕੂੰਜੀ, ਚਾਬੁਕਧਰਾ, ਕਹੂੰਵਾ ਆਦਿ । ਹੋਰ ਵੀ ਕਿੰਨੇ ਪਿੰਡ ਨੇ। ਉਹਨਾਂ ਦੇ ਘਰ ਪਹਿਲਾਂ ਵੀ ਕਿੰਨੇ ਲੋਕ ਆਉਂਦੇ ਰਹੇ ਹਨ ਤੇ ਅੱਗੋਂ ਵੀ ਆਉਣਗੇ । ਭਰਾ ਜੀ ਵਪਾਰੀ ਬੰਦੇ ਹਨ। ਭਾਂਤ-ਭਾਂਤ ਦੇ ਬੰਦਿਆਂ ਨਾਲ ਉਹਨਾ ਦੀ ਜਾਣ-ਪਛਾਣ ਜੋ ਹੋਈ। ਜਿਵੇਂ ਜੁਬੈਦ ਅਲੀ ਮੁਨਸ਼ੀ ਨਾਲ ਅਪਣੱਤ ਵਿਖਾਂਦੇ ਨੇ ਉਸੇ ਤਰ੍ਹਾਂ ਕੂੰਜੀ ਵਾਲੇ ਬਲੂਕਾ ਕਲਿਤਾ ਦਾ ਵੀ ਆਦਰ-ਸਤਿਕਾਰ ਕਰਦੇ ਨੇ। ਇਹ ਕਹਿਣਾ ਬੜਾ ਮੁਸ਼ਕਲ ਹੈ ਕਿ ਕਿਸ ਨਾਲ ਕਿੰਨੀ ਨੇੜਤਾ ਹੈ। ਵਪਾਰੀ ਬੰਦੇ ਦੀ ਗੱਲ-ਬਾਤ ਤੋਂ ਕੋਈ ਪਤਾ ਨਹੀਂ ਲਗ ਸਕਦਾ। ਬਸੰਤੀ ਨੂੰ ਇਹ ਅੰਦਾਜ਼ਾ ਜ਼ਰੂਰ ਹੋ ਗਿਆ ਕਿ ਇਸ ਨੌਜਵਾਨ ਨਾਲ ਵੀ ਭੋਗ ਰਾਮ ਦੀ ਨੇੜਤਾ ਜ਼ਰੂਰ ਹੋਵੇਗੀ।

ਜਿਸ ਅਣਜਾਣ ਬੰਦੇ ਦਾ ਉਹ ਨਾ ਤੇ ਪਤਾ-ਟਿਕਾਣਾ ਵੀ ਨਹੀਂ ਜਾਣਦੀ ਉਸ ਬਾਰੇ ਉਹ ਕਿਉਂ ਏਨਾ ਸੋਚ ਰਹੀ ਹੈ ? ਇਸ ਗੱਲ ਦੀ ਉਹਨੂੰ ਸ਼ਰਮ ਆਈ।

ਅਚਾਨਕ ਉਹਦਾ ਮਨ ਉਲਝਨ ਵਿਚ ਪੈ ਗਿਆ। ਅੱਜ ਤੜਕੇ ਉਹਨੂੰ ਇਹ ਸੋਚਣਾ ਚਾਹੀਦਾ ਸੀ ਕਿ ਦੁਪੱਟੇ ਦੇ ਬਾਕੀ ਰਹਿੰਦੇ ਫੁੱਲ ਉਹ ਕਦੋਂ ਕਢੇਗੀ; ਪਾਭਚਿਲਾ ਵਾਲੀ ਰੁਕਣੀ ਮਾਸੀ ਦੇ ਘਰ ਹੋਣ ਵਾਲੇ ਕੀਰਤਨ ਵਿਚ ਇਕ ਦਿਨ ਪਹਿਲਾਂ ਜਾਣਾ ਚਾਹੀਦਾ ਹੈ ਕਿ ਦੋ ਦਿਨ ਪਹਿਲਾਂ। ਤੇ ਅਜੇਹੀਆਂ ਹੀ ਹੋਰ ਗੱਲਾਂ ਵੀ ਸੋਚਣੀਆਂ ਚਾਹਦੀਆਂ ਸਨ। ਪਰ ਮਨ ਦੀਆਂ ਡੂੰਘਾਣਾਂ ਵਿਚ ਉਹ ਉਸੇ ਨੌਜਵਾਨ ਨੂੰ ਲਭਦੀ ਰਹੀ। ਵਗਦੇ ਪਾਣੀ ਵਿਚ ਬੇੜੀ ਦਾ ਚੱਪੂ ਫੜਨਾ ਜਿੰਨਾ ਮੁਸ਼ਕਲ ਹੈ ਮਨ ਨੂੰ ਬੰਨ੍ਹ ਕੇ ਰਖਣਾ ਵੀ ਉਨਾ ਹੀ ਔਖਾ ਹੈ।

ਉਹਨੇ ਕਿਸੇ ਕੋਲੋਂ ਸੁਣਿਆ ਹੋਇਆ ਸੀ ਕਿ ਜਿਵੇਂ ਕਾਚਮਰੀ-ਤਲਾ ਦੀ ਗਹਿਰਾਈ ਕੋਈ ਨਹੀਂ ਸੀ ਮਿਣ ਸਕਦਾ ਉਂਜ ਹੀ ਮਨ ਦੀ ਗੱਲ ਦੀ ਥਾਹ ਵੀ ਨਹੀਂ ਸੀ ਪਾਈ ਜਾ ਸਕਦੀ। ਇਕ ਅਣਜਾਣ ਬੰਦੇ ਵਲ ਉਸ ਦੀ ਏਨੀ ਖਿੱਚ ਨੇ ਉਹਦੇ ਨੌਜਵਾਨ ਮਨ ਨੂੰ ਡਾਵਾਂਡੋਲ ਕਰ ਦਿੱਤਾ ਸੀ। ਉਹ ਬਿਹਬਲ ਹੋ ਗਈ। ਉਹਦਾ ਚੰਗਾ-ਭਲਾ ਮਨ ਉਚਾਟ ਹੋ ਗਿਆ ਸੀ। ਅਗੇ ਉਹ ਨਿੱਤ ਬਹੁੱਕਰ-ਬੁਹਾਰੀ ਦੇ ਕੇ, ਬਿਜਲੀ ਵਾਂਗ ਫਿਰਦਿਆਂ ਘਰ ਦਾ ਕੰਮ ਕਰ ਜਾਂਦੀ ਤੇ ਖੱਡੀ ਉਤੇ ਤੇਜ਼ੀ ਨਾਲ ਪੈਰ ਮਾਰਦਿਆਂ ਖੱਡੀ ਵਿਚ ਜਾਨ ਪਾ ਕੇ ਤੇ ਦੋਏ ਵੇਲੇ ਉਖਲ ਵਿਚ ਧਾਨ ਛੜ ਕੇ ਗੁਆਂਢੀਆਂ ਨੂੰ ਦੱਸ ਦਿੰਦੀ ਹੁੰਦੀ ਸੀ ਕਿ ਏਸ ਘਰ ਵਿਚ ਵੀ ਕੋਈ ਨੌਜਵਾਨ, ਲਾਲ-ਰੱਤੀ ਤੇ ਭਰਵੇਂ ਸਡੋਲ ਅੰਗਾਂ ਵਾਲੀ ਚੰਚਲ, ਕੁੜੀ ਹੈ। ਪਰ ਅੱਜ ਉਹਦੇ ਸਰੀਰ ਵਿਚ ਜਿਵੇਂ ਸਾਰੀ ਦੁਨੀਆਂ ਦਾ ਦਲਿੱਦਰ ਆ 'ਕੱਠਾ ਹੋਇਆ ਸੀ। ਖੱਡੀ ਵਿਚ ਧਾਗਿਆਂ ਦੀ ਅੱਟੀ ਹਿੱਲੀ ਗਈ, ਪਰ ਖੱਡੀ ਉਤੇ ਰਵਾਂ ਹੋਏ ਉਹਦੇ ਪੈਰਾਂ ਦੀ ਤਾਲ ਰੁਕ ਗਈ ਸੀ।

ਸੂਰਜ ਚੋਖਾ ਚੜ੍ਹ ਆਇਆ ਹੈ। ਧੁੱਪ ਸਰੀਰ ਨੂੰ ਚੁਭਦੀ ਹੈ। ਅਜੇ ਕਿੰਨਾ ਸਾਰਾ ਕੰਮ ਕਰਨ ਵਾਲਾ ਪਿਆ ਹੈ। ਚੌਲ ਛੜਨੇ ਸਨ, ਹੰਸਾਂ ਨੂੰ ਬਾਹਰ ਛੱਡ ਕੇ ਉਹਨਾਂ ਦੇ ਖੁੱਡੇ ਨੂੰ ਸਾਫ਼ ਕਰਨਾ ਸੀ। ਚੌਂਤਰਾ ਲਿੱਪਣਾ ਸੀ। ਬਾਕੀ ਸਾਰੇ ਤਾਂ ਘਰ ਦੇ ਕੰਮ-ਕਾਰ ਵਿਚ ਰੁੱਝੇ ਹੋਏ ਸਨ। ਭਤੀਜਾ ਦੇਵਕਣ, ਭਤੀਜੀ ਚਿਕੁਣੀ, ਵਿਹੜੇ ਵਿਚ ਖੇਡ ਰਹੇ ਹਨ। ਬਾਹਾਂ ਖਿਲਾਰ ਕੇ ਘੁੰਮਦਿਆਂ, ਚੱਕਰ ਖਾ-ਖਾ ਡਿੱਗ ਰਹੇ ਹਨ। ਵੱਡੇ ਭਰਾ ਜੀ ਭੋਗ ਰਾਮ ਤੜਕੇ ਹੀ, ਤੱਕੜੀ-ਵੱਟੇ ਸਾਈਕਲ ਉਤੇ ਬੰਨ੍ਹ ਕੇ ਢਲਪੁਰੀਆ ਪਿੰਡ ਚਲੇ ਗਏ ਹਨ। ਭਾਬੀ ਸ਼ਾਇਦ ਪਿਛਵਾੜੇ ਰੱਸੀ ਉਤੇ ਕਪੜੇ ਸੁਕਾ ਰਹੀ ਹੈ। ਬੁੱਢੀ ਮਾਂ ਵਿਹੜੇ ਵਿਚ ਬੈਠੀ ਗੁਣਗੁਣਾ ਰਹੀ ਹੈ, 'ਭਾਲ ਭਾਲ, ਭਾਲ ਭਾਲ, ਭਾਲ, ਨੱਚੇ ਮਦਨ ਗੋਪਾਲ।' ਸਿਰਫ਼ ਉਹੋ ਹੀ ਧਾਨਾਂ ਵਾਲੀ ਕੋਠੜੀ ਦੇ ਸਾਹਮਣੇ, ਇਕ ਮੁੱਢੀ ਉਤੇ ਬੈਠੀ ਹੋਈ ਹੈ। ਬੈਠੀ ਪੈਰ ਦੇ ਅੰਗੂਠੇ ਨਾਲ ਮਿੱਟੀ ਖੁਰਚੀ ਜਾਂਦੀ ਹੈ। ਘਰ ਦੇ ਮੂਹਰਿਓਂ ਸ਼ਾਇਦ ਕੋਈ ਬੁੱਢਾ ਲੰਘਿਆ ਹੋਣਾ ਹੈ। ਦੇਵਕਣ

ਤੇ ਚਿਕੂਣੀ ਬੜੇ ਚੰਦਰੇ ਹਨ। ਘੁੰਮਨ ਘੇਰੀਆਂ ਖਾਣਾ ਛੱਡ ਕੇ ਉੱਚੀ ਉੱਚੀ ਕੂਕਣ ਲਗ ਪਏ ਹਨ। 'ਬੇਰੀ ਦਾ ਵਲ੍ਹਾ, ਬਾਂਸ ਦਾ ਮੂੜ੍ਹਾ, ਇਹ ਕਿਧਰੋਂ ਆਇਐ ਹਿਰਖੀ ਬੁੜ੍ਹਾ ?' ਉਹਨਾਂ ਦੇ ਨਾਲ ਹੀ ਭਾਬੀ ਦੀ ਆਵਾਜ਼ ਵੀ ਆ ਰਹੀ ਹੈ, "ਤੁਸੀਂ ਬੜੇ ਕੁਪੱਤੇ ਹੁੰਦੇ ਜਾਂਦੇ ਓ। ਵੇਖਿਓ ਸਹੀ ਕਿਸੇ ਦਿਨ ਰਾਹ ਜਾਂਦੇ ਲੋਕਾ ਨੂੰ ਚਿੜ੍ਹਾਉਣ ਦਾ ਤੁਹਾਨੂੰ ਕੇਹਾ ਮਜ਼ਾ ਮਿਲੇਗਾ।"

ਕੁਝ ਚਿਰ ਮਗਰੋਂ ਭਾਬੀ ਉਹਦੇ ਕੋਲ ਆਈ। ਉਸ ਇਕ ਵਾਰੀ ਉਹਨੂੰ ਸਿਰੋਂ ਪੈਰਾਂ ਤਕ ਗਹੁ ਨਾਲ ਵੇਖਿਆ। ਧਰਤੀ ਤੇ ਘਸਰਦਾ ਪੱਲਾ ਉਤਾਂਹ ਚੁਕ ਕੇ ਲੱਕ ਤੇ ਟੁੰਗਦਿਆਂ ਕੁਝ ਰੋਸ-ਜਿਹੇ ਨਾਲ ਬੋਲੀ —

"ਬਸੰਤੀਏ ਇਉਂ ਹੱਥਾਂ ਤੇ ਹੱਥ ਧਰੀ ਬੈਠੀ ਏਂ, ਵਿੰਹਦੀ ਨਹੀਂ ਉਤੋਂ ਅੱਠ-ਪਹਾੜੇ ਦਿਨ ਚੜ੍ਹ ਆਇਐ ? ਤੈਨੂੰ ਸ਼ਾਇਦ ਸੁਰਤ ਹੀ ਨਹੀਂ ਕਿ ਅਜੇ ਵੀ ਕਿੰਨਾ ਕੰਮ ਕਰਨ ਵਾਲਾ ਪਿਆ ਏ।"

ਬਸੰਤੀ ਖੜੀ ਹੋ ਗਈ। ਭਾਬੀ ਨੂੰ ਸ਼ਾਇਦ ਪਤਾ ਲਗ ਗਿਆ ਹੈ। ਬਸੰਤੀ ਨੂੰ ਇੰਜ ਕੰਮ ਛੱਡ ਕੇ ਬੈਠਿਆਂ ਭਾਬੀ ਨੇ ਕਦੇ ਨਹੀਂ ਸੀ ਵੇਖਿਆ। ਦੋਸ਼ ਤੋਂ ਬਚਣ ਲਈ ਬਸੰਤੀ ਬੋਲੀ, "ਅੱਜ ਸਵੇਰ ਦੀ ਤਬੀਅਤ ਠੀਕ ਨਹੀਂ। ਸਿਰ ਭਾਰਾ-ਭਾਰਾ ਹੋਇਆ ਪਿਆ ਏ।"

ਭਾਬੀ ਨੇ ਮੌਕਾ ਤਾੜ ਕੇ ਤਾਹਨਾ ਦਿੰਦਿਆਂ ਕਿਹਾ, "ਸੱਚੀ ? ਮੈਂ ਸੋਚਦੀ ਹੀ ਪਈ ਸਾਂ ਕਿ ਦਿਲ ਦੀ ਹੀ ਬੀਮਾਰੀ ਏ। ਅੱਜ ਕਲ੍ਹ ਦੀਆਂ ਕੁੜੀਆਂ ਨੂੰ ਦਿਲ ਦੀ ਬੀਮਾਰੀ ਹੀ ਵਧੇਰੇ ਲਗਦੀ ਏ। ਆਹੋ ਪਈ ਦੋਸ਼ ਜੁਆਨੀ ਦਾ ਹੀ ਏ।"

"ਕਿਉਂ ਠੱਠਾ ਕਰਦੀ ਏਂ ਭਾਬੀ। ਅੱਜ ਕਲ੍ਹ, ਤੈਨੂੰ ਆਖੀਦਾ ਕੁਝ ਏ, ਤੂ ਸਮਝ ਕੁਝ ਹੋਰ ਲੈਨੀ ਏਂ।"

'ਮੈਨੂੰ ਤੂੰ ਕੀ ਸਮਝਾਏਂਗੀ ਭਲਾ ?"

"ਤੂੰ ਕੀ ਸਮਝੀ ਏਂ ?"

"ਇਹੋ, ਕਿ ਤੂੰ ਤਾਂ ਹੈਂ ਸਿਆਣੀ ਤੇ ਲਿਆਕਤ ਵਾਲੀ ਕੁੜੀ। ਮੈਂ ਹਾਂ ਮੂੜ੍ਹ ਤੀਵੀਂ। ਇਸ ਤੋਂ ਵਧ ਹੋਰ ਸਮਝਣ ਵਾਲੀ ਗੱਲ ਹੀ ਕਿਹੜੀ ਏ ?"

ਇਹ ਕਹਿ ਕੇ ਭਾਬੀ ਹੱਸ ਪਈ, ਪਰ ਬਸੰਤੀ ਨੂੰ ਹਾਸੀ ਨਹੀਂ ਆਈ। ਉਹਦਾ ਦਿਲ ਧੜਕਣ ਲਗ ਪਿਆ।

"ਭਾਬੀ, ਸ਼ਾਇਦ ਦੇਵਕਣ ਦੇ ਦੋ ਲੀੜੇ ਧੋਣ ਵਾਲੇ ਰਹਿ ਗਏ ਨੇ।"

"ਹੁਣ ਧੋਣ ਦੀ ਕੋਈ ਲੋੜ ਨਹੀਂ। ਜਾ ਅੱਜ ਤੈਨੂੰ ਛੁੱਟੀ। ਪਰਾਏ ਘਰ ਜਾਏਂਗੀ ਤਾਂ ਇੰਜ ਆਰਾਮ ਨਾਲ ਬਹਿ ਕੇ ਸੋਚੀਂ ਪੈਣ ਦਾ ਮੌਕਾ ਕਿਥੇ ਮਿਲਣਾ ਏਂ ?"

"ਮੈਂ ਮਰ ਗਈ। ਅੱਜ ਭਾਬੀ ਤੈਨੂੰ ਹੋ ਕੀ ਗਿਐ ?"

"ਇਉਂ ਭੋਲੀ ਬਣਨ ਨਾਲ ਕੁਝ ਨਹੀਂ ਬਣਨ। ਕਹਿੰਦੇ ਨੇ 'ਆਜਲ ਜਲ, ਸੱਤ ਮਛੀਆਂ ਭਾਤ ਦੇ ਤਲ'।" ਤੇ ਐਤਕਾਂ ਭਾਬੀ ਉਹਦੇ ਜੁਆਬ ਦੀ ਉਡੀਕ ਕੀਤੇ ਬਿਨਾ ਹੀ ਅੰਦਰ ਚਲੀ ਗਈ। ਤੇ ਫੇਰ ਵਿਆਹ ਦੇ ਇਕ ਗੀਤ ਦੇ ਦੋ ਬੋਲ ਉਹਦੇ ਕੰਨੀਂ ਪਏ — "ਫੂਲ ਆਛੇ ਫੂਲੀ, ਕਦਮ ਆਛੇ ਹਾਲੀ, ਕੀਯ ਆਈ ਦੇਵ ਚਿੰਤਾ ਕਰਾ ਰਾਮ ਨਾਹੇ ਬੂਲੀ।"

ਉਹ ਸਮਝ ਗਈ ਕਿ ਭਾਬੀ ਉਹਨੂੰ ਛੇੜਣ ਦੀ ਮਾਰੀ ਹੀ ਅੰਦਰ ਜਾ ਕੇ ਵਿਆਹ ਦਾ ਗੀਤ ਗਾਉਣ ਲੱਗੀ ਏ। ਅੱਜ ਉਹਦੇ ਮਨ ਵਿਚ ਭਾਬੀ ਦਾ ਬੜਾ ਮੋਹ ਆਇਆ। ਕਿੰਨੀ ਰੰਗੀਲੀ ਤੇ ਪਿਆਰੀ ਭਾਬੀ ਏ। ਮਨ ਵਿਚ ਦੁਖ ਨਾਂ ਦੀ ਕੋਈ ਸ਼ੈ ਹੈ ਨਹੀਂ ਜਿਵੇਂ। ਨਾਲੇ ਦੁਖੀ ਹੋਏ ਵੀ ਕਿਸ ਗੱਲੋਂ ? ਭੋਗ ਰਾਮ ਭਰਾ ਜੀ ਉਹਨੂੰ ਕਿੰਨਾ ਪਿਆਰ ਕਰਦੇ ਨੇ। ਪਰ ਇਸ ਗੱਲ ਦਾ ਬਸੰਤੀ ਨੂੰ ਅੱਜ ਹੀ ਪਤਾ ਲਗਿਆ ਸੀ ਕਿ ਉਹਦੀ ਭਾਬੀ ਦੂਜੇ ਦੇ ਦਿਲ ਦੀ ਗੱਲ ਕਿੰਨੀ ਛੇਤੀ ਸਮਝਦੀ ਹੈ।

ਉਹਨਾਂ ਦੇ ਘਰ ਦਾ ਬਗੀਚਾ ਹੀ ਖ਼ਾਸਾ ਸੰਘਣਾ ਹੈ। ਸੁਪਾਰੀ ਤੇ ਪਾਨ ਦੇ ਰੁੱਖ ਹੀ ਸ਼ਾਇਦ 'ਢਾਈ ਵੀਹਾਂ' ਹੋਣਗੇ। ਦੋ ਕਲੀਆਂ ਜਾਮਣਾਂ ਦੇ ਰੁੱਖ ਵੀ ਹਨ। ਪਾਭਚਿਲਾ ਤੋਂ ਲਿਆ ਕੇ ਲਾਏ ਹੋਏ ਨਾਰੀਅਲ ਦੇ ਦੋ ਰੁੱਖਾਂ ਨੂੰ ਫਲ ਲੱਗੇ ਹੋਏ ਹਨ। ਏਸ ਵਾਰੀ ਚਕੋਧਰੇ ਦੇ ਬੂਟਿਆਂ ਵਿਚੋਂ ਇਕ ਉਤੇ ਕਾਠ-ਆਲੂ ਦੀਆਂ ਵੇਲਾਂ ਚੜ੍ਹੀਆਂ ਹੋਈਆਂ ਹਨ। ਬਾਗ਼ ਖਾਸਾ ਸਾਫ਼ ਸੁਥਰਾ ਹੈ। ਉਥੇ ਤਾ ਜਿਵੇਂ ਭੁੰਜੇ ਰੱਖ ਕੇ ਰੋਟੀ ਵੀ ਖਾਧੀ ਜਾ ਸਕਦੀ ਹੈ। ਜਦੋਂ ਮਨ ਉਦਾਸ ਹੋਵੇ ਬਸੰਤੀ ਆਮ ਤੌਰ ਤੇ ਇਸ ਬਗੀਚੇ ਵਿਚ ਆ ਜਾਂਦੀ ਹੈ। ਇਕ ਛੋਟੀ ਜਿਹੀ ਖੁਰਪੀ ਲੈ ਕੇ ਆਲੂ-ਅਰਬੀ ਤੇ ਅਧਰਕ-ਹਲਦੀ ਦੇ ਬੂਟਿਆਂ ਦੀ ਗੁਡਾਈ ਕਰਨ ਲਗ ਪੈਂਦੀ ਹੈ। ਅੱਜ ਵੀ ਉਹ ਇਸ ਪਿਛਲੀ ਬਾੜੀ ਵਿਚ ਆ ਗਈ ਉਹਨੂੰ ਵੇਖ ਕੇ ਇਕ ਕਾਟੋ ਸਿਰ ਹਿਲਾਉਂਦਿਆਂ ਤੀਰ ਵਾਂਗ ਸੁਪਾਰੀ ਦੇ ਰੁੱਖ ਦੀ ਟੀਸੀ ਉਤੇ ਜਾ ਚੜ੍ਹੀ। ਪੁਲਿਸ ਦੀ ਟੋਪੀ ਵਰਗੇ ਸਿਰ ਵਾਲੀ ਚਿੜੀ, 'ਠੇਕੇਰਾ' ਦੇ ਰੁੱਖ ਉਤੇ ਕੁਝ ਚਿਰ ਚਿਚਲਾ ਕੇ ਚੁੱਪ ਹੋ ਗਈ। ਕਣ ਚਾਚੇ ਦੀ ਬਾੜੀ ਦੇ ਬਾਸਾਂ ਦੇ ਝੁੰਡ ਵਲ ਵੇਖਿਆ ਤਾਂ ਇਕ 'ਜਹਾਂਮਾਲ' (ਰੁੱਖ ਉਤੇ ਚੜ੍ਹਨ ਵਾਲਾ ਇਕ ਕਿਸਮ ਦਾ ਚੀਤਾ, ਜਿਸ ਦੇ ਸ਼ਰੀਰ ਵਿਚੋਂ ਆਸਾਮ ਦੇ 'ਜੋਹਾ' ਚੌਲਾਂ ਦੀ ਸੁਗੰਧ ਆਉਂਦੀ ਹੈ) ਇਕ ਬਾਂਸ ਦੇ ਪੌਦੇ ਉਤੋਂ ਦੂਸਰੇ ਵਲ ਨੂੰ ਖਿਸਕ ਰਿਹਾ ਸੀ। ਬਸੰਤੀ ਨੇ ਸੋਚਿਆ ਸ਼ਾਇਦ ਇਹਨਾਂ ਸਾਰਿਆਂ ਨੂੰ ਵੀ ਉਹਦੇ ਮਨ ਦੀ ਗੱਲ ਦੀ ਸੂਹ ਲਗ ਗਈ ਹੈ। ਪਸ਼ੂ-ਪੰਛੀ ਸਭ ਕੁਝ ਜਾਣਦੇ ਹੁੰਦੇ ਹਨ। ਨਾਲੇ ਇਸ ਵਿਚ ਹੈਰਾਨੀ ਵਾਲੀ ਕਿਹੜੀ ਗੱਲ ਹੈ। ਇਹਨਾਂ ਨੂੰ ਕਿਹੜਾ ਪਤਾ ਲਗ ਨਹੀਂ ਸਕਦਾ। ਇਸੇ ਕਰਕੇ ਤਾਂ ਸ਼ਾਇਦ ਉਹਦਾ ਆਓ-ਭਗਤ

ਕਰ ਰਹੇ ਹਨ। ਹਿਸ਼। ਇਹ ਉਹ ਕੀ ਸੋਚਣ ਲੱਗ ਪਈ ਏ ? ਕੀ ਆਮ ਕਰਕੇ ਲੋਕਾਂ ਨੂੰ ਅਜਿਹੀਆਂ ਗੱਲਾਂ ਦਾ ਖਿਆਲ ਆਉਂਦਾ ਰਹਿੰਦਾ ਹੈ ? ਕੀ ਉਹ ਪਾਗਲ ਹੋ ਗਈ ਏ ? ਇਹ ਸਾਰੀਆਂ ਬੇ-ਸਮਝੀ ਵਾਲੀਆਂ ਹੀ ਗੱਲਾਂ ਹਨ।

ਪਰ ਸੋਨਾਈਪਰੀਆ ਪੇਂਡੂ ਕੁੜੀ ਇੰਜ ਹੀ ਸੋਚਦੀ ਹੈ। ਉਹ ਸਮਝਦੀ ਹੈ ਕਿ ਸੋਨਾਈ ਦੇ ਆਲੇ ਦੁਆਲੇ ਦੇ ਰੁੱਖ-ਬੂਟੇ ਤੇ ਪਸੂ-ਪੰਛੀ ਤੇ ਦੂਰ ਤਕ ਫੈਲੇ ਕਾਲੇ-ਕਾਲੇ ਮਨ ਮੋਹਣੇ, ਸੰਘਣੇ ਜੰਗਲ ਤੇ ਝਿੜੀਆਂ ਸਾਰੇ ਹੀ ਮਨ ਦੇ ਬੜੇ ਨੇੜੇ ਹੁੰਦੇ ਹਨ। ਸੋਨਾਈਪਰੀਆ ਲੋਕ ਪ੍ਰਕਿਰਤੀ ਨਾਲ ਇਕ-ਮਿਕ ਹਨ। ਏਸੇ ਲਈ ਕੋਇਲ ਤੇ ਕੇਤਕੀ ਦੇ ਬੋਲ ਉਹਦੇ ਮਨ ਦੀਆਂ ਗੱਲਾ ਹੀ ਕਹਿੰਦੇ ਜਾਪਦੇ ਹਨ। ਸੋਨਾਈ ਦੇ ਚਮਕਦੇ ਨਿਰਮਲ ਪਾਣੀ ਦੇ ਵਹਿਣ ਵਿਚ ਜੀਵਨ ਦੀ ਤਾਲ ਹੈ। ਉਹ ਸੋਨਾਈ ਨੂੰ ਨਹੀਂ ਛੱਡ ਸਕਦੀ। ਸੋਨਾਈ ਕੋਲੋਂ ਤਾਂ ਉਹ ਜੀਵਨ ਦੀ ਦੀਖਿਆ ਲੈਂਦੀ ਹੈ। ਸੋਨਾਈ ਤਾਂ ਉਨ੍ਹਾਂ ਨਾਲ ਗੱਲਾਂ ਕਰਦੀ ਹੈ, ਨੱਚਦੀ ਹੈ, ਹੱਸਦੀ ਹੈ, ਤੇ ਰੋਂਦੀ ਹੈ।

ਬਗ਼ੀਚੇ ਦੇ ਪਰਲੇ ਪਾਸੇ ਜ਼ਮੀਨ ਵਿਚ ਡੇਢ ਵੀਹਾਂ, ਹੱਥ-ਹੱਥ ਲੰਮੇ ਬਾਂਸ ਦੇ ਬੂਟੇ ਖਲੋਤੇ ਹਨ। ਸਿਰਫ਼ ਦੋ ਥਾਈਂ 'ਭੋਲੁਕਾ ਬਾਂਸਾਂ,' ਹਨ। ਬਾਕੀ ਸਭ ਮਧਰੇ ਕੱਦ ਦੇ 'ਮੋਕਲ ਬਾਂਸ' ਦੇ ਬੂਟੇ ਹਨ। ਉਨ੍ਹਾਂ ਦੀ ਵਿਚਕਾਰਲੀ ਡੰਡੀ ਰਾਹੀਂ ਸੋਨਾਈ ਦੇ ਘਾਟ ਉਤੇ ਪਹੁੰਚਿਆ ਜਾ ਸਕਦਾ ਹੈ। ਪਿਛਲੇ ਵਿਹੜੇ ਵਿਚੋਂ ਸੋਨਾਈ ਦਿਸਦੀ ਵੀ ਹੈ। ਉਧਰੋਂ ਤਾਂ ਸੋਨਾਈ ਕੁੱਲ ਦੋ ਮਿੰਟਾਂ ਦਾ ਰਾਹ ਹੈ। ਇਸ ਲਈ ਜਦੋਂ ਵੀ ਲੋੜ ਹੁੰਦੀ ਹੈ ਤਾਂ ਉਸ ਦੀ ਭਾਬੀ ਤੇ ਬਸੰਤੀ ਨੂੰ ਪਾਣੀ ਲਿਆਉਣ ਵਿਚ ਕੋਈ ਔਖ ਨਹੀਂ ਹੁੰਦੀ। ਕਿਹੋ-ਜਿਹੇ ਹੀ ਕਪੜੇ ਪਾਏ ਹੋਣ ਬੰਦਾ ਘਾਟ ਉਤੇ ਜਾ ਸਕਦਾ ਹੈ। ਸੋਨਾਈ ਨਦੀ ਉਤੇ ਜਾਣ ਲਈ ਕਿਸੇ ਹੋਰ ਦੇ ਵਿਹੜੇ ਵਿਚੋਂ ਲੰਘਣ ਜਾਂ ਆਮ ਰਾਹ ਉਤੋਂ ਜਾਣ ਦੀ ਲੋੜ ਨਹੀਂ ਪੈਂਦੀ। ਉਹਨਾਂ ਦੇ ਆਪਣੇ ਬਗ਼ੀਚੇ ਦੇ ਪਿਛਵਾੜਿਓਂ ਦੀ ਹੀ ਸੋਨਾਈ ਵਗਦੀ ਹੈ। ਬਸੰਤੀ ਲਈ ਸੋਨਾਈ ਦਾ ਘਾਟ ਉਂਜ ਹੀ ਹੈ, ਜਿਵੇਂ ਹਾਥੀਚੁੰਗ ਪਿੰਡ ਦੇ ਲੋਕਾਂ ਲਈ ਪਿੰਡ ਦੇ ਪਿਛਲੇ ਪਾਸੇ ਵਾਲਾ ਖੂਹ। ਇਸ ਘਾਟ ਦਾ ਨਾਂ ਲੋਕਾਂ ਨੇ 'ਠਨੂਆ ਘਾਟ' ਰਖਿਆ ਹੋਇਆ ਹੈ। ਸ਼ਾਇਦ ਉਹਨਾਂ ਦੇ ਕਿਸੇ ਪੜਦਾਦੇ ਦਾ ਨਾਂ ਠਨੂਆ-ਕਲਿਤਾ ਸੀ। ਉਹ ਬਹੁਤ ਵੱਡਾ ਮਛੇਰਾ ਸੀ। ਕਹਿੰਦੇ ਹਨ ਕਿ ਉਸ ਵਾਂਗ ਕੁੰਡੀ ਲਾ ਕੇ ਮੱਛੀਆਂ ਫੜਨ ਵਾਲਾ ਬੰਦਾ ਸ਼ਾਇਦ ਏਸ ਇਲਾਕੇ ਵਿਚ ਮੁੜ ਕਦੇ ਪੈਦਾ ਹੀ ਨਹੀਂ ਹੋ ਸਕੇਗਾ। ਏਸੇ ਘਾਟ ਉਤੇ ਕੁੰਡੀ ਲਾ ਕੇ ਫੜੀ ਹੋਈ, ਇਕ ਹੱਥ ਇਕ ਮੁੱਠ ਲੰਮੀ ਮੱਛੀ ਨੂੰ ਬੰਨ੍ਹ ਕੇ ਉਹ ਜਿਉਂਦੀ ਰਖਦਾ ਸੀ, ਇੰਜ ਕਿੰਨੀਆਂ ਹੀ ਰੋਈ-ਚੀਤਕ ਫੜ ਰਖਦਾ ਸੀ। ਉਹ ਬੜਾ ਮਸ਼ਹੂਰ ਬੰਦਾ ਸੀ। ਉਹਦੇ ਨਾਂ ਉਤੇ ਹੀ ਇਹ ਘਾਟ ਬਣਿਆ ਹੋਇਆ ਹੈ।

ਬਸੰਤੀ ਨਹਾਉਣ ਲਈ ਘਾਟ ਉਤੇ ਆ ਗਈ। ਪਰਲੇ ਪਾਰ ਜਿਥੋਂ ਤਕ ਉਹਦੀ ਨਜ਼ਰ ਜਾਂਦੀ ਸੀ, ਉਸ ਨੇ ਇਹ ਵੇਖਣ ਦੀ ਕੋਸ਼ਿਸ਼ ਕੀਤੀ ਕਿ ਕਿਹੜਾ ਪਿੰਡ, ਕਿਥੇ ਹੋ ਸਕਦਾ ਹੈ। ਵੇਖਦਿਆਂ ਸੋਚਣ ਲੱਗੀ ਆਹ ਤਾਂ ਖੋਲਪੀਆ ਹੈ। ਆਹ ਚਾਬੁਕਧਰਾ, ਤੇ ਬਿਲਕੁਲ ਨੱਕ ਦੀ ਸੇਧ ਵਿਚ ਪਾਭਚਿਲਾ। ਉਹ ਜਿਥੇ ਖੜੋਤੀ ਹੈ ਉਥੋਂ ਸੋਨਾਈ ਪਾਰ ਕਰਕੇ ਲਗ ਪਗ ਚਾਰ 'ਬੇਊ' (ਪਾਣੀ ਵਿਚ ਵੰਝ ਦੀ ਮਿਣਤੀ ਨੂੰ ਬੇਊ ਕਹਿੰਦੇ ਹਨ) ਪੂਰਬ ਵਾਲੇ ਪਾਸੇ ਜਿਹੜਾ ਘਾਟ ਹੈ ਉਥੋਂ ਹੀ ਉਹ ਨੌਜਵਾਨ ਨਦੀ ਪਾਰ ਕਰਦਾ ਹੈ। ਉਹ ਅਕਸਰ ਸਾਈਕਲ ਮੋਢੇ ਉਤੇ ਚੁਕ ਕੇ ਨਦੀ ਟਪਦਾ ਹੈ। ਪਰ ਕਿਥੋਂ ਆਉਂਦਾ ਹੋਵੇਗਾ ? ਪਾਭਚਿਲਾ, ਖੋਲਪੀਆ, ਕੂੰਜੀ ਜਾਂ ਕੋਹੂਆਂ-ਆਟੀ ਪਿੰਡ ਤੋਂ ? ਉਸ ਦਾ ਨਾਂ ਕੀ ਹੈ ? ਉਹਦੇ ਘਰੇ ਕੌਣ-ਕੌਣ ਹਨ ? ਕੀ ਉਹ ਵਿਆਹਿਆ ਹੋਇਆ ਹੈ ? ਉਹ ਉਸ ਬਾਰੇ ਕੁਝ ਨਹੀਂ ਜਾਣਦੀ। ਇਕ ਦਿਨ ਵੱਡੇ ਭਰਾ ਜੀ ਨੂੰ ਲਭਣ ਆਇਆ ਸੀ। ਸਾਈਕਲ ਬਾਂਸ ਦੇ ਫਾਟਕ ਦੇ ਨਾਲ ਖੜਾ ਕਰਕੇ, ਛੇਤੀ ਨਾਲ 'ਸੋਰਾਘਰ' (ਦੀਵਾਨਖ਼ਾਨਾ) ਵਲ ਤੁਰ ਆਇਆ ਸੀ। ਉਹਨੂੰ ਇਹ ਗੱਲ ਅੱਜ ਚੰਗੀ ਤਰ੍ਹਾਂ ਯਾਦ ਆ ਗਈ ਸੀ। ਉਸ ਨੇ ਧੋਤੀ ਦਾ ਦੂਹਰਾ ਲਾਂਗੜ ਮਾਰਿਆ ਹੋਇਆ ਸੀ। ਕਮੀਜ਼ ਵੀ ਬਗਲੇ ਵਰਗੀ ਚਿੱਟੀ ਸੀ। ਬਸੰਤੀ ਦੇ ਵੱਡੇ ਭਰਾ ਵਾਂਗ ਛਾਤੀ ਉਤਲਾ ਇਕ ਬਟਨ ਖੋਹਲਿਆ ਹੋਇਆ ਸੀ, ਤੇ ਕਮੀਜ਼ ਦੀਆਂ ਬਾਹਾਂ ਉਤਾਂਹ ਮੋੜੀਆਂ ਹੋਈਆਂ ਸਨ। ਉਸ ਦੇ ਮੂੰਹ ਉਤੇ ਉਂਜ ਦੱਭ-ਘਾਹ ਵਾਂਗ ਦਾੜ੍ਹੀ ਨਹੀਂ ਸੀ ਉੱਗੀ ਹੋਈ ਜਿਵੇਂ ਭਰਾ ਜੀ ਦੇ ਮੂੰਹ ਉਤੇ ਹੁੰਦੀ ਹੈ। ਚੰਗੀ ਤਰ੍ਹਾਂ, ਸਾਫ਼ ਹਜਾਮਤ ਕੀਤੀ ਹੋਈ ਸੀ। ਗੋਰੇ-ਸੁਨੱਖੇ ਮੂੰਹ ਉਤੇ ਕਾਲੀਆਂ ਮੁੱਛਾਂ ਸਨ। ਤੇ ਚਿਹਰਾ ਲਾਲ-ਸੂਹਾ ਹੋਇਆ ਹੋਇਆ ਸੀ। ਕੱਦ ਵੀ ਚੰਗਾ ਸੀ। ਆਵਾਜ਼ ਕਿੰਨੀ ਗੰਭੀਰ ਸੀ। ਮਰਦ ਦੀ ਆਵਾਜ਼ ਤਾਂ ਹੋਣੀ ਹੀ ਅਜਿਹੀ ਚਾਹੀਦੀ ਹੈ। ਉਸ ਦੀ ਗੰਭੀਰ ਆਵਾਜ਼ ਵਿਚ ਜਿਵੇਂ 'ਗਗਨਾ' (ਬਾਂਸ ਦਾ ਛੋਟਾ ਜਿਹਾ ਪੇਂਡੂ ਸਾਜ਼) ਦਾ ਇਕ ਵੱਖਰਾ ਹੀ ਸੁਰ ਹੈ। ਇੰਜ ਲਗਦਾ ਹੈ ਅਜਿਹੀ ਆਵਾਜ਼ ਵਾਲੇ ਬੰਦਿਆਂ ਨੂੰ ਆਪਣੇ ਉਤੇ ਬਹੁਤ ਵਿਸ਼ਵਾਸ ਹੁੰਦਾ ਹੈ। ਦੂਜੇ ਲੋਕਾਂ ਨੂੰ ਵੀ ਅਜਿਹੇ ਬੰਦਿਆਂ ਉਤੇ ਵਿਸ਼ਵਾਸ ਕਰਨਾ ਚਾਹੀਦਾ ਹੈ। ਭਲਾ ਕਿਹੜੀ ਕੁੜੀ ਹੋਵੇਗੀ ਜਿਸ ਦਾ ਦਿਲ ਅਜੇਹੀ ਆਵਾਜ਼ ਸੁਣ ਕੇ ਨਹੀਂ ਧੜਕੇਗਾ ?

ਉਹਨੇ ਘਰ ਦੀਆਂ ਦਲ੍ਹੀਜ਼ਾਂ ਉਤੇ ਪੈਰ ਧਰਦਿਆਂ ਪੁੱਛਿਆ ਸੀ, "ਕੋਈ ਹੈ ਜੀ, ਘਰ ? ਭਰਾ ਭੋਗ ਰਾਮ ਹੈਗੇ ਨੇ ?" ਬਸੰਤੀ ਨੇ ਲਾਗੇ ਵਾਲੇ ਕਮਰੇ ਵਿਚੋਂ ਜਵਾਬ ਦਿੱਤਾ ਸੀ, "ਜੀ ਉਹ ਤਾਂ ਘਰ ਹੈ ਨਹੀਂ। ਤੁਹਾਨੂੰ ਕੀ ਕੰਮ ਏ ?"

"ਇਕ ਗੱਲ ਕਰਨੀ ਸੀ। ਚਲੋ ਫੇਰ ਤੁਸੀਂ ਹੀ ਸੁਣ ਲਓ।"

ਬਸੰਤੀ 'ਸੋਰਾਘਰ' ਵਿਚ ਆਈ। ਉਸ ਨੇ ਕਿਹਾ, "ਹੱਛਾ, ਤਾਂ ਸ਼ਾਇਦ

ਬਸੰਤੀ ਤੁਹਾਡਾ ਨਾਂ ਹੀ ਹੈ। ਭਰਾ ਭੋਗ ਰਾਮ ਜੀ ਰੋਜ਼ ਬਸੰਤੀ ਦਾ ਜ਼ਿਕਰ ਕਰਦੇ ਰਹਿੰਦੇ ਹਨ। ਮੈਂ ਸਮਝਦਾ ਸਾਂ ਕੋਈ ਨਿੱਕੀ ਜਿਹੀ ਕੁੜੀ ਹੋਵੇਗੀ। ਹੁਣ ਪਤਾ ਲੱਗਿਆ ਹੈ ਕਿ ਉਹ ਤਾਂ ਬੜੀ ਸੋਹਣੀ ਤੇ ਘਰ ਦੀ ਸ਼ੋਭਾ ਵਧਾਉਣ ਵਾਲੀ ਕੁੜੀ ਏ !"

"ਬੈਠੋ ਜੀ।"

"ਨਹੀਂ, ਮੈਂ ਬੈਠ ਨਹੀਂ ਸਕਾਂਗਾ। ਬੜਾ ਕੰਮ ਹੈ। ਇਕ ਖ਼ਬਰ ਦੇਣ ਆਇਆ ਸਾਂ। ਭਰਾ ਜੀ ਨੂੰ ਕਹਿ ਦੇਣਾ ਕਿ ਪਾਭਚਿਲਾ ਵਾਲੇ ਚਾਕੀ ਰਾਮ ਨੇ ਪਤਾ ਭੇਜਿਆ ਹੈ, ਉਹਨਾਂ ਕੋਲ ਇਕ ਗੱਡਾ ਧਾਨ ਦਾ ਪਿਆ ਹੈ। ਉਹਨਾਂ ਨੇ ਕਿਹਾ ਹੈ ਕਿ ਕਲ੍ਹ ਤਕ ਤੁਲਵਾ ਕੇ ਲੈ ਜਾਣ।"

"ਚੰਗਾ, ਕਹਿ ਦਿਆਂਗੀ।"

ਉਹ ਜਿਵੇਂ ਕਾਹਲੀ-ਕਾਹਲੀ ਆਇਆ ਸੀ ਉਵੇਂ ਬਾਹਰ ਨਿਕਲ ਗਿਆ। ਬਿੰਦ-ਝਟ ਉਸ ਨਾਲ ਏਨੀ ਕੁ ਗੱਲ-ਬਾਤ ਕਰਦਿਆਂ ਉਹ ਉਸ ਨੌਜਵਾਨ ਦੇ ਮੂੰਹ ਵਲ ਹੀ ਤੱਕਦੀ ਰਹੀ ਸੀ। ਉਹਦਾ ਨਾਂ ਪੁੱਛਣ ਦਾ ਵੀ ਉਸ ਨੂੰ ਖ਼ਿਆਲ ਨਹੀਂ ਸੀ ਰਿਹਾ। ਉਹਨੂੰ 'ਸੋਰਾਘਰ' ਵਲ ਆਉਂਦਿਆਂ ਭਾਬੀ ਨੇ ਵੀ ਵੇਖਿਆ। ਪਰ ਉਸ ਨੇ ਭਾਬੀ ਕੋਲੋਂ ਇਹ ਗੱਲ ਨਹੀਂ ਪੁੱਛੀ ਕਿ ਉਹ ਕੌਣ ਹੈ ? ਭਾਬੀ ਏਨੀਂ ਤੇਜ਼-ਤਰਾਰ ਹੈ ਕਿ ਜੁਆਬ ਦੇਣੋਂ ਪਹਿਲਾਂ ਹੀ ਕਹਿ ਦੇਵੇਗੀ, 'ਭਲੀ ਪੁੱਛੀ ਤੂੰ ? ਕਿਉਂ ਪਸੰਦ ਆ ਗਿਆ ਏ ?'

ਉਹ ਇਕ ਵਾਰੀ ਫੇਰ ਵੀ ਆਇਆ। ਪਰ ਉਸ ਦਿਨ ਵੱਡੇ ਭਰਾ ਜੀ ਦੇ ਨਾਲ ਹੀ ਗੱਲਾਂ ਕਰਦਾ ਰਿਹਾ। ਬਸੰਤੀ ਉਨ੍ਹਾਂ ਨੂੰ ਚਾਹ ਫੜਾ ਕੇ ਮੁੜ ਆਈ। ਉਹਨੇ ਗੱਲਾਂ ਕਰਦਿਆਂ ਕਰਦਿਆਂ ਚੁੱਪ-ਚਾਪ ਦੋ ਵਾਰੀਂ ਉਸ ਵਲ ਵੇਖਿਆ ਸੀ। ਇਕ ਵਾਰੀ ਤਾਂ ਉਹਦੀਆਂ ਸੋਹਣੀਆਂ ਅੱਖਾਂ ਦੀ ਨਜ਼ਰ ਜਿਵੇਂ ਬਸੰਤੀ ਦੀ ਭਰਵੀਂ ਛਾਤੀ ਉਤੇ ਗੱਡੀ ਗਈ ਸੀ। ਬਸੰਤੀ ਸ਼ਰਮ ਨਾਲ ਪਾਣੀ ਪਾਣੀ ਹੋ ਗਈ ਸੀ। ਜਦੋਂ ਘਬਰਾਹਟ ਵਿਚ, ਦਿਹਲੀ ਨਾਲ ਉਹਦਾ ਠੇਡਾ ਵੱਜਿਆ ਸੀ ਤਾਂ ਉਹਨੂੰ ਹੋਰ ਵੀ ਸ਼ਰਮ ਆਈ ਸੀ।

ਸੋਨਾਈ ਵਿਚ, ਗੋਡੇ-ਗੋਡੇ ਪਾਣੀ ਵਿਚ ਵੜ ਕੇ ਬੁੱਕਾਂ ਨਾਲ ਪਾਣੀ ਪਾ ਪਾ ਕੇ ਪਿੰਡਾ ਗਿੱਲਾ ਕਰਦਿਆਂ ਬਸੰਤੀ ਇਹੋ ਗੱਲਾਂ ਸੋਚਦੀ ਰਹੀ। ਫੇਰ ਗਿੱਲੇ ਪਿੰਡੇ ਨੂੰ ਧੁੱਪ ਲੁਆਉਣ ਲੱਗ ਪਈ। ਉਹਨੂੰ ਟੁੱਭੀ ਮਾਰ ਕੇ ਨਹਾਉਣਾ ਵੀ ਵਿੱਸਰ ਗਿਆ ਸੀ। ਪਰਸੋਂ ਉਹ ਉਹਨਾਂ ਦੇ ਘਰ ਤੀਜੀ ਵਾਰੀ ਆਇਆ ਸੀ। ਹੁਣ ਉਹ ਪਰਸੋਂ ਦੀਆਂ ਗੱਲਾਂ ਸੋਚਣ ਲਗ ਪਈ ਸੀ।

ਪਰਸੋਂ ਉਹ ਉਦੋਂ ਆਇਆ ਸੀ, ਜਦੋਂ ਬਸੰਤੀ 'ਸੋਰਾਘਰ' ਵਿਚ ਬਹੁਕਰ

ਦਿੰਦੀ ਫਿਰਦੀ ਸੀ। ਐਤਕੀਂ ਉਹਨੇ ਉਸ ਨੂੰ ਬੜੇ ਸੁਭਾਵਕ ਢੰਗ ਨਾਲ ਬੈਠਣ ਲਈ ਕਿਹਾ। ਉਹ ਇਕ ਮੂੜ੍ਹੇ ਉਤੇ ਬੈਠ ਗਿਆ। ਬਹੁਕਰ ਇਕ ਖੂੰਜੇ ਰੱਖਦਿਆਂ ਉਸ ਆਪ ਹੀ ਕਿਹਾ, "ਭਰਾ ਜੀ ਤਾਂ ਘਰ ਨਹੀਂ। ਫੂਲਗੜੀ ਬਜ਼ਾਰ ਗਏ ਨੇ।" ਆਪ ਬੋਲਣ ਦਾ ਹੌਸਲਾ ਇਸ ਲਈ ਹਇਆ ਕਿ ਭਾਬੀ ਘਰ ਨਹੀਂ ਸੀ। ਦੁਪਹਿਰ ਵੇਲੇ ਬਦੋ ਮੰਡਲ ਦੇ ਘਰ, ਤਿੰਨ ਬਕਰੇ ਝਟਕ ਕੇ ਉਹਨਾਂ ਭੋਜ ਕੀਤਾ ਹੈ। ਭਾਬੀ ਸਬਜ਼ੀ-ਭਾਜੀ ਚੀਰਨ ਲਈ, ਉਹਨਾਂ ਦਾ ਹੱਥ ਵਟਾਉਣ ਲਈ ਗਈ ਹੋਈ ਹੈ। ਸਿਰਫ਼ ਦੇਵਕਣ ਤੇ ਚਿਕੂਣੀ ਵਿਹੜੇ ਵਿਚ ਖੇਡ ਰਹੇ ਹਨ।

"ਚੰਗਾ, ਤਾਂ ਤੁਸੀਂ ਹੀ ਇਹ ਗੱਲ ਦੱਸ ਦੇਣਾ। ਉਹਨਾਂ ਨੇ ਮੈਨੂੰ ਕਿਹਾ ਸੀ ਕਿ ਉਹ ਕਲ੍ਹ ਸ਼ਹਿਰ ਜਾਣਗੇ। ਇਹ ਕਾਗ਼ਜ਼ ਤੁਸੀਂ ਫੜ ਲਓ। ਇਸ ਉਤੇ ਕੁਝ ਦੁਆਈਆਂ ਦੇ ਨਾਂ ਲਿਖੇ ਹੋਏ ਹਨ। ਤੇ ਇਹ ਪੈਸੇ ਵੀ ਰਖ ਲਓ। ਉਹਨਾਂ ਨੂੰ ਕਹਿ ਦੇਣਾ ਕਿ ਸ਼ਹਿਰੋਂ ਇਹ ਦੁਆਈਆਂ ਲੈਂਦੇ ਆਉਣ। ਮੈਂ ਪਰਸੋਂ ਤਕ ਕਿਸੇ ਵੇਲੇ ਆ ਕੇ ਲੈ ਜਾਵਾਂਗਾ।"

ਇਹ ਕਹਿ ਕੇ ਉਹਨੇ ਕਾਗ਼ਜ਼ ਤੇ ਪੰਜ ਰੁਪਈਆਂ ਦਾ ਇਕ ਨੋਟ ਕੋਲ ਪਈ ਪੀੜ੍ਹੀ ਉਤੇ ਰੱਖ ਦਿੱਤਾ। ਬਸੰਤੀ ਨੇ ਕਾਗ਼ਜ਼ ਤੇ ਨੋਟ ਚੁੱਕ ਲਿਆ। ਕੁਝ ਚਿਰ ਦੋਵੇਂ ਚੁੱਪ ਬੈਠੇ ਰਹੇ। ਬਸੰਤੀ ਨੇ ਸੋਚਿਆ ਇਸ ਤਰ੍ਹਾਂ ਚੁੱਪ ਰਹਿਣਾ ਬੁਰਾ ਲਗਦਾ ਹੈ। ਬੈਠਕ ਦੀ ਰੁਕੀ ਹੋਈ ਮਿੱਠੀ-ਪਿਆਰੀ ਹਵਾ ਵਿਚ, ਉਹਦਾ ਕਾਹਲਾ ਪੈਂਦਾ ਸਾਹ ਜਿਵੇਂ ਘੁਟੀਣ ਲਗ ਪਿਆ ਸੀ। ਨੌਜਵਾਨ ਸੱਚ-ਮੁੱਚ ਹੀ ਬੜਾ ਸਿਆਣਾ ਹੈ। ਅਖ਼ੀਰ ਵਿਚ ਉਹ ਆਪ ਹੀ ਬੜੇ ਆਤਮ-ਵਿਸ਼ਵਾਸ ਤੇ ਮਿੱਠੀ ਆਵਾਜ਼ ਨਾਲ ਬੋਲਿਆ, "ਬਸੰਤੀ, ਜੇ ਕੋਈ ਤੁਹਾਡੇ ਘਰ ਆਵੇ ਤਾਂ ਤੂੰ ਉਸ ਨੂੰ ਦੁਸ਼ਮਣ ਸਮਝਦੀ ਹੈਂ?" ਇਹ ਕਹਿ ਕੇ ਉਸ ਨੇ ਉੱਚੀ ਹੱਸਣ ਦਾ ਯਤਨ ਕੀਤਾ। ਚੁੱਪ-ਗੜੁੱਪ ਬੈਠਕ ਜਿਵੇਂ ਬੋਲ-ਬੁਲਾਰੇ ਨਾਲ ਖਿੜ ਗਈ। ਬਸੰਤੀ ਦੇ ਮਨ ਤੋਂ ਜਿਵੇਂ ਮਣਾਂ ਮੂੰਹੀਂ ਭਾਰ ਲੱਥ ਗਿਆ। ਉਸ ਆਪਣੇ ਸੂਹੇ ਹੋਠ ਰਤਾ ਮਰੋੜੇ। ਉਸ ਨੂੰ ਇੰਜ ਲਗਿਆ ਜਿਵੇਂ ਏਸ ਹਾਸੀ ਨੇ ਉਸ ਦੇ ਜੀਵਨ ਵਿਚ ਪਹਿਲੀ ਵਾਰ ਪਿਆਰ ਤੇ ਵਾਸ਼ਨਾ ਦਾ ਇਕ ਨਵਾਂ ਅਨੁਭਵ ਪੈਦਾ ਕੀਤਾ ਸੀ। ਪਹਿਲਾਂ ਉਹਦੀ ਹਾਸੀ ਪਵਿੱਤਰ ਸੀ। ਸਿਆਲ ਦੀ ਰੁੱਤ ਵਿਚ ਵਗਦੇ, ਸੋਨਾਈ ਦੇ ਪਾਣੀ ਵਰਗੀ ਨਿਰਮਲ ਸੀ। ਪਰ ਉਹਦੀ ਪਹਿਲਾਂ ਵਾਲੀ ਹਾਸੀ ਕਿੰਨੀ ਉਲਝਵੀਂ ਤੇ ਅਰਥ-ਭਰਪੂਰ ਸੀ। ਜਿਵੇਂ ਉਸ ਵਿਚ ਬੇ-ਸਮਝ ਪਿਆਰ ਦੀ ਮਹਿੰਦੀ ਲੱਗੀ ਹੋਈ ਹੋਵੇ।

"ਤੁਸੀਂ ਬੈਠੋ। ਮੈਂ ਥੋੜੀ ਚਾਹ ਗਰਮ ਕਰਕੇ ਲਿਆਉਂਨੀ ਆਂ।"

"ਚਾਹ ਦੀ ਕੋਈ ਲੋੜ ਨਹੀਂ। ਸੋਹਣੀ-ਸੁਨੱਖੀ ਕੁੜੀ ਏਂ, ਇਹ ਖੇਚਲ ਤੂੰ, ਕਿਉਂ ਕਰੇਂ? ਚਾਹ ਦੀ ਥਾਂ ਕੁਝ ਹੋਰ ਗੱਲਾਂ-ਬਾਤਾਂ ਹੀ ਕਰੀਏ। ਘਰੋਂ ਮੈਂ ਚੰਗੀ

ਤਰ੍ਹਾਂ ਰੱਜ-ਪੁੱਜ ਕੇ ਆਇਆ ਹਾਂ। ਜਿਹੜਾ ਵਕਤ ਤੂੰ ਚਾਹ ਬਣਾਉਣ ਉਤੇ ਲਾਏਂਗੀ ਉਨਾ ਚਿਰ ਤੇਰੇ ਵਲ ਤੱਕਦਿਆਂ ਸਗੋਂ ਮੈਨੂੰ ਬਹੁਤੀ ਖ਼ੁਸ਼ੀ ਹੋਏਗੀ।"

ਮਰਦ ਦੇ ਮੂੰਹੋਂ ਆਪਣੇ ਰੂਪ ਦੀ ਪ੍ਰਸੰਸਾ ਸੁਣ ਕੇ ਜਿਵੇਂ ਬਸੰਤੀ ਸੰਙ ਨਾਲ ਮੁਰਝਾ ਗਈ। ਉਹ ਪੈਰ ਦੇ ਨਹੁੰ ਨਾਲ ਧਰਤੀ ਖੁਰਚਣ ਲਗ ਪਈ। ਕੁਝ ਚਿਰ ਪਿਛੋਂ ਬੋਲੀ, "ਇਕ ਪਾਨ ਹੀ ਖਾ ਲਓ।"

"ਅੱਛਾ, ਜੇ ਤੂੰ ਬੁਰਾ ਮੰਨਾਉਨੀ ਏਂ ਤਾਂ ਖਾ ਲੈਂਦਾ ਹਾਂ।" ਕਹਿ ਕੇ ਉਹਨੇ ਹਾਂ ਕਰ ਦਿੱਤੀ।

ਮੂੰਹ ਉਤੇ ਮੁਸਕਰਾਹਟ ਖਿਲਾਰਦਿਆਂ ਤੇ ਹੱਥ ਵਿਚ ਫੜਿਆ ਪਾਨ ਦਾਨ ਹੇਠ ਰਖਦਿਆਂ ਉਹ ਬੋਲੀ, "ਅੱਜ ਸਣੇ, ਤੁਸੀਂ ਤਿੰਨ ਵਾਰੀ ਆ ਚੁੱਕੇ ਹੋ, ਪਰ ਤੁਹਾਡਾ ਨਾਂ ਨਹੀਂ ਪੁੱਛ ਸਕੀ।"

ਉਸ ਨੇ ਕਿਹਾ, "ਤਾਂ ਇਹਦਾ ਮਤਲਬ ਇਹ ਹੈ ਕਿ ਤੁਸੀਂ ਕਿਸੇ ਹੋਰ ਤੋਂ ਵੀ ਨਹੀਂ ਪੁੱਛਿਆ ? ਇਹਦਾ ਮਤਲਬ ਇਹ ਹੋਇਆ ਕਿ ਤੁਹਾਡੇ ਮਨ ਵਿਚ ਮੇਰੇ ਬਾਰੇ ਜਾਨਣ ਲਈ ਕੋਈ ਕਾਹਲ ਨਹੀਂ।"

ਬਸੰਤੀ ਨੇ ਕਿਹਾ, "ਹਰ ਕਿਸੇ ਕੋਲੋਂ ਕਿਵੇਂ ਪੁੱਛਿਆ ਜਾ ਸਕਦਾ ਹੈ ?"

ਇਸ ਵਾਰੀ ਉਸ ਨੇ ਹੱਸਦਿਆਂ ਹੱਸਦਿਆਂ ਕਿਹਾ, "ਅੱਛਾ, ਸਮਝ ਗਿਆ ਕਿ, ਸਭ ਤੋਂ ਵਧ ਤੁਹਾਨੂੰ ਔਖਿਆਂ ਕਰਨ ਵਾਲੀ ਚੀਜ਼ ਤੁਹਾਡੀ ਸੰਙ ਹੀ ਹੈ।"

ਉਹ ਵੀ ਹੱਸ ਪਈ। ਉਸ ਹਾਸੀ ਨਾਲ ਜਿਵੇਂ ਸੋਨਾਈ ਦੇ ਹੜ੍ਹ ਦੇ ਪਾਣੀ ਦੀ ਸੂਕਰ ਰੁਕ ਗਈ ਹੋਵੇ।

"ਫ਼ਰਜ਼ ਕਰੋ ਮੇਰਾ ਨਾਂ ਗੰਧੇਲਾ ਹੈ।"

"ਹਿਸ਼ ! ਤੁਹਾਡੇ ਜਿਹੇ ਆਦਮੀ ਦਾ ਨਾਂ ਕਦੇ ਗੰਧੇਲਾ ਵੀ ਹੋ ਸਕਦਾ ਹੈ ਭਲਾ ?"

"ਚਲੋ ਫੇਰ, ਇਉਂ ਸਮਝ ਲਓ ਕਿ ਮੇਰਾ ਨਾਂ ਰਾਜਕੁਮਾਰ ਹੈ।"

"ਮੈਂ ਤਾਂ ਤੁਹਾਡਾ ਠੀਕ ਨਾਂ ਪੁੱਛਦੀ ਹਾਂ। ਤੁਹਾਨੂੰ ਇੰਜ ਝੂਠੀ-ਮੂਠੀ ਦਾ ਨਾਂ ਦੱਸ ਕੇ ਭਲਾ ਕੋਈ ਸੁਆਦ ਆਉਂਦਾ ਹੈ ?"

"ਇੰਜ, ਠੱਠਾ-ਮਖ਼ੌਲ ਦਾ ਮੌਕਾ ਫੇਰ ਕਿਥੇ ਮਿਲਣਾ ਹੈ ? ਚੰਗਾ ਫ਼ਰਜ਼ ਕਰ ਲਓ ਮੇਰਾ ਨਾਂ ਹੈ ਅਰਜਨ। ਜਿਸ ਦਾ ਮਤਲਬ ਹੈ ਸਥਿਰ ਰਹਿਣ ਵਾਲਾ।"

ਮੈਨੂੰ ਇੰਜ ਚਿੜਾਉਣ ਦਾ ਇਸ ਬੰਦੇ ਨੂੰ ਚੰਗਾ ਮੌਕਾ ਲਭਿਆ ਏ। ਇਸ ਵਾਰੀ ਉਹ ਹੋਰ ਵੀ ਖੁਲ੍ਹ ਗਿਆ। ਨਾਟਕ ਦੇ ਅਦਾਕਾਰ ਵਾਂਗ ਬੋਲਿਆ, "ਅਰਜਨ ਫਾਲਗੁਣੀ, ਸਵਸਾਚੀ, ਧਨੰਜੈ, ਕੀਰਤੀ, ਵਿਭਤਸੂ, ਸ਼ਵੇਤਬਾਹਨ, ਵਿਜੈ। ਇਹਨਾਂ ਹੀ ਅੱਠ ਨਾਵਾਂ ਵਿਚੋਂ ਇਕ ਨਾਂ ਲਭ ਲਓ। ਇਹ ਤੁਹਾਡੇ ਲਈ ਇਕ ਅੜਾਉਣੀ ਹੀ ਸਮਝੋ।"

ਏਨਾ ਕਹਿ ਕੇ ਉਹ ਬਾਹਰ ਆ ਗਿਆ। ਬਸੰਤੀ ਵਿਹੜੇ ਵਿਚੋਂ ਹੀ ਉੱਚੀ ਆਵਾਜ਼ ਨਾਲ ਬੋਲੀ, "ਚੰਗਾ ਦੱਸੋ ਵਿਜੈ ਹੋ ਕਿ ਧਨੰਜੈ ?" ਉਹਨੇ ਜੁਆਬ ਦਿੱਤਾ, "ਇਸ ਗੱਲ ਦਾ ਕੀ ਸਬੂਤ ਹੈ ਕਿ ਮੇਰਾ ਨਾਂ ਸਵਸਾਚੀ ਨਹੀਂ ਹੋ ਸਕਦਾ ?" ਉਹ ਉਸ ਵਲ ਵਧਦਿਆਂ ਬੋਲਿਆ, "ਇਹਨਾਂ ਤਿੰਨਾਂ ਨਾਵਾਂ ਵਿਚੋਂ ਕਿਹੜਾ ਪਸੰਦ ਕੀਤਾ ਏ ਤੁਸਾਂ ?"

"ਪਸੰਦ ਕਰਨ ਜਾਂ ਨਾ ਕਰਨ ਵਾਲੀ ਤਾਂ ਕੋਈ ਗੱਲ ਹੀ ਨਹੀਂ। ਜਿਸ ਨਾਂ ਨਾਲ ਲੋਕ ਤੁਹਾਨੂੰ ਬੁਲਾਂਦੇ ਹਨ, ਉਹੋ ਨਾਂ ਜਾਨਣਾ ਚਾਹੁੰਦੀ ਹਾਂ। ਸਵਸਾਚੀ ਤਾਂ ਅਸੀਂ ਕਦੇ ਨਾਂ ਹੀ ਨਹੀਂ ਸੁਣਿਆ।"

"ਲੋਕਾਂ ਨੂੰ ਤਾਂ ਮੈਨੂੰ ਕਿਸੇ ਨਾਂ ਨਾਲ ਜਾਨਣ ਦੀ ਲੋੜ ਨਹੀਂ। ਜਿਹੜੇ ਮੈਨੂੰ ਜਾਣਦੇ ਹਨ ਉਹ ਨਾਂ ਨਾ ਜਾਣਦਿਆਂ ਵੀ ਮੈਨੂੰ ਪਛਾਣ ਲੈਣਗੇ। ਇਸ ਲਈ ਤੁਸੀਂ ਇਹਨਾਂ ਵਿਚੋਂ ਹੀ ਕੋਈ ਨਾਂ ਸੋਚ ਲਓ। ਫ਼ਰਜ਼ ਕਰੋ ਮੇਰਾ ਨਾਂ ਧਨੰਜੈ ਹੈ।"

"ਨਹੀਂ ਹੋ ਸਕਦਾ।"

"ਤਾਂ ਵਿਜੈ ਸਹੀ।"

"ਹਾਂ, ਹੋ ਸਕਦਾ ਹੈ।"

"ਪਰ ਅਸਲ ਵਿਚ ਨਾਂ ਮੇਰਾ ਧਨੰਜੈ ਹੈ।"

"ਹਿਸ਼ ! ਤਾਂ ਤੁਹਾਡਾ ਹੋਰ ਨਾਂ ਹੁਣ ਨਹੀਂ ਪੁੱਛਾਂਗੀ। ਤੁਸੀਂ ਜਿਹੜਾ ਨਾਂ ਵੀ ਦੱਸੋਗੇ ਉਸ ਉੱਤੇ ਹੀ ਸ਼ੱਕ ਹੋਵੇਗਾ।"

ਨਹਾਉਣ ਤੋਂ ਮਗਰੋਂ ਵਾਲ ਸਵਾਰਦਿਆਂ ਬਸੰਤੀ ਇਹੋ ਸਾਰੀਆਂ ਗੱਲਾਂ ਸੋਚ ਰਹੀ ਸੀ। ਉਹਨੇ ਪਰਸੋਂ ਆਉਣ ਲਈ ਕਿਹਾ ਸੀ। ਤੇ ਉਹ ਪਰਸੋਂ ਤਾਂ ਅੱਜ ਹੀ ਹੈ।

ਉਹ ਚੁੱਪ ਕਰਕੇ ਭਾਬੀ ਦੇ ਸੌਣ ਵਾਲੇ ਕਮਰੇ ਵਿਚ ਜਾ ਵੜੀ ਤੇ ਬੜੇ ਗਹੁ ਨਾਲ ਕਮਰੇ ਨੂੰ ਨਿਰਖਣ ਲਗ ਪਈ। ਪਰ ਕਿਧਰੇ ਵੀ ਕੁਝ ਨਹੀਂ ਲੱਭਿਆ। ਅਖ਼ੀਰ ਬਿਸਤਰੇ ਦੇ ਹੇਠ ਇਕ ਪੋਟਲੀ ਦਿੱਸ ਪਈ। ਉਹਨੇ ਕਾਹਲੀ ਨਾਲ ਪੋਟਲੀ ਖੋਲ੍ਹੀ ਤਾਂ ਵੇਖਿਆ ਉਸ ਵਿਚ ਦੁਆਈਆਂ ਦੀਆਂ ਕੁਝ ਸ਼ੀਸ਼ੀਆਂ ਬੰਨ੍ਹੀਆਂ ਹੋਈਆ ਸਨ। ਸਾਰੀਆਂ ਸ਼ੀਸ਼ੀਆਂ ਇਕੋ-ਜਿਹੀਆਂ ਹੀ ਸਨ। ਅਜੇਹੀਆਂ ਸ਼ੀਸ਼ੀਆਂ ਹੋਮੋਪੈਥਿਕ ਡਾਕਟਰ ਹੀ ਖ਼ਰੀਦਦੇ ਹਨ। ਕੁਝ ਸ਼ੀਸ਼ੀਆਂ ਉਤੇ ਪਲਸਾਟਿਲਾ 30, ਲਿਖਿਆ ਹੋਇਆ ਹੈ ਤੇ ਕੁਝ ਉਤੇ ਨਕਸਵੋਮਿਕਾ ਤੇ ਨਾਲੇ ਇਕ ਨੰਬਰ। ਉਸ ਨੇ ਪੋਟਲੀ ਉਂਜ ਦੀ ਉਂਜ ਬੰਨ੍ਹ ਕੇ ਰਖ ਦਿੱਤੀ। ਉਹਦੀ ਉਤਸੁਕਤਾ ਦਾ ਇਕ ਪੱਖ ਤਾਂ ਪੂਰਾ ਹੋ ਗਿਆ। ਉਹਨੂੰ ਖ਼ਿਆਲ ਆਇਆ ਕਿ ਭਰਾ ਜੀ ਦੇ ਹੱਥ ਜਿਹੜੀਆਂ ਦੁਆਈਆਂ ਸ਼ਹਿਰੋਂ ਮੰਗਵਾਈਆਂ ਸਨ, ਇਹ ਓਹ ਸਨ।

ਇਸ ਦਾ ਮਤਲਬ ਹੈ, ਉਹਨੂੰ ਆਪਣੇ ਵਲ ਖਿੱਚਣ ਵਾਲਾ ਇਹ ਪਹਿਲਾ ਮਰਦ ਹੋਮੋਪੈਥੀ ਦਾ ਡਾਕਟਰ ਹੈ। ਫੇਰ ਖ਼ਿਆਲ ਆਇਆ ਕਿ ਉਸ ਦਿਨ ਉਸ ਕੋਲ ਡਾਕਟਰਾਂ ਵਾਲਾ ਬੈਗ ਕਿਉਂ ਨਹੀਂ ਸੀ। ਪਰ ਤੁਰੰਤ ਹੀ ਸੋਚ ਆਈ ਕਿ ਅਜੇਹਾ ਬੈਗ ਹੱਥ ਵਿਚ ਨਹੀਂ ਫੜਦੇ ਹੁੰਦੇ। ਸਾਈਕਲ ਨਾਲ ਜਿਹੜਾ ਖਾਕੀ ਥੈਲਾ ਬੱਧਾ ਹੋਇਆ ਸੀ ਸ਼ਾਇਦ ਉਸੇ ਵਿਚ ਹੀ ਆਪਣਾ ਡਾਕਟਰੀ ਬੈਗ ਉਹਨੇ ਰਖਿਆ ਹੋਣਾ ਹੈ।

ਅੱਜ ਅਣਜਾਣਿਆਂ ਹੀ ਬਸੰਤੀ ਦਾ ਮਨ ਨੱਚ ਉਠਿਆ। ਸੋਨਾਈ ਉਤੋਂ ਆਉਂਦੀ ਠੰਢੀ ਹਵਾ ਨਾਲ ਵੀ ਉਹਦੇ ਪਿੰਡੇ ਨੂੰ ਠੰਡ ਨਹੀਂ ਲੱਗੀ। ਇਕ ਅਜੀਬ ਉਤੇਜਨਾ ਨੇ ਉਹਦੇ ਲਹੂ ਦਾ ਗੇੜ ਤਿੱਖਾ ਕਰ ਦਿੱਤਾ। ਏਨੀ ਸਰਦੀ ਵਿਚ ਵੀ ਉਹਨੂੰ ਇੰਜ ਪਸੀਨਾ ਆਉਣ ਲਗ ਪਿਆ ਜਿਵੇਂ ਬੁਖਾਰ ਚੜ੍ਹਿਆ ਹੋਇਆ ਹੋਵੇ। ਦੁਪਹਿਰੇ ਉਹਨੇ ਰੱਜ ਕੇ ਰੋਟੀ ਵੀ ਨਾ ਖਾਧੀ। ਇਕ-ਦੋ ਬੁਰਕੀਆਂ ਖਾ ਕੇ ਹੱਥ ਧੋ ਲਏ। ਕੋਈ ਅੱਧੇ ਘੰਟੇ ਮਗਰੋਂ ਜਦੋਂ ਭੁੱਖ ਲਗਣ ਲਗ ਪਈ ਤਾਂ ਫੇਰ ਉਹਨੂੰ ਚੇਤਾ ਆਇਆ ਕਿ ਉਹ ਬਿਨਾਂ ਰੋਟੀ ਖਾਧਿਆਂ ਹੀ ਉਠ ਖੜੋਤੀ ਸੀ, ਇਸੇ ਕਰਕੇ ਭੁੱਖ ਲਗੀ ਹੈ।

ਸ਼ਾਮ ਹੋ ਗਈ। ਕੁਝ ਚਿਰ ਤਕ ਉਹ ਆ ਜਾਣਗੇ। ਅੱਜ ਆਉਣ ਦਾ ਵਾਇਦਾ ਜੋ ਕੀਤਾ ਹੈ, ਇਸ ਲਈ ਜ਼ਰੂਰ ਆਉਣਗੇ। ਮਰਦ-ਬੱਚੇ ਦਾ ਕੌਲ-ਕਰਾਰ ਪੂਰਾ ਹੁੰਦਾ ਏ। ਫੇਰ ਜਿਹੜਾ ਇਸ ਤਰ੍ਹਾਂ ਦਾ ਇਲਾਜ ਕਰਦਾ ਏ ਉਹਦੀ ਜ਼ਬਾਨ ਦਾ ਮੁੱਲ ਤਾਂ ਹੋਰ ਵੀ ਵਧੇਰੇ ਹੁੰਦਾ ਹੈ, ਸੂਰਜ ਛਿਪਣ ਵਿਚ ਵਧ ਤੋਂ ਵਧ ਦੋ ਘੰਟੇ ਰਹਿੰਦੇ ਹੋਣਗੇ। ਘਰ ਦੇ ਸਾਹਮਣੇ ਵਾਲੇ ਸੁਪਾਰੀ ਦੇ ਰੁੱਖ ਦਾ ਪਰਛਾਵਾਂ ਬੜਾ ਲੰਮਾ ਹੋ ਗਿਆ ਸੀ।

ਉਹਦਾ ਚਿੱਤ ਕੀਤਾ ਚੰਗੇ ਕਪੜੇ ਪਾ ਲਏ। ਪਰ ਪਾਏ ਨਹੀਂ। ਜੇ ਪਹਿਨ ਲੈਂਦੀ ਤਾਂ ਦੂਜਿਆਂ ਦੀ ਨਿਗ੍ਹਾ ਪੈ ਜਾਣੀ ਸੀ। ਪੁੱਛਣਗੇ, "ਕਿਧਰੇ ਜਾਣ ਲੱਗੀ ਏਂ?" ਤੇ ਉਹਨੇ ਤਾਂ ਕਿਧਰੇ ਨਹੀਂ ਸੀ ਜਾਣਾ। ਪਰ ਜੇ ਉਸੇ ਵੇਲੇ ਉਹ ਆ ਜਾਏ ਫੇਰ? ਇਸ ਕਰਕੇ ਨਿੱਤ ਪਹਿਨਣ ਵਾਲੇ ਕਪੜਿਆਂ ਵਿਚ ਜਿਹੜਾ ਸਭ ਤੋਂ ਚੰਗਾ ਸੂਟ ਸੀ ਉਹਨੇ ਉਹੋ ਪਾ ਲਿਆ। ਜ਼ਰੀ ਦੀ ਕਢਾਈ ਵਾਲਾ ਪੀਲਾ ਬਲਾਊਜ਼ ਉਹਨੂੰ ਅੱਜ ਹੀ ਪਸੰਦ ਆਇਆ ਸੀ। ਮੂੰਹ ਉਤੇ ਰਤਾ 'ਹਮਾਨੀ-ਸਨੋ' ਵੀ ਲਾ ਲਈ। ਫ਼ੇਰ ਪਾਊਡਰ ਲਾ ਲਿਆ। ਸ਼ੀਸ਼ਾ ਵੇਖਿਆ ਤਾਂ ਚਿਹਰੇ ਦੇ ਰੰਗ-ਰੂਪ ਵਿਚ ਖ਼ਾਸਾ ਫ਼ਰਕ ਪੈ ਗਿਆ ਜਾਪਿਆ। ਆਪਣੇ ਸੁਨੱਖੇ ਚਿਹਰੇ ਦਾ ਸੁਹੱਪਣ ਵੇਖ ਕੇ ਬਸੰਤੀ ਵੀ ਰਤਾ ਹੈਰਾਨ ਹੋਈ। ਸ਼ੀਸ਼ੇ ਸਾਹਮਣੇ ਖੜੋਤਿਆਂ ਦੋ-ਤਿੰਨ ਵਾਰੀ ਵੱਖੋ-ਵੱਖਰੇ ਅੰਦਾਜ਼ ਵਿਚ ਮੁਸਕਰਾਂਦਿਆਂ ਮਨ ਜਿਵੇਂ ਖੰਭ ਲਾ ਕੇ ਉੱਡ ਤੁਰਿਆ।

ਭਾਬੀ ਕੰਘੀ ਲਭਦਿਆਂ ਉਸ ਕਮਰੇ ਵਿਚ ਆਈ। ਉਹਨੂੰ ਏਨੇ ਗਹੁ ਨਾਲ ਚਿਹਰੇ ਨੂੰ ਸ਼ਿੰਗਾਰਦਿਆਂ ਵੇਖ ਕੇ ਉਹਨੇ ਪੁੱਛਿਆ, "ਕਿਧਰੇ ਜਾਣ ਲੱਗੀ ਏਂ ?" ਬਸੰਤੀ ਬਿਨਾਂ ਝਿਜਕੇ ਬੋਲੀ, "ਨਹੀਂ, ਜਾਣਾ ਤਾਂ ਕਿਧਰੇ ਨਹੀਂ। ਮੂੰਹ ਕੁਝ ਰੁੱਖਾ-ਰੁੱਖਾ ਲਗਦਾ ਸੀ ਇਸ ਕਰਕੇ ਥੋੜੀ ਜੇਹੀ 'ਹਿਮਾਨੀ-ਸਨੋ' ਲਾ ਲਈ ਏ।"

"ਚਲਣਾ ਏ ਤਾਂ ਗੱਲ ਕਰ, ਮੈਂ ਵੀ ਤੇਰੇ ਨਾਲ ਚਲਦੀ ਆਂ। ਰਜੀਤਾ ਬੜੇ ਦਿਨਾਂ ਦੀ ਸੱਦਣ ਡਹੀ ਹੋਈ ਏ।"

"ਨਾ, ਮੈਂ ਨਹੀਂ ਜਾਣਾ। ਮੇਰੀ ਤਬੀਅਤ ਠੀਕ ਨਹੀਂ।"

"ਆਹੋ, ਇਹ ਤਾਂ ਉਦੋਂ ਹੀ ਪਤਾ ਲਗ ਗਿਆ ਸੀ ਜਦੋਂ ਥਾਲੀ ਵਿਚ ਰੋਟੀ ਉਵੇਂ ਦੀ ਉਵੇਂ ਛੱਡ ਕੇ ਉਠ ਖੜੋਤੀ ਸੈਂ। ਪੇਟ ਖ਼ਰਾਬ ਏ ?"

"ਨਹੀਂ, ਉਂਜ ਹੀ ਭੁੱਖ ਨਹੀਂ ਲਗਦੀ। ਹਾਂ ਸੱਚ, ਭਾਬੀ ਮੈਂ ਤਾਂ ਤੈਥੋਂ ਇਕ ਗੱਲ ਪੁੱਛਣੀ ਹੀ ਭੁੱਲ ਗਈ ਸਾਂ। ਬਿਸਤਰੇ ਹੇਠ ਜਿਹੜੀ ਪੋਟਲੀ ਪਈ ਏ, ਉਸ ਵਿਚ ਕੀ ਏ ?"

"ਉਹ ਆਪਣੀ ਚੀਜ਼ ਨਹੀਂ। ਧਨੰਜੈ ਨੇ ਤੇਰੇ ਭਰਾ ਜੀ ਨੂੰ ਸ਼ਹਿਰੋਂ ਦੁਆਈਆਂ ਲਿਆਉਣ ਲਈ ਕਿਹਾ ਸੀ। ਉਸ ਪੋਟਲੀ ਵਿਚ ਉਹੋ ਦੁਆਈਆਂ ਨੇ।"

"ਅੱਛਾ, ਸਮਝ ਗਈ। ਪਰ ਧਨੰਜੈ ਦਾ ਪਿੰਡ ਕਿਹੜਾ ਏ ?"

"ਪਾਭਚਿਲਾ।"

ਉਹਨੇ ਗੱਲਾਂ ਗੱਲਾਂ ਵਿਚ ਹੀ ਖ਼ਾਸੀਆਂ ਗੱਲਾਂ ਦਾ ਪਤਾ ਕਰ ਲਿਆ। ਤਾਂ ਉਹਦਾ ਨਾਂ ਧਨੰਜੈ ਹੈ ਤੇ ਉਹਦਾ ਪਿੰਡ ਵੀ ਉਹੋ ਹੈ ਜਿਸ ਦਾ ਉਹਨੇ ਅੰਦਾਜ਼ਾ ਲਾਇਆ ਸੀ। ਉਹਨੂੰ ਇੰਜ ਕਈ ਨਾਂ ਦੱਸ ਕੇ ਉਸ ਨੂੰ ਉਲਝਣ ਵਿਚ ਨਹੀਂ ਸੀ ਪਾਉਣਾ ਚਾਹੀਦਾ।

ਉਸੇ ਵੇਲੇ ਵੱਡੇ ਭਰਾ ਜੀ ਕਿਧਰੋਂ ਬਾਹਰੋਂ ਆਏ ਤੇ ਅੰਦਰ ਆਉਂਦਿਆਂ ਬੋਲੇ, "ਦੀਵਾਨਖ਼ਾਨੇ ਵਿਚ ਦੋ ਕੱਪ ਚਾਹ ਦੇ ਭੇਜਣੇ ਨੇ।" ਇਹ ਸੁਣ ਕੇ ਬਸੰਤੀ ਨੂੰ ਯਕੀਨ ਹੋ ਗਿਆ ਕਿ ਧਨੰਜੈ ਆਇਆ ਹੈ। ਇਕ-ਦੋ ਵਾਰੀ ਝਾਕ ਕੇ ਉਹਨੇ ਪੱਕ ਕਰ ਲਿਆ ਕਿ ਧਨੰਜੈ ਹੀ ਆਇਆ ਸੀ। ਭਾਬੀ ਦੇ ਹੁਕਮ ਅਨੁਸਾਰ ਉਹਨੇ ਚੁੱਲ੍ਹੇ ਵਿਚ ਅੱਗ ਬਾਲ ਲਈ। ਉਸ ਸੋਚਿਆ, ਜਦੋਂ ਤਕ ਪਾਣੀ ਗਰਮ ਨਹੀਂ ਹੁੰਦਾ, ਓਨਾ ਚਿਰ ਉਹਨਾਂ ਦੀਆਂ ਗੱਲਾਂ ਕਿਉਂ ਨਾ ਸੁਣੀਆਂ ਜਾਣ ? ਧਨੰਜੈ ਭਲਾ ਵੱਡੇ ਭਰਾ ਜੀ ਨਾਲ ਕੀ ਗੱਲਾਂ ਕਰਦੇ ਹੋਣਗੇ ? ਉਹ ਖਿੜਕੀ ਕੋਲ ਖੜੋ ਕੇ ਉਹਨਾਂ ਦੀਆਂ ਗੱਲਾਂ ਸੁਣਨ ਲਗ ਪਈ।

ਬਸੰਤੀ ਨੇ ਧਨੰਜੈ ਦੀ ਆਵਾਜ਼ ਸੁਣੀ, "ਇਸ ਦਾ ਮੂਲ ਕਾਰਨ ਇਹ ਹੈ ਕਿ ਕਰਜ਼ਾ ਦੇਣ ਵਾਲਾ ਮਹਾਜਨ ਠੱਗ ਹੈ। ਕਿਸਾਨ ਦੇ ਖੇਤੀ ਕਰਨ ਨਾਲ ਕੀ ਬਣਨਾ ਹੋਇਆ ?

ਸਾਰੀ ਖੱਟੀ ਕਮਾਈ ਤਾਂ ਉਹੋ ਲੈ ਜਾਂਦੇ ਨੇ। ਕਿਸਾਨ ਨੂੰ ਯੋਗ ਮੁੱਲ ਉਤੇ ਅਨਾਜ ਵੇਚਣ ਦਾ ਮੌਕਾ ਹੀ ਨਹੀਂ ਮਿਲਦਾ।"

ਭੋਗ ਰਾਮ ਦੀ ਆਵਾਜ਼ ਵੀ ਉਹਦੇ ਕੰਨੀਂ ਪਈ,"ਪਰ ਇਹ ਲੋਕ ਵੀ ਤਾਂ ਇਹੋ-ਜਿਹੇ ਹੀ ਨੇ ਕਿ ਇਹ ਤਾਂ ਮਹਾਜਨ ਨੂੰ ਹੀ ਆਪਣਾ ਹਮਦਰਦ ਸਮਝਦੇ ਨੇ। ਦੂਜੇ ਪਾਸੇ ਇਸ ਗੱਲ ਦਾ ਉਹਨਾਂ ਨੂੰ ਪਤਾ ਹੀ ਨਹੀਂ ਕਿ ਉਹ ਕਿੰਜ ਖਟਮਲ ਵਾਂਗ ਉਹਨਾਂ ਦਾ ਲਹੂ ਚੂਸੀ ਜਾਂਦਾ ਹੈ।"

ਫੇਰ ਧਨੰਜੈ ਦੀ ਆਵਾਜ਼ ਆਈ, "ਇਸੇ ਲਈ ਸੋਚ ਰਿਹਾ ਹਾਂ ਕਿ ਪਾਭਚਿਲਾ ਵਿਚ ਇਕ ਸਹਿਕਾਰੀ ਸੰਮਤੀ ਬਣਾਈ ਜਾਣੀ ਚਾਹੀਦੀ ਹੈ। ਕਾਰਨ ਇਹ ਹੈ ਕਿ ਜੇ ਹੁਣੇ ਤੋਂ ਜਨਤਾ ਵਿਚ ਜਾਗ੍ਰਤੀ ਨਾ ਆਈ......।"

ਉਸੇ ਵੇਲੇ ਭਾਬੀ ਨੇ ਬਸੰਤੀ ਨੂੰ ਆਵਾਜ਼ ਮਾਰ ਲਈ। ਉਹ ਰਸੋਈ ਅੰਦਰ ਚਲੀ ਗਈ। ਭਾਬੀ ਨੇ ਕਿਹਾ, "ਪਾਣੀ ਉਬਲੀ ਜਾਂਦਾ ਏ। ਬਾਹਰ ਜਾ ਕੇ ਤੂੰ ਹੀ ਚਾਹ ਫੜਾ ਆ ਮੇਰੇ ਤਾਂ ਕਪੜੇ ਮੈਲੇ ਨੇ।"

ਚਾਹ ਫੜਾਉਂਦਿਆਂ ਬਸੰਤੀ ਤੋਂ ਧਨੰਜੈ ਵਲ ਨਹੀਂ ਤੱਕਿਆ ਗਿਆ। ਵੱਡੇ ਭਰਾ ਜੀ ਦੇ ਸਾਹਮਣੇ ਉਸ ਵਲ ਵਿੰਹਦਿਆਂ ਉਹਨੂੰ ਕੁਝ ਸੰਙ ਲੱਗੀ। ਉਹਨੇ ਨੇ ਵੀ ਉਸ ਕੋਲੋਂ ਕੁਝ ਨਾ ਪੁੱਛਿਆ। ਪਰ ਉਸ ਨੇ ਸੋਚਿਆ ਸਾਰਾ ਦਿਨ ਹਾਰ-ਸ਼ਿੰਗਾਰ ਕਰਨ ਦਾ ਜਿਹੜਾ ਤਰੱਦਦ ਉਹ ਕਰਦੀ ਰਹੀ ਸੀ, ਉਹ ਐਵੇਂ ਅਜਾਈਂ ਨਹੀਂ ਸੀ ਗਿਆ।

## ਦੋ

ਬਸੰਤੀ ਦੀ ਮਾਂ ਸੁਜਲਾ ਹੁਣ ਖ਼ਾਸੀ ਬੁੱਢੀ ਹੋ ਗਈ ਹੈ। ਸ਼ਰੀਰ ਝਉਂ ਗਿਆ ਹੈ। ਵਾਲ ਬੱਗੇ ਹੋ ਗਏ ਹਨ। ਕਦੇ ਖੰਘ ਕਦੇ ਵਾਅ——ਕੋਈ ਨਾ ਕੋਈ ਰੋਗ ਬਾਰਾਂ ਮਹੀਨੇ ਉਹਨੂੰ ਚੰਬੜਿਆ ਹੀ ਰਹਿੰਦਾ ਹੈ। ਬੁੱਢੀ ਸਾਲਾਂ ਦੇ ਹਿਸਾਬ ਨਾਲ ਆਪਣੀ ਉਮਰ ਨਹੀਂ ਦੱਸ ਸਕਦੀ। ਸਿਰਫ਼ ਇਹੋ ਦਸਦੀ ਹੁੰਦੀ ਹੈ, "ਪਿਛਲੇ ਵਾਰੀ ਜਿਹੜਾ ਵੱਡਾ ਭੁਚਾਲ ਆਇਆ ਸੀ ਨਾ, ਉਹਦੀ ਮੈਨੂੰ ਸੁਰਤ ਏ।" ਇਸ ਗੱਲ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਉਹਦੀ ਉਮਰ ਚਾਰ ਵੀਹਾਂ ਤੋਂ ਪੰਜ ਵਰ੍ਹੇ ਉਤੇ ਹੈ ਅਰਥਾਤ — 85 ਤੋਂ ਉੱਪਰ ਦੁਆਈ-ਬੂਟੀ ਉਤੇ ਹੁੰਦਾ ਖ਼ਰਚ ਵੇਖ ਕੇ ਬੁੱਢੀ ਕਹਿ ਦਿੰਦੀ ਹੈ, "ਕਿਉਂ ਮੋਏ ਹੰਸ ਲਈ ਚੱਟਾਈਆਂ ਵਿਛਾਂਦੇ ਓ?

ਦੰਦ ਗਏ, ਨਹੁੰ ਮਰ ਗਏ, ਸਰੀਰ ਝੁਰੜੀਆਂ ਨਾਲ ਭਰਿਆ ਪਿਆ ਹੈ। ਇਹ ਸਾਰੀਆਂ ਜਮਰਾਜ ਦੇ ਘਰ ਜਾਣ ਦੀਆਂ ਨਿਸ਼ਾਨੀਆਂ ਨੇ। ਮੈਨੂੰ ਆਪ ਵੀ ਦਿੱਸੀ ਜਾਂਦਾ ਏ ਕਿ ਪਤਾ ਨਹੀਂ ਕਿੰਨੇ ਦਿਨਾਂ ਦੀ ਪਰਾਹੁਣੀ ਆਂ।" ਪਰ ਮੁੰਡਾ ਤੇ ਬਹੂ ਉਹਦੀ ਗੱਲ ਹੀ ਨਹੀਂ ਸੁਣਦੇ। ਬੀਮਾਰ ਹੋ ਜਾਏ ਤਾਂ ਤੁਰੰਤ ਦੁਆਈ-ਬੂਟੀ ਲੈਣ ਭੱਜਦੇ ਨੇ। ਬੁੱਢੀ ਵੀ ਸਾਰਿਆਂ ਦੇ ਵਾਰਨੇ ਜਾਂਦੀ ਹੈ। ਉਮਰ ਤਾਂ ਪੁੱਗੀ ਪਈ ਏ, ਇਕ-ਅੱਧ ਵਰ੍ਹੇ ਤਾਈਂ ਤੁਰ ਜਾਏਗੀ। ਇਹ ਸਾਰੇ ਸੁਖ ਨਾਲ ਜੁਆਨ ਹੋ ਗਏ ਨੇ। ਬੁੱਢੀ ਨਾ ਵੀ ਹੋਵੇ ਘਰ ਦੀ ਕਬੀਲਦਾਰੀ ਤਾਂ ਤਦ ਵੀ ਤੁਰਦੀ ਰਹਿਣੀ ਏਂ। ਇਸ ਕਰਕੇ ਜਦੋਂ ਤਾਈਂ ਉਹ ਉੱਚੀ-ਉੱਚੀ ਹੂੰਗਰ ਨਹੀਂ ਮਾਰਨ ਲਗਦੀ, ਘਰ ਵਾਲਿਆਂ ਨੂੰ ਉਹਦੀ ਬੀਮਾਰੀ ਦਾ ਪਤਾ ਨਹੀਂ ਲਗਦਾ। ਬੁੱਢੀ ਆਪ ਕਦੇ ਕੂੰਦੀ ਨਹੀਂ, ਪਰ ਚੁੱਪ ਰਹਿਣ ਨਾਲ ਵੀ ਕੀ ਬਣਦਾ ਏ? ਬਸੰਤੀ ਤੇ ਉਹਦੀ ਭਰਜਾਈ ਤਾਰੂ ਲਤਾ ਨੂੰ ਬੁੱਢੀ ਨਾਲ ਬੜਾ ਮੋਹ ਹੈ। ਮਾੜੀ-ਮੋਟੀ ਵੀ ਢਿੱਲੀ ਹੋਵੇ ਤਾਂ ਉਹ ਉਸ ਦੇ ਆਲੇ-ਦੁਆਲੇ ਊਰੀ ਵਾਂਗ ਘੁੰਮਦੀਆਂ ਫਿਰਦੀਆਂ ਨੇ। ਕੋਈ ਇਕ ਮਹੀਨੇ ਤੋਂ ਭਾਵ ਮੱਘਰ ਸ਼ੁਰੂ ਹੋਣ ਤੋਂ ਪਿਛੋਂ ਸੁਜਲਾ ਬੁੱਢੀ ਤੋਂ ਸਾਵਾਂ ਤੁਰਿਆ ਨਹੀਂ ਜਾਂਦਾ। ਤੁਰਦਿਆਂ ਪੈਰ ਥਿੜਕਦੇ ਹਨ। ਇਕ ਦਿਨ ਡੰਗੋਰੀ ਦੇ ਸਹਾਰੇ ਪਾਨ ਲਭਣ ਲਈ ਕੜਪਾਈ ਦੇ ਘਰ ਜਾ ਰਹੀ ਸੀ, ਪਰ ਕੜਪਾਈ ਦੇ ਘਰ ਤਕ ਪਹੁੰਚਿਆ ਨਹੀਂ ਗਿਆ, ਗ਼ਲਤੀ ਨਾਲ ਮਣੀਪੁਰੀਆਂ ਦੇ ਘਰ ਕੋਲ ਲੱਗੀ ਰੂੜੀ ਉਤੇ ਜਾ ਚੜ੍ਹੀ। ਮਣੀਪੁਰੀਆਂ ਦਾ ਬੌਲਦ ਬੜਾ ਖੱਟੜ ਹੈ ਤੇ ਤੇ ਉਹਦੇ ਸਿੰਗ ਵੀ ਬੜੇ ਤਿੱਖੇ ਨੇ। ਉਹ ਪਿੰਡੇ ਤੇ ਮੱਖੀ ਨਹੀਂ ਬੈਠਣ ਦਿੰਦਾ। ਹਾਲੀ ਤੋਂ ਬਿਨਾਂ ਕਿਸੇ ਨੂੰ ਨਹੀਂ ਗੌਲਦਾ। ਹਰੇਕ ਨੂੰ ਢੁਡ ਕੱਢ ਮਾਰਦਾ ਹੈ। ਜਦੋਂ ਬੁੱਢੀ ਕੋਲੋਂ ਲੰਘੀ ਉਦੋਂ ਉਹ ਰੂੜੀ ਕੋਲ ਹੀ ਕੱਦੂ ਦੀ ਵਲ ਦੇ ਪੱਤਰ ਚਰਦਾ ਪਿਆ ਸੀ। ਬੁੱਢੀ ਨੂੰ ਨੇੜੇ ਆਉਂਦੀ ਵੇਖ ਕੇ ਹੀ ਉਹ ਚਾਰੇ ਲੱਤਾਂ ਚੁਕ ਕੇ ਪੈ ਗਿਆ। ਢੁੱਡ ਮਾਰ ਕੇ ਭੁੰਜੇ ਪਟਕਾ ਮਾਰਿਆ। ਜੇ ਕਿਧਰੇ ਮਣੀਪੁਰੀਏ ਦੇ ਮੁੰਡੇ ਲਮੰਗ ਨੂੰ ਪਤਾ ਨਾ ਲਗਦਾ ਤਾਂ ਉਹਨੇ ਬੁੱਢੀ ਦਾ ਉਂਜ ਹੀ ਕਚੂਮਰ ਕੱਢ ਦੇਣਾ ਸੀ।

ਉਸ ਦਿਨ ਪਿਛੋਂ ਪੁੱਤਰ ਤੇ ਬਹੂ ਨੇ ਸੁਜਲਾ ਨੂੰ ਬਾਹਰ ਜਾਣੋਂ ਵਰਜ ਦਿੱਤਾ ਸੀ। ਫੇਰ ਵੀ ਸੁਜਲਾ ਨਾਲ ਇਕ ਦੁਰਘਟਣਾ ਹੋਰ ਵਾਪਰ ਗਈ। ਬੁੱਢੀ ਦੇ ਨਹਾਉਣ ਲਈ ਉਹ ਪਾਣੀ ਦੀ ਬਾਲਟੀ ਭਰ ਕੇ ਨਾਰੀਅਲ ਦੇ ਰੁੱਖ ਕੋਲ ਰਖ ਦਿੰਦੇ ਹਨ। ਬੁੱਢੀ ਹੱਥਾਂ ਨਾਲ ਟੋਹ-ਟਾਹ ਕੇ ਬਾਲਟੀ ਲਭ ਲੈਂਦੀ ਹੈ। ਕਦੇ-ਕਦੇ ਕੋਲ ਪਈ ਗੜਵੀ ਜਾਂ ਗਲਾਸ ਜਦੋਂ ਨਹੀਂ ਲਭਦਾ ਤਾਂ ਬੁੱਕਾਂ ਨਾਲ ਹੀ ਪਾਣੀ ਪਾ ਕੇ ਨਹਾ ਲੈਂਦੀ ਹੈ। ਦੋ ਦਿਨ ਪਿਛੋਂ ਇਕ ਹੋਰ ਦੁਰਘਟਨਾ ਵਾਪਰ ਗਈ। ਬੁੱਢੀ ਘਰ ਦੇ ਮਗਰਲੇ ਪਾਸੇ ਬਾਹਰ ਫਿਰਨ ਗਈ ਸੀ। ਕੋਈ ਅੱਧਾ ਘੰਟਾ ਉਹ ਵਾਪਸ ਨਾ ਮੁੜੀ। ਤਾਰੂ

ਲਤਾ ਤੇ ਬਸੰਤੀ ਨੂੰ ਫ਼ਿਕਰ ਪੈ ਗਿਆ। ਜਦੋਂ ਘਰ ਦੇ ਸਾਰੇ ਕਮਰਿਆਂ ਵਿਚ ਵੇਖ ਲਿਆ ਤੇ ਬੁੱਢੀ ਕਿਧਰੇ ਨਾ ਦਿੱਸੀ ਤਾਂ ਉਹ ਦੋਵੇਂ ਬਗੀਚੇ ਵਲ ਲੱਭਣ ਲਗ ਪਈਆਂ। ਉਥੇ ਜਾ ਕੇ ਪਤਾ ਲਗਿਆ ਕਿ ਬਾਸਾਂ ਦੇ ਪੌਦਿਆਂ ਦੇ ਛਿਪਦੇ ਵਾਲੇ ਪਾਸੇ, ਮਿੱਟੀ ਦੇ ਢੇਰੇ ਵਿਚਕਾਰ ਜਿਹੜਾ ਚਾਰ ਹੱਥ ਡੂੰਘਾ ਟੋਇਆ ਸੀ, ਬੁੱਢੀ ਉਸ ਵਿਚ ਡਿੱਗ ਪਈ ਸੀ।

ਹੁਣ ਸਾਰਿਆਂ ਨੂੰ ਭਰੋਸਾ ਹੋ ਗਿਆ ਸੀ ਕਿ ਬੁੱਢੀ ਨੂੰ ਅੱਖਾਂ ਤੋਂ ਬਿਲਕੁਲ ਦਿਸਣੋਂ ਰਹਿ ਗਿਆ ਹੈ। ਪਰ ਭੋਗ ਰਾਮ ਨੂੰ ਇਸ ਗੱਲ ਦਾ ਪਤਾ ਨਹੀਂ ਸੀ ਲਗਿਆ। ਉਹ ਸਾਰਾ ਦਿਨ ਵਪਾਰ ਦੇ ਸਬੰਧ ਵਿਚ ਬਾਹਰ ਫਿਰਦਾ ਰਹਿੰਦਾ। ਜਿੰਨਾ ਚਿਰ ਚਿੜੀਆਂ-ਕਾਂ ਆਪਣੇ ਆਲ੍ਹਣਿਆਂ ਵਿਚ ਰਹਿੰਦੇ ਹਨ ਓਨਾ ਚਿਰ ਹੀ ਉਹ ਘਰੇ ਰਹਿੰਦਾ ਹੈ। ਬਸੰਤੀ ਨੂੰ ਮਾਂ ਉਤੇ ਗ਼ੁੱਸਾ ਵੀ ਆਇਆ। ਉਹਨੂੰ ਚਾਹੀਦਾ ਸੀ ਕਿ ਪਹਿਲਾਂ ਹੀ ਘਰ ਵਾਲਿਆਂ ਨੂੰ ਦੱਸ ਦਿੰਦੀ ਕਿ ਉਸ ਨੂੰ ਹੁਣ ਅੱਖਾਂ ਤੋਂ ਬਿਲਕੁਲ ਨਹੀਂ ਦਿਸਦਾ। ਜਦੋਂ ਹਰ ਬੀਮਾਰੀ ਦਾ ਇਲਾਜ ਹੋ ਸਕਦਾ ਹੈ ਤਾਂ ਅੱਖਾਂ ਦੇ ਇਲਾਜ ਦਾ ਪ੍ਰਬੰਧ ਕਿਉਂ ਨਹੀਂ ਹੋ ਸਕਦਾ ? ਮਾਂ ਜੇ ਡਿੱਗ ਕੇ ਮਰ ਜਾਂਦੀ ਤਾਂ ਸਾਰਾ ਦੋਸ਼ ਤਾਂ ਉਹਨਾਂ ਦੇ ਸਿਰ ਹੀ ਮੜ੍ਹਿਆ ਜਾਣਾ ਸੀ ਨਾ ?

ਪਰ ਬਸੰਤੀ ਨੇ ਮਾਂ ਸਾਹਮਣੇ ਗ਼ੁੱਸਾ ਜ਼ਾਹਰ ਨਹੀਂ ਹੋਣ ਦਿੱਤਾ। ਪਿਆਰ ਨਾਲ ਪੁੱਛਿਆ, "ਮਾਂ ਤੇਰੀਆਂ ਅੱਖਾਂ ਵਿਚ ਦਰਦ ਹੁੰਦਾ ਏ ਕਿ ਖੁਰਕ ਰਹਿੰਦੀ ਏ ? ਤੈਨੂੰ ਨੇੜਿਓਂ ਵੀ ਨਹੀਂ ਦਿਸਦਾ ?"

ਮਾਂ ਨੇ ਧੀ ਦੀ ਪਿੱਠ ਪਲੋਸਿਆਂ ਕਿਹਾ, "ਕਈ ਦਿਨਾਂ ਤੋਂ ਤਾਂ ਨੇੜੇ ਪਈ ਚੀਜ਼-ਵਸਤ ਵੀ ਨਹੀਂ ਦਿਸਦੀ, ਧੀਏ। ਪਰ ਇਸ ਨੂੰ ਮੇਰੀਆਂ ਅੱਖਾਂ ਦੀ ਕੋਈ ਬੀਮਾਰੀ ਕਹਿਣਾ ਠੀਕ ਨਹੀਂ ! ਪੱਕਿਆ ਪਾਨ ਹਾਂ, ਚਿੱਟਾ ਮੋਤੀਆ ਉੱਤਰ ਆਇਐ। ਇਸ ਕਰਕੇ ਇਹ ਕੋਈ ਨਵੀਂ ਗੱਲ ਨਹੀਂ। ਦੰਦ ਗਏ, ਅੱਖਾਂ ਗਈਆਂ, ਇਹ ਤਾਂ ਸਾਰੀਆਂ ਧਰਮਰਾਜ ਕੋਲ ਜਾਣ ਦੀਆਂ ਨਿਸ਼ਾਨੀਆਂ ਹਨ। ਜੰਮਨ-ਮਰਨ ਬਣਿਆਂ ਆਇਆ ਹੈ। ਤੇ ਡਾਕਟਰ-ਵੈਦ ਵੀ ਤਾਂ ਸਾਡੇ ਵਰਗੇ ਬੰਦੇ ਹੀ ਹਨ ਨਾ।"

ਬਸੰਤੀ ਨੂੰ ਮਾਂ ਦੀ ਗੱਲ ਸੁਣ ਕੇ ਬੜਾ ਦੁਖ ਹੋਇਆ। ਇਹੋ ਤਾਂ ਜ਼ਿੰਦਗੀ ਹੈ। ਪਰ ਫੇਰ ਵੀ ਮਨੁੱਖ ਨੂੰ ਕਿੰਨਾ ਮਾਣ ਹੈ। ਉਸ ਨੇ ਇਕ ਵਾਰੀ ਮਾਂ ਦੇ ਮੂੰਹ ਵਲ ਤੱਕਿਆ। ਮਾਂ ਦਾ ਪੀੜ ਨਾਲ ਵਿੰਨ੍ਹਿਆ ਚਿਹਰਾ ਜਿਵੇਂ ਉਹਦੇ ਸਾਰੇ ਜੀਵਨ ਦੀ ਵਾਰਤਾ ਸੁਣਾ ਰਿਹਾ ਹੈ। ਉਹਦੀ ਮਾਂ ਜੇ ਜੀਊਂਦੀ ਵੀ ਰਹੀ ਤਾਂ ਵਧ ਤੋਂ ਵਧ ਪੰਜ ਸਾਲ ਹੋਰ ਜਿਊਂਦੀ ਰਹੇਗੀ। ਪਰ ਇਹ ਪੰਜ ਵਰ੍ਹੇ ਵੀ ਜੇ ਉਹ ਧਰਤੀ ਦੀ ਕਿਰਨ ਤੇ ਸੋਨਾਈ ਦੇ ਪਰਲੇ ਪਾਰ, ਪ੍ਰਕਿਰਤੀ ਦਾ ਸੁਹੱਪਣ ਨਾ ਦੇਖ ਸਕੀ ਤਾਂ ਕਿਸ ਆਸਰੇ ਉਤਸ਼ਾਹ ਨਾਲ ਜਿਊਂਦੀ ਰਹੇਗੀ ? ਮਾਂ ਨੂੰ ਤਾਂ ਇਹ ਵੀ ਪਤਾ

ਨਹੀਂ ਲਗਣਾ ਕਿ ਸੋਨਾਈ ਦੇ ਤਟ ਉਤੇ ਚਮਕਦੀਆਂ ਸੂਰਜ ਦੀਆਂ ਕਿਰਨਾਂ ਕਿੰਨੀਆਂ ਸੁੰਦਰ ਦਿਸਦੀਆਂ ਹਨ। ਉਸ ਨੇ ਇਸੇ ਜਣਨੀ ਦੀ ਕੁੱਖੋਂ ਜਨਮ ਲੈ ਕੇ ਹੀ ਧਰਤੀ ਦੀ ਰੋਸ਼ਨੀ ਵੇਖੀ ਹੈ। ਅਖ਼ੀਰ ਸੋਚ ਸਾਚ ਕੇ ਉਸ ਨੂੰ ਪੱਕ ਹੋ ਗਿਆ ਕਿ ਜਦੋਂ ਤਕ ਮਾਂ ਦੀਆਂ ਅੱਖਾਂ ਠੀਕ ਨਹੀਂ ਹੁੰਦੀਆਂ ਉਸ ਨੂੰ ਮੋਇਆਂ ਬਰਾਬਰ ਹੀ ਸਮਝਣਾ ਪਏਗਾ। ਇਹ ਕਦੇ ਨਹੀਂ ਹੋ ਸਕਦਾ। ਇਹ ਕਦੇ ਨਹੀਂ ਹੋ ਸਕਦਾ। ਤਿੰਨ ਦਿਨ ਹੋ ਗਏ ਹਨ ਵੱਡੇ ਭਰਾ ਜੀ ਘਰ ਨਹੀਂ ਆਏ। ਦਰਗਿਆਲ ਪਿੰਡ ਗਏ ਹਨ। ਉਥੇ ਵੱਡਾ ਮੇਲਾ ਲਗਣਾ ਹੈ। ਅਣਗਿਣਤ ਲੋਕ ਗਏ ਹਨ। ਦੁਕਾਨਾਂ ਆਦਿ ਸਜੀਆਂ ਹਨ। ਭੋਗ ਰਾਮ ਵੀ ਉਥੇ ਹੀ ਬੁਨੈਣਾਂ, ਕਮੀਜ਼ਾਂ ਬਲਾਊਜ਼, ਸ਼ਮੀਜ਼ਾਂ, ਕੰਬਲ ਆਦਿ ਸੀਤੇ-ਸਿਤਾਏ ਕਪੜੇ ਵੇਚਣ ਗਏ ਹਨ। ਬਸੰਤੀ ਨੇ ਮਾਂ ਬਾਰੇ, ਭਾਬੀ ਨੂੰ ਆਪਣੇ ਮਨ ਦੀ ਗੱਲ ਦੱਸੀ। ਤਾਰੂ ਲਤਾ ਨੇ ਵੀ ਆਪਣੀ ਸਹਿਮਤੀ ਪ੍ਰਗਟ ਕੀਤੀ।

ਦੁਪਹਿਰ ਵੇਲੇ ਬਸੰਤੀ ਨੇ ਮਾਂ ਦਾ ਪਿੰਡਾ ਗਿੱਲੇ ਕਪੜੇ ਨਾਲ ਪੂੰਝਦਿਆਂ ਕਿਹਾ, ਮਾਂ ਮੈਂ ਸੋਚਦੀ ਹਾਂ ਕਿ ਜਦੋਂ ਵੱਡੇ ਭਰਾ ਜੀ ਆ ਗਏ ਤਾਂ ਉਹਨਾਂ ਨੂੰ ਆਖਾਂਗੀ ਉਹ ਤੈਨੂੰ ਕਿਸੇ ਦਿਨ ਸ਼ਹਿਰ ਲੈ ਜਾਣ। ਉਥੇ ਡਾਕਟਰ ਕੋਲੋਂ ਤੇਰੀਆਂ ਅੱਖਾਂ ਦਾ ਜਾਲਾ ਕਟਾਉਣ ਮਗਰੋਂ ਤੈਨੂੰ ਮੁੜ ਪਹਿਲਾਂ ਵਾਂਗ ਹੀ ਦਿੱਸਣ ਲਗ ਪਵੇਗਾ।"

ਭਾਵੇਂ ਬਿੰਦ-ਝੱਟ ਹੀ ਸਹੀ, ਪਰ ਬਸੰਤੀ ਦੀ ਗੱਲ ਸੁਣ ਕੇ ਸੁਜਲਾ ਮਾਂ ਨੂੰ ਜਿਵੇਂ ਸ਼ਾਂਤੀ ਆ ਗਈ। ਪੁੱਛਣ ਲੱਗੀ, "ਧੀਏ, ਤੈਨੂੰ ਇਸ ਗੱਲ ਦਾ ਕਿੰਜ ਪਤਾ ਲਗਿਆ ਏ ?"

"ਪਿਛਲੀ ਭਾਦੋਂ ਵਿਚ ਜਦੋਂ ਮਾਸੀ ਦੇ ਘਰ ਗਈ ਸਾਂ ਉਦੋਂ ਪਤਾ ਲੱਗਿਆ ਸੀ। ਉਥੇ ਇਕ ਪਟਵਾਰੀ ਰਹਿੰਦਾ ਹੈ। ਉਹਦਾ ਨਾਂ ਯੋਗੇਨ ਮੰਡਲ ਹੈ। ਉਹਦੀ ਮਾਂ ਨੂੰ ਵੀ ਅੱਖਾਂ ਦੀ ਇਹੋ ਬੀਮਾਰੀ ਸੀ। ਉਹਨੇ ਸ਼ਹਿਰ ਜਾ ਕੇ ਜਾਲਾ ਕਟਵਾ ਦਿੱਤਾ। ਉਸ ਪਿਛੋਂ ਬੁੱਢੀ ਨੂੰ ਦਿੱਸਣ ਲਗ ਪਿਆ। ਪਰ ਇਹ ਜਾਲਾ ਲਹਾਉਣ ਪਿਛੋਂ ਐਨਕ ਜਰੂਰ ਲਾਉਣੀ ਪੈਂਦੀ ਏ।"

ਬਸੰਤੀ ਵੇਖ ਰਹੀ ਸੀ ਕਿ ਮਾਂ ਨੂੰ ਉਹਦੀਆਂ ਗੱਲਾਂ ਧਿਆਨ ਨਾਲ ਨਹੀਂ ਸਨ ਸੁਣੀਆਂ। ਉਹ ਜਿਵੇਂ ਮੁੜ ਦੁਖੀ ਹੋ ਗਈ ਸੀ। ਸਿਰ ਉਤਾਂਹ ਚੁਕ ਕੇ ਸੋਚਾਂ ਵਿਚ ਡੁੱਬ ਗਈ। ਕੁਝ ਚਿਰ ਉਵੇਂ ਸਿਰ ਉਤਾਂਹ ਚੁਕੀ ਰਖਣ ਪਿਛੋਂ ਇਕ ਉਬਾਸੀ ਲੈਂਦਿਆਂ ਉਸ ਕਿਹਾ, "ਅੱਖਾਂ ਨਾਲ ਇਸ ਸੰਸਾਰ ਨੂੰ ਵੇਖਣਾ ਚੰਗਾ ਜ਼ਰੂਰ ਲਗਦਾ ਹੈ, ਪਰ ਤੈਨੂੰ ਮੇਰੀ ਸਹੁੰ ਲਗੇ ਜੇ ਤੂੰ ਇਹ ਗੱਲ ਆਪਣੇ ਵੱਡੇ ਭਰਾ ਕੋਲ ਦੱਸੇਂ ਤਾਂ। ਉਹ ਵਿਚਾਰਾ ਐਵੇਂ ਦੁਖੀ ਹੋਵੇਗਾ। ਦਿਸਦਾ ਨਹੀਂ ਏਸ ਮਹੀਨੇ ਉਹਦਾ ਕੀ ਬੁਰਾ ਹਾਲ ਹੋਇਆ ਏ। ਧੁੱਪੇ ਫਿਰਦਿਆਂ-ਫਿਰਦਿਆਂ ਉਹਦਾ ਰੰਗ ਵੀ ਧੂੰਏਂ ਵਰਗਾ

ਕਾਲਾ ਹੋ ਗਿਐ । ਅਜੇਹੀ ਹਾਲਤ ਵਿਚ ਉਹਨੂੰ ਮੇਰੀ ਖ਼ਾਤਰ ਖੇਚਲ ਨਹੀਂ ਕਰਨੀ ਚਾਹੀਦੀ ।''

''ਪਰ ਇਹ ਕਿੰਜ ਹੋ ਸਕਦੈ ਕਿ ਮੈਂ ਨਾ ਦੱਸਾਂ ?''

''ਮੈਂ ਤਾਂ ਬੁੱਢੀ ਹੋ ਗਈ ਆਂ । ਸੁਰਤ ਵੀ ਮਾਰੀ ਗਈ ਏ । ਹੁਣ ਤਾਂ ਤੁਹਾਡੇ ਮੂੰਹ ਵੇਖ ਵੇਖ ਹੀ ਜਿਊਨੀ ਆ । ਜੇ ਤੁਹਾਨੂੰ ਮੇਰੇ ਪਿਛੇ ਔਖੇ ਹੋਣਾ ਪਏ ਤਾਂ ਮੈਂ ਕਿੰਜ ਜਿਊਂਦੀ ਰਹਿ ਸਕਾਂਗੀ । ਮੈਂ ਤਰੂ ਨੂੰ ਵੀ ਕਹਿ ਦਿੱਤਾ ਏ ਕਿ ਇਹ ਦੋ ਮਹੀਨੇ, ਮੇਰੀ ਅੱਖਾਂ ਦੀ ਬੀਮਾਰੀ ਬਾਰੇ ਭੋਗ ਰਾਮ ਨੂੰ ਕੁਝ ਨਾ ਦੱਸੇ । ਪਰ ਜੇ ਤੂੰ ਦੱਸ ਦਿੱਤਾ ਤਾਂ ਮੇਰਾ ਮਰਨ ਹੋ ਜਾਏਗਾ ।''

''ਵੱਡੇ ਭਰਾ ਜੀ ਤਾਂ ਅਕਸਰ ਸਹਿਰ ਜਾਂਦੇ ਹੀ ਰਹਿੰਦੇ ਨੇ । ਤੈਨੂੰ ਗੱਡੀ ਵਿਚ ਨਾਲ ਲਿਜਾਣ ਲਈ ਉਹਨਾਂ ਨੂੰ ਕੋਈ ਔਖ ਨਹੀਂ ਹੋਣ ਲੱਗੀ ।''

ਪਰ ਸ਼ਹਿਰ ਜਾਣ ਨਾਲ ਹੀ ਤਾਂ ਸਭ ਕੁਝ ਆਪੇ ਠੀਕ ਨਹੀਂ ਨਾ ਹੋ ਜਾਣਾ । ਢੇਰ ਖਰਚ ਹੋਣਾ ਹੈ । ਤੈਨੂੰ ਤਾਂ ਦਿਸਦਾ ਪਿਐ ਕਿ ਸਾਡੇ ਰੋਟੀ-ਕਪੜੇ ਦੀ ਖ਼ਾਤਰ ਹੀ ਉਹ ਕਿੰਨਾ ਔਖਾ ਹੁੰਦਾ ਫਿਰਦਾ ਏ । ਮੈਨੂੰ ਤਾਂ ਕੋਈ ਰਾਹ ਨਹੀਂ ਸੁਝਦਾ ।''

ਬਸੰਤੀ ਨੇ ਮਾਂ ਨੂੰ ਇਹ ਵਚਨ ਤਾਂ ਦੇ ਦਿੱਤਾ ਕਿ ਕੁਝ ਦਿਨ ਉਹ ਵੱਡੇ ਭਰਾ ਕੋਲ ਇਹ ਗੱਲ ਨਹੀਂ ਕਰੇਗੀ, ਪਰ ਉਹਦੇ ਮਨ ਉਤੇ ਇਹਦਾ ਭਾਰ ਬੜਾ ਪੈ ਗਿਆ ਮਾਂ ਦੀ ਇਕ ਗੱਲ ਉਤੇ ਉਹਨੂੰ ਬੜੀ ਹੈਰਾਨੀ ਹੋਈ । ਉਹ ਬਹੁਤ ਬੁੱਢੀ ਹੋ ਗਈ ਹੈ, ਅੱਖਾਂ ਤੋਂ ਦਿਸਦਾ ਨਹੀਂ, ਹਮੇਸ਼ਾਂ ਚੁੱਪ-ਗੜੁੱਪ ਰਹਿ ਕੇ ਆਪਣੇ ਦਿਨ ਬਿਤਾਈ ਜਾਂਦੀ ਹੈ । ਸ਼ਰੀਰ ਨੂੰ ਤਕਲੀਫ਼ ਜ਼ਰੂਰ ਹੈ, ਪਰ ਮਨ ਨੂੰ ਤਾਂ ਕੋਈ ਦੁਖ ਨਹੀਂ ਨਾ । ਬੁੱਢੀ ਹੋ ਜਾਣ ਦਾ ਕੋਈ ਗ਼ਮ ਨਹੀਂ । ਪਤੀ ਦੇ ਵਿਜੋਗ ਨੂੰ ਮੂਕ-ਵੇਦਨਾ ਤੇ ਇੱਜ਼ਤ ਨਾਲ ਆਪਣੇ ਮਨ ਵਿਚ ਵਸਾਈ ਫਿਰਦੀ ਹੈ । ਇਸ ਕਰਕੇ ਉਹ ਮਾਂ ਦੇ, ਜੁਆਨੀ ਤੋਂ ਲੈ ਕੇ ਹੁਣ ਤਕ ਬਿਤਾਏ ਜੀਵਨ ਬਾਰੇ ਜਾਨਣਾ ਚਾਹੁੰਦੀ ਸੀ ।

ਆਪਣੇ ਗਿਆਨ ਤੇ ਤਜਰਬੇ ਨਾਲ ਸੀਮਿਤ ਜੀਵਨ ਵਿਚ ਬਸੰਤੀ ਕਈ ਗੁੰਝਲਦਾਰ ਪ੍ਰਸ਼ਨਾਂ ਦਾ ਟਾਕਰਾ ਕਰ ਰਹੀ ਹੈ । ਜੀਵਨ ਪ੍ਰਤੀ ਉਸ ਦੀ ਉਤਸੁਕਤਾ ਵਧ ਰਹੀ ਹੈ ।

ਰਾਤ ਨੂੰ ਸੌਣ ਵੇਲੇ ਉਹ ਮਾਂ ਕੋਲੋਂ ਕਈ ਤਰ੍ਹਾਂ ਦੇ ਪ੍ਰਸ਼ਨ ਪੁੱਛਦੀ ਹੈ । ਤੇ ਮਾਂ ਤੁਰੰਤ ਹੀ ਉਨ੍ਹਾਂ ਸਾਰਿਆਂ ਦਾ ਭਾਵ ਸਮਝ ਲੈਂਦੀ ਹੈ । ਇਸ ਨਾਲ ਬਸੰਤੀ ਨੂੰ ਬੜੀ ਹੈਰਾਨੀ ਹੁੰਦੀ ਹੈ । ਮਾਂ ਨੇ ਉਸ ਨੂੰ ਦੱਸਿਆ ਸੀ ਕਿ ਵਰਤਮਾਨ ਦਸ਼ਾ ਲਈ ਉਹਦੇ ਮਨ ਵਿਚ ਭੋਰਾ ਵੀ ਦੁਖ ਨਹੀਂ ਮਾਂ ਨੂੰ ਆਪਣੇ ਜੀਵਨ ਵਿਚ ਬੜਾ ਕੁਝ ਮਿਲਿਆ

ਸੀ। ਜੀਵਨ ਆਪਣੀ ਪੂਰਣਤਾ ਤਕ ਪਹੁੰਚ ਗਿਆ ਸੀ। ਇਸ ਲਈ ਹੁਣ ਕੋਈ ਪਛਤਾਵਾ ਨਹੀਂ ਰਿਹਾ। ਜਿਸ ਨੂੰ ਬੀਤੇ ਸਮੇਂ ਨੇ ਕੁਝ ਵੀ ਨਹੀਂ ਦਿੱਤਾ ਹੁੰਦਾ, ਉਹਦੇ ਅਧੂਰੇ ਜੀਵਨ ਦੇ ਹਰ ਪਲ ਨੂੰ ਭੂਤ ਦੀਆਂ ਯਾਦਾਂ ਜ਼ਹਿਰੀਲਾ ਬਣਾ ਦਿੰਦੀਆਂ ਹਨ।

ਇਹ ਸਾਰੀਆਂ ਗੱਲਾਂ ਮਾਂ ਨੇ ਬੜੇ ਸਹਿਜ-ਭਾਵ ਨਾਲ ਕਹਿ ਦਿਤੀਆਂ ਸਨ। ਤੇ ਉਹਦੇ ਜੀਵਨ ਸਬੰਧੀ ਵਿਚਾਰਾਂ ਵਿਚ ਕੋਈ ਬਨਾਵਟ ਨਹੀਂ ਸੀ। ਬਸੰਤੀ ਨੂੰ ਇਸ ਗੱਲ ਦਾ ਚੰਗੀ ਤਰ੍ਹਾਂ ਅਨੁਭਵ ਹੋ ਗਿਆ ਸੀ। ਇਹਨਾਂ ਸਾਰੀਆਂ ਗੱਲਾਂ ਸਦਕਾ ਹੀ ਉਹਨੂੰ ਜਿਉਂਦੇ ਰਹਿਣ ਲਈ ਭਰੋਸਾ ਬੱਝਿਆ ਸੀ।

ਤਾਲਬੱਧ ਗਤੀਸ਼ੀਲ ਜੀਵਨ ਵਿਚ ਬਹੁਤ ਸਾਰੀਆਂ ਅਜਿਹੀਆਂ ਘਟਨਾਵਾਂ ਵੀ ਹੁੰਦੀਆਂ ਹਨ ਜਿਹੜੀਆਂ ਜੀਵਨ ਵਿਚ ਤਰਥੱਲੀ ਮਚਾ ਦਿੰਦੀਆਂ ਹਨ। ਜੀਵਨ ਵਿਚ ਨਵੇਂ ਰੰਗ ਆ ਜਾਂਦੇ ਹਨ, ਪਰ ਸਮਾਂ ਉਹਨਾਂ ਨੂੰ ਭੁੱਲ ਜਾਂਦਾ ਹੈ। ਸਮਾਂ ਜੁਆਨੀ ਦੀ ਵਾਸ਼ਨਾ ਨੂੰ ਮਾਫ਼ ਨਹੀਂ ਕਰਦਾ। ਵਡਿਆਂ-ਵਡੇਰਿਆਂ ਦੇ ਸਮੇਂ ਤੋਂ ਵਹਿੰਦੀ ਆ ਰਹੀ ਸੋਨਾਈ ਬਸੰਤੀ ਨੂੰ ਨਿੱਤ ਜਿਵੇਂ ਏਹੋ ਕਹਿੰਦੀ ਜਾਪਦੀ ਹੈ। ਅਣਜਾਣੀਆਂ ਬੋਲੀਆਂ ਵਿਚ ਸੋਨਾਈ ਆਪਣੀ ਕਲ-ਵਲ ਦੀ ਆਵਾਜ਼ ਨਾਲ, ਬੜੀਆਂ ਗੱਲਾਂ ਕਹਿ ਕੇ ਬਸੰਤੀ ਦਾ ਜੀ ਪਰਚਾਉਂਦੀ ਹੈ। ਇਸ ਚੁੱਪ-ਬੋਲੀ ਵਿਚ ਇਹ ਸਾਰੀਆਂ ਗੱਲਾਂ ਉਹ ਸਮਝ ਲੈਂਦੀ ਹੈ। ਪ੍ਰੀਤ ਦੀਆਂ ਗੱਲਾਂ, ਜਿੱਤੇ ਹੋਏ ਜੀਵਨ ਦੀਆਂ ਗੱਲਾਂ ਤੇ ਜੀਵਨ ਦੀ ਨਾਸ਼ਮਾਨਤਾ ਦੀ ਕਹਾਣੀ ਵੀ ਉਹ ਸਮਝ ਲੈਂਦੀ ਹੈ। ਇਸੇ ਸੋਨਾਈ ਦੀ ਹਿੱਕ ਉਤੇ ਕਿੰਨਿਆਂ ਹੀ ਲੋਕਾਂ ਦੀ ਪ੍ਰੀਤ ਪ੍ਰਵਾਨ ਚੜ੍ਹੀ ਹੈ ਤੇ ਪਤਾ ਨਹੀਂ ਕਿੰਨੇ ਲੋਕਾਂ ਦੀ ਪ੍ਰੀਤ ਇਸੇ ਸੋਨਾਈ ਦੀਆ ਲਿਸ਼ਕਦੀਆਂ ਲਹਿਰਾਂ ਵਿਚ ਅਲੋਪ ਹੋ ਗਈ ਹੈ। ਤੇ ਪਤਾ ਨਹੀਂ ਕਿੰਨਿਆਂ ਲੋਕਾਂ ਦਾ ਪਿਆਰ, ਨਵੇਂ ਰੂਪ ਵਿਚ ਇਹਦੇ ਪੌਣ-ਪਾਣੀ ਵਿਚੋਂ ਪਸਮੇਗਾ ? ਉਸਨੂੰ ਸੋਨਾਈ ਦੇ ਆਸੇ-ਪਾਸੇ ਖੜੋਤੇ ਸ਼ਾਂਤ, ਗੂੜ੍ਹੇ-ਦਾਖੀ ਰੰਗ ਦੇ ਰੁੱਖਾਂ-ਬੂਟਿਆਂ ਦੇ ਨਵੇਂ ਨਿਖਾਰ ਵਿਚੋਂ ਧਨੰਜੈ ਦਾ ਰੂਪ ਦਿੱਸਿਆ। ਉਸ ਦੇ ਮਨ ਵਿਚ ਇਕ ਨਵੀਂ ਚੇਤਨਾ ਦੀ ਕਿਰਨ ਲਿਸ਼ਕੀ; ਉਹਨੂੰ ਪਤਾ ਲਗ ਗਿਆ ਕਿ ਉਹ ਜਵਾਨ ਹੋ ਗਈ ਹੈ। ਆਪਣਾ-ਆਪ ਕਿਸੇ ਉਤੇ ਵਾਰ ਦੇਣ ਤੇ ਦਿਲੋਂ ਪਿਆਰ ਕਰਕੇ ਕਿਸੇ ਨੂੰ ਆਪਣਾ ਬਣਾਉਣ ਦਾ ਸਮਾ ਆ ਗਿਆ ਸੀ। ਕੀ ਧਨੰਜੈ ਫੇਰ ਉਹਨਾਂ ਦੇ ਘਰ ਨਹੀਂ ਆਵੇਗਾ ? ਸ਼ਾਇਦ ਇਹ ਦਸ ਦਿਨ ਉਹ ਪਾਭਚਿਲਾ ਨਹੀਂ ਰਿਹਾ ਹੋਣਾ, ਪਰ ਜੇ ਆ ਵੀ ਜਾਏ ਤਾਂ ਕੀ ਉਸ ਨੂੰ ਵੱਖਰਿਆਂ ਮਿਲਣ ਦਾ ਮੌਕਾ ਮਿਲ ਜਾਏਗਾ ? ਉਸੇ ਵੇਲੇ ਸੋਨਾਈਪਰੀਆ ਵਾਗੀ ਨੇ ਬੰਸਰੀ ਵਜਾਈ। ਇਸ ਦੀ ਮਨ ਨੂੰ ਵਿਆਕੁਲ ਕਰਨ ਵਾਲੀ ਤਾਨ ਨੇ ਠਨੂਆ ਘਾਟ ਵਿਚ ਨਵੀਂ ਰੂਹ ਫੂਕ ਦਿਤੀ। ਪਾਣੀ ਦੀ ਗਾਗਰ ਭਰਦਿਆਂ ਉਸ

ਦੇ ਮਨ ਵਿਚ ਬਿਜਲੀ ਵਾਂਗ, ਲਿਸ਼ਕਾਰਾ ਪਿਆ। ਅਕਾਰਣ ਹੀ ਉਹ ਸੋਚਣ ਲਗ ਪਈ ਕਿ ਧਨੰਜੈ ਚਾਣਚਕ ਹੀ, ਪਹਿਲੇ ਦਿਨ ਵਾਂਗ ਕਿਸੇ ਦਿਨ ਆ ਪਹੁੰਚੇਗਾ। ਉਹ ਉਸ ਨਾਲ ਪਿਆਰ ਦੀਆਂ ਗੱਲਾਂ ਕਰੇਗੀ।

ਮਾਂ ਦੀਆਂ ਦੋਵੇਂ ਅੱਖਾਂ ਹੁਣ ਤਕ ਠੀਕ ਹੋ ਸਕਦੀਆਂ ਸਨ, ਪਰ ਉਸ ਨੇ ਮਾਂ ਦੇ ਹੁਕਮ ਦੀ ਉਲੰਘਣਾ ਨਹੀਂ ਸੀ ਕੀਤੀ ਤੇ ਅਜੇ ਤਕ ਭੋਗ ਰਾਮ ਨੂੰ ਕੁਝ ਨਹੀਂ ਸੀ ਦੱਸਿਆ। ਕਹਿਣ ਦਾ ਮੌਕਾ ਵੀ ਨਹੀਂ ਸੀ ਮਿਲਿਆ। ਉਹ ਅਜ ਕਲ੍ਹ ਦਿਨੇਂ ਘਰ ਹੀ ਨਹੀਂ ਸੀ ਰਹਿੰਦਾ। ਸੋਮਵਾਰ ਸਵੇਰੇ ਹੀ ਸਾਈਕਲ ਉਤੇ, ਦਸ ਮੀਲ ਲੱਤਾਂ ਮਾਰਦਾ ਸ਼ਹਿਰ ਜਾਂਦਾ ਹੈ। ਕੈਰੀਅਰ ਉਤੇ ਕਿੰਨਾ ਸਾਰਾ ਭਾਰ ਲੱਦ ਕੇ ਰਾਤੀਂ ਵਾਪਸ ਮੁੜਦਾ ਹੈ। ਸ਼ਹਿਰੋਂ ਖ਼ਰੀਦੇ ਹੋਏ ਮਾਲ ਦੀ ਡਿੱਗੀ ਨੂੰ ਉਹ ਕਿਸੇ ਨੂੰ ਹੱਥ ਨਹੀਂ ਲਾਉਣ ਦਿੰਦਾ। ਡਿੱਗੀ ਵਿਚ ਉਸ ਨੇ ਆਪਣੇ ਵਪਾਰ ਦਾ ਸਮਾਨ ਬੱਧਾ ਹੋਇਆ ਹੁੰਦਾ ਹੈ। ਇਸ ਵਿਚ ਕਮੀਜ਼ਾਂ, ਸਸਤੀਆਂ ਧੋਤੀਆਂ, ਇਕ-ਅੱਧਾ ਸੂਤ ਦਾ ਮੁੱਠਾ, ਬਚਿਆਂ ਦੇ ਫ਼ਰਾਕ ਤੇ ਹੋਰ ਕਪੜੇ ਆਦਿ, ਤੇ ਮੋਰਾਕੀਨ ਦਾ ਛੋਟਾ-ਜਿਹਾ ਥਾਨ, ਜਾਂ ਇਕ ਦੋ ਸਸਤੇ ਕੰਬਲ ਹੁੰਦੇ ਹਨ। ਇਹੋ ਡਿੱਗੀ ਲੈ ਕੇ ਮੰਗਲਵਾਰ ਵਾਲੇ ਦਿਨ ਸਵੇਰੇ ਸਾਈਕਲ ਉਤੇ ਉਹ ਜਾਜੋਰੀ ਹਾਟ ਚਲਿਆ ਜਾਂਦਾ ਹੈ ਤੇ ਦਿਨ ਛਿਪਣ ਪਿਛੋਂ ਹੀ ਘਰ ਮੁੜਦਾ ਹੈ। ਬੁੱਧਵਾਰ ਵਾਲੇ ਦਿਨ ਫੇਰ ਉਸੇ ਕੰਮ ਸ਼ਹਿਰ ਜਾਂਦਾ ਹੈ। ਸ਼ਾਮ ਨੂੰ ਘਰ ਪਰਤਦਾ ਹੈ। ਪਿਛਲੇ ਦਿਨ ਦਾ ਲਿਆਂਦਾ ਮਾਲ ਵੀਰਵਾਰ ਵਾਲੇ ਦਿਨ ਦਲੰਗ ਘਾਟ ਬਜ਼ਾਰ ਜਾ ਕੇ ਵੇਚਦਾ ਹੈ ਤੇ ਜਦੋਂ ਹਫਦਾ-ਹਉਂਕਦਾ ਘਰ ਅੱਪੜਦਾ ਹੈ ਤਾਂ ਸੂਰਜ ਛਿਪਣ ਵਾਲਾ ਹੁੰਦਾ ਹੈ। ਸ਼ੁਕਰਵਾਰ ਨੂੰ ਫੇਰ ਸ਼ਹਿਰ ਜਾਂਦਾ ਹੈ ਤੇ ਸ਼ਨੀਚਰਵਾਰ ਵਾਲੇ ਦਿਨ ਆਪਣਾ ਸੌਦਾ-ਪੱਤਾ ਫੂਲਗੁੜੀ ਹਾਟ ਜਾ ਕੇ ਵੇਚਦਾ ਹੈ। ਫੂਲਗੁੜੀ ਵਿਚ ਬੜਾ ਵੱਡਾ ਬਜ਼ਾਰ ਸਜਦਾ ਹੈ। ਉਹ ਸਾਰਾ ਦਿਨ ਉਥੇ ਹੀ ਰਹਿੰਦਾ ਹੈ। ਇਸ ਲਈ ਸ਼ਨੀਚਰਵਾਰ ਨੂੰ ਉਹ ਡੂੰਘੀਆਂ ਤਰਕਾਲਾਂ ਪੈਣ ਪਿਛੋਂ ਹੀ ਘਰ ਆਉਂਦਾ ਹੈ। ਉਸ ਨੂੰ ਕਿੰਨਾ ਔਖਾ ਹੋਣਾ ਪੈਂਦਾ ਹੈ। ਉਹ ਧੰਨ ਹੈ ਜਿਹੜਾ ਏਨੀ ਤਕਲੀਫ਼ ਝੱਲੀ ਜਾਂਦਾ ਹੈ। ਪਰ ਏਨੀ ਖੇਚਲ ਨਾ ਕਰੇ ਤਾਂ ਹੋਰ ਕੋਈ ਉਪਾ ਵੀ ਨਹੀਂ। ਘਰ ਦਾ ਏਡਾ ਟੱਬਰ ਕਿਵੇਂ ਪਲੇ ? ਖੇਤੀ ਤਾਂ ਸਿਰਫ਼ ਤਿੰਨ 'ਹਾਲਿਮਾ' (ਵਿਘੇ ਤੋਂ ਘੱਟ) ਹੈ। ਇਹ ਤਾਂ ਸਬਜ਼ੀ ਦੀ ਭਰੀ ਹੋਈ ਪਤੀਲੀ ਵਿਚ ਮਿਰਚ ਦੇ ਇਕ ਬੀ ਜਿੰਨੀ ਹੀ ਹੈ। ਇਸ ਲਈ ਟਿੰਜ ਵਪਾਰ ਦਾ ਕੰਮ ਨਾ ਕਰੇ ਤਾਂ ਉਂਜ ਹੀ ਘਰ ਦਾ ਦਿਵਾਲਾ ਨਿਕਲ ਜਾਏ। ਉਹਦੇ ਖਾਣ-ਪੀਣ ਤੇ ਸੌਣ-ਪੈਣ ਦਾ ਵੀ ਕੋਈ ਵੇਲਾ ਨਹੀਂ। ਦਿਨੇ ਰੋਟੀ ਖਾਣ ਦਾ ਵੀ ਕੋਈ ਵੇਲਾ ਨਹੀਂ। ਸਵੇਰੇ ਭੁੱਖ ਲਗਣੋਂ ਪਹਿਲਾਂ ਹੀ ਰੋਟੀ ਖਾਣੀ ਪੈਂਦੀ ਹੈ ਤੇ ਜਦੋਂ ਸਚੀਂ ਹੀ ਭੁੱਖ ਲਗਦੀ ਹੈ ਤਾਂ ਸ਼ਾਇਦ ਉਹ ਬਜ਼ਾਰ ਵਿਚ ਹੁੰਦਾ ਹੈ। ਵੇਲੇ ਕੁਵੇਲੇ ਖਾਣ-

ਪੀਣ ਕਰਕੇ ਅਜ ਕਲ੍ਹ ਉਹਦੇ ਮਿਅਦੇ ਵਿਚ ਗਰਮੀ ਪਈ ਹੋਈ ਹੈ। ਜੇਬ ਵਿਚ ਮਿੱਠੇ ਸੋਡੇ ਦੀਆਂ ਪੁੜੀਆਂ ਪਾਈ ਰਖਦਾ ਹੈ। ਵੱਡੇ ਭਰਾ ਜੀ ਦੀ ਇਹ ਤਕਲੀਫ਼ ਵੇਖ ਕੇ ਬਸੰਤੀ ਨੂੰ ਬੜਾ ਤਰਸ ਆਉਂਦਾ ਹੈ। ਉਨ੍ਹਾਂ ਨੂੰ ਪਾਲਣ ਲਈ ਉਹ ਕਿੰਜ ਜਿੰਦ ਜਾਨ ਮਾਰ ਕੇ ਕੰਮ ਕਰ ਰਹੇ ਹਨ। ਮਾਂ ਨੇ ਠੀਕ ਹੀ ਆਖਿਆ ਸੀ, "ਇਹ ਕੁਝ ਮਹੀਨੇ ਉਹਦੇ ਲਈ ਬੜੇ ਔਖੇ ਨੇ। ਜੇ ਮੇਰੀ ਬਾਬਤ ਉਸ ਨੂੰ ਕੁਝ ਦੱਸਿਆ ਤਾਂ ਉਹ ਹੋਰ ਵੀ ਦੁਖੀ ਹੋਵੇਗਾ।" ਏਨਾ ਖੱਟ-ਕਮਾ ਕੇ ਵੀ ਕੀ ਪੈਸੇ ਦੀ ਤੰਗੀ ਉਹ ਦੂਰ ਕਰ ਸਕਦੇ ਹਨ? ਜਿਹੜਾ ਨਫ਼ਾ ਬਚਦਾ ਹੈ ਉਸ ਨਾਲ ਤਾਂ ਮਸਾਂ ਢਿੱਡ-ਪੇਟ ਹੀ ਤੁਰਦਾ ਹੈ।

ਪਰ ਤਦ ਵੀ ਬਸੰਤੀ ਮਾਂ ਬਾਰੇ ਵੱਡੇ ਭਰਾ ਜੀ ਨੂੰ, ਦੱਸਣ ਲਈ ਮੌਕੇ ਦੀ ਤਾੜ ਵਿਚ ਸੀ। ਪਰ ਦੱਸਣ ਦਾ ਕੋਈ ਮੌਕਾ ਹੀ ਨਹੀਂ ਸੀ ਮਿਲਿਆ। ਉਹ ਇੰਜ ਥੱਕ-ਟੁਟ ਕੇ ਘਰ ਆਉਂਦੇ ਹਨ ਕਿ ਕੁਝ ਦੱਸਣ ਨੂੰ ਦਿਲ ਨਹੀਂ ਕਰਦਾ। ਉਸ ਦਿਨ ਪਿਛੋਂ ਉਹ ਉਂਜ ਵੀ ਕਦੇ-ਕਦੇ ਗੁੱਸੇ ਵਿਚ ਰਹਿੰਦੇ ਹਨ। ਸ਼ਾਇਦ ਉਹਨੀਂ ਦਿਨੀਂ ਵਪਾਰ ਵਿਚ ਘਾਟਾ ਪੈ ਗਿਆ ਹੈ। ਜਿਹੜਾ ਥੋੜਾ-ਬਹੁਤ ਸਮਾਂ ਘਰੇ ਰਹਿੰਦੇ ਵੀ ਹਨ ਉਨਾ ਚਿਰ ਆਪਣੀ ਨਿੱਕੀ-ਜਿਹੀ ਕਾਪੀ ਵਿਚ ਕੁਝ ਲਿਖ ਲਿਖ ਕੇ ਸਵਾਏ-ਪੌਣਿਆਂ ਦੇ ਹਿਸਾਬ-ਕਿਤਾਬ ਵਿਚ ਲਗੇ ਰਹਿੰਦੇ ਹਨ। ਅਜੇਹੇ ਵੇਲੇ ਉਨ੍ਹਾਂ ਨੂੰ ਆਵਾਜ਼ ਮਾਰਦਿਆਂ ਵੀ ਡਰ ਲਗਦਾ ਹੈ।

ਪਰ ਭੋਗ ਰਾਮ ਦੀ ਨਿਗ੍ਹਾ ਬੜੀ ਤੇਜ਼ ਹੈ। ਘਰ ਭਾਵੇਂ ਥੋੜਾ ਚਿਰ ਹੀ ਰਹਿੰਦੇ ਹਨ। ਪਰ ਮਾਂ ਦਾ ਧਿਆਨ ਫੇਰ ਵੀ ਰਖਦੇ ਹਨ। ਇਸ ਗੱਲ ਦਾ ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਮਾਂ ਇਕ ਦਿਨ ਟਿੱਬੇ ਦੇ ਲਾਗਲੇ ਟੋਏ ਵਿਚ ਡਿੱਗ ਪਈ ਸੀ। ਪਰ ਇਹ ਗੱਲ ਉਹ ਆਪਣੀ ਵਪਾਰੀਆਂ ਵਾਲੀ ਤਿੱਖੀ ਬੁੱਧੀ ਤੇ ਸੂਖਮ ਨਜ਼ਰ ਨਾਲ ਸਮਝ ਗਏ ਕਿ ਮਾਂ ਦੀ ਨਿਗ੍ਹਾ ਹੁਣ ਪਹਿਲਾਂ ਜਿੰਨੀ ਨਹੀਂ ਰਹੀ। ਇਸ ਲਈ ਬਸੰਤੀ ਤੇ ਤਰੂ ਲਤਾ ਨੂੰ ਇਹ ਗੱਲ ਲੁਕਾਇਆਂ ਅਜੇ ਪੰਦਰਾਂ ਦਿਨ ਵੀ ਨਹੀਂ ਸਨ ਹੋਏ ਕਿ ਉਹਨਾਂ ਇਸ ਦਾ ਆਪ ਹੀ ਪਤਾ ਕਰ ਲਿਆ। ਰੋਟੀ ਖਾਂਦਿਆ ਬਸੰਤੀ ਤੇ ਤਰੂ ਲਤਾ ਨੂੰ ਗੁੱਸੇ ਨਾਲ ਬੋਲੇ, "ਮੈਨੂੰ ਪਤਾ ਏ ਕਿ ਬੇਬੇ ਮੈਨੂੰ ਇਹ ਗੱਲ ਨਹੀਂ ਦਸਦੀ। ਕਿਉਂਕਿ ਉਸ ਨੂੰ ਇਹ ਖ਼ਿਆਲ ਹੈ ਕਿ ਇਲਾਜ ਕਰਾਉਣ ਵਿਚ ਮੈਨੂੰ ਔਖਿਆਂ ਹੋਣਾ ਪਏਗਾ। ਪਰ ਤੁਸੀਂ ਮੈਨੂੰ ਕਿਉਂ ਨਹੀਂ ਦੱਸਿਆ?"

ਤਰੂ ਲਤਾ ਚੁੱਪ ਕਰ ਕੇ ਬੈਠੀ ਰਹੀ। ਬਸੰਤੀ ਨੇ ਹੀ ਦੋਹਾਂ ਜਣੀਆਂ ਦਾ ਕਸੂਰ ਮੰਨਿਆ। ਗੱਲ ਨਬੇੜਦਿਆਂ ਭੋਗ ਰਾਮ ਨੇ ਕਿਹਾ ਕਿ ਉਹ ਦੋ ਕੁ ਦਿਨਾਂ ਤਕ ਮਾਂ ਨੂੰ ਬਹਿਲੀ-ਗੱਡੀ ਵਿਚ ਸ਼ਹਿਰ ਲੈ ਜਾਣਗੇ। ਪਟਸਣ ਵੇਚਣ ਦੀ ਰੁੱਤ ਨਾ ਹੋਣ ਕਰਕੇ ਗੱਡੀ ਦੇ ਪਹੀਏ ਲਾਹ ਕੇ ਰੱਖ ਦਿੱਤੇ ਹੋਏ ਹਨ। ਬੈਠਣ ਵਾਲੀ ਮੰਜੀ ਵੀ

ਖ਼ਰਾਬ ਹੋਈ ਪਈ ਏ। ਇਸੇ ਲਈ ਉਨ੍ਹਾਂ ਲਦਰ ਹੁਣਾਂ ਦੀ ਗੱਡੀ ਤੇ ਇਕ ਗਾਡੀਵਾਨ ਦਾ ਪ੍ਰਬੰਧ ਵੀ ਕਰ ਲਿਆ। ਉਨ੍ਹਾਂ ਨੂੰ ਹਸਪਤਾਲ ਦੇ ਡਾਕਟਰ ਬਾਰੇ ਕੋਈ ਪਤਾ ਨਹੀਂ ਸੀ ਇਸ ਕਰ ਕੇ ਧਨੰਜੈ ਨੂੰ ਨਾਲ ਲੈ ਕੇ ਜਾਣਾ ਸੀ। ਉਹਨੇ ਵੀ ਜਾਣ ਦਾ ਇਕਰਾਰ ਕਰ ਲਿਆ ਹੈ।

ਗੱਡੀ ਦੀ ਮੰਜੀ ਹੇਠ ਧਾਨਾਂ ਦਾ ਫੂਸ-ਪਲਾਹ ਵਿਛਾ ਕੇ ਉਹਨੂੰ ਪੋਲਾ ਕਰ ਲਿਆ। ਚੱਟਾਈ ਦੇ ਨਾਲ ਇਕ ਸਿਰਹਾਣਾ ਵੀ ਰੱਖ ਦਿੱਤਾ। ਬੁੱਢੀ ਗੱਡੀ ਵਿਚ ਜਾ ਬੈਠੀ। ਪਹਿਲਾਂ ਉਹ ਅੜ ਗਈ ਸੀ ਕਿ ਜਾਣਾ ਹੀ ਨਹੀਂ। ਬੜਾ ਝੇੜਾ ਪਿਆ। ਅਖ਼ੀਰ ਉਹ ਜ਼ਿੱਦ ਕਰਨ ਉਤੇ ਮੰਨੀ ਤਾਂ ਫੇਰ ਉਹਨੂੰ ਲੈ ਕੇ ਸ਼ਹਿਰ ਨੂੰ ਤੁਰੇ।

ਧਨੰਜੈ ਭਾਵੇਂ ਕਰਦਾ ਤਾ ਹੋਮੋਪੈਥੀ ਦਾ ਇਲਾਜ ਹੈ, ਪਰ ਸ਼ਹਿਰ ਦੇ ਖ਼ਾਸੇ ਲੋਕਾਂ ਨਾਲ ਉਹਦੀ ਜਾਣ-ਪਛਾਣ ਹੈ। ਬਹੁਤ ਸਾਰੇ ਡਾਕਟਰਾਂ ਨੂੰ ਉਹ ਜਾਣਦਾ ਹੈ। ਉਹਨੇ ਬੁੱਢੀ ਨੂੰ ਸਰਕਾਰੀ ਹਸਪਤਾਲ ਵਿਚ ਵਿਖਾਇਆ। ਜਿਸ ਦਿਨ ਬੁੱਢੀ ਦੀ ਅੱਖ ਦਾ ਜਾਲਾ ਕੱਟਿਆ, ਉਸ ਦਿਨ ਡਾਕਟਰ ਨੇ ਘਰ ਮੁੜਣ ਦੀ ਆਗਿਆ ਨਾ ਦਿਤੀ। ਇਸ ਕਰ ਕੇ ਬਹਿਲੀ ਵਿਚ ਇਕੱਲਾ ਭੋਗ ਰਾਮ ਹੀ ਘਰ ਮੁੜਿਆ। ਉਹਦੇ ਛੇਤੀ ਮੁੜਣ ਦਾ ਕਾਰਨ ਇਹੋ ਸੀ ਕਿ ਜੇ ਉਹ ਤਿੰਨ-ਚਾਰ ਦਿਨ ਸ਼ਹਿਰ ਬੈਠਾ ਰਹਿੰਦਾ ਤਾਂ ਵਪਾਰ ਦਾ ਬੜਾ ਨੁਕਸਾਨ ਹੋਣਾ ਸੀ। ਜੇ ਉਹ ਵੀਰਵਾਰ ਤੇ ਸ਼ਨੀਚਰਵਾਰ ਨੂੰ ਦੁਕਾਨ ਨਾ ਲਾਉਂਦਾ ਤਾਂ ਹਫ਼ਤਾ ਭਰ ਵੀ ਘਰ ਦਾ ਖ਼ਰਚ ਚਲਾਉਣਾ ਮੁਸ਼ਕਲ ਹੋ ਜਾਣਾ ਸੀ। ਭੋਗ ਰਾਮ ਦੇ ਕਹਿਣ-ਸੁਣਨ ਕਰ ਕੇ ਧਨੰਜੈ ਬੁੱਢੀ ਕੋਲ ਰਹਿ ਪਿਆ ਸੀ।

ਜਾਲਾ ਕੱਟਣ ਮਗਰੋਂ ਤਿੰਨ-ਚਾਰ ਦਿਨ ਬੁੱਢੀ ਦੀਆਂ ਅੱਖਾਂ ਉਤੇ ਪੱਟੀ ਬੱਝੀ ਰਹੀ। ਚਾਰ ਦਿਨ ਮਗਰੋਂ ਘਰ ਜਾਣ ਦੀ ਇਜ਼ਾਜ਼ਤ ਮਿਲ ਗਈ। ਉਧਰ ਬਸੰਤੀ ਦੇ ਮਨ ਵਿਚ ਕਈ ਉਤਰਾ-ਚੜ੍ਹਾ ਆਏ। ਧਨੰਜੈ ਵੀ ਕੰਮ-ਕਾਰ ਵਿਚ ਰੁੱਝਿਆ ਬੰਦਾ ਹੈ। ਪਰ ਤਦ ਵੀ ਉਹ ਉਸ ਦੀ ਮਾਂ ਕੋਲ ਚਾਰ ਦਿਨ ਰਹਿ ਆਇਆ। ਕੀ ਇਸ ਦਾ ਇਹੋ ਕਾਰਨ ਹੈ ਕਿ ਉਹ ਪਰਉਪਕਾਰ ਕਰਕੇ ਖ਼ੁਸ਼ ਹੁੰਦਾ ਹੈ ? ਜੇ ਉਹ ਸਚੀਂ ਏਨਾ ਨਿਰਸੁਆਰਥ ਹੈ ਤਾਂ ਉਹ ਆਦਮੀ ਨਹੀਂ ਦੇਵਤਾ ਹੈ। ਪਰ ਇਹ ਗੱਲ ਉਹਦੇ ਮਨ ਨੂੰ ਨਾ ਜਚੀ। ਇਸ ਦਾ ਕਾਰਨ ਇਹ ਵੀ ਹੋ ਸਕਦਾ ਹੈ ਕਿ ਧਨੰਜੈ ਵੱਡੇ ਭਰਾ ਜੀ ਤੇ ਮਾਂ ਨੂੰ ਅਜੇਹੇ ਮੌਕੇ ਆਪਣਾ ਬਣਾ ਕੇ, ਉਹਦੇ ਨਾਲ ਮਿਲਣ ਦਾ ਰਾਹ ਸੌਖਾ ਕਰ ਰਿਹਾ ਹੋਵੇ ? ਇਹ ਗੱਲ ਉਹਦੇ ਮਨ ਵਿਚ ਆਉਂਦਿਆਂ ਹੀ ਕਈ ਤਰ੍ਹਾਂ ਦੇ ਭਾਵਾਂ ਦੀ ਇਕ ਲਹਿਰ, ਉੱਡਦੇ ਹੋਏ ਰੂੰ ਦੇ ਗੋਹੜੇ ਵਾਂਗ, ਦੂਰ ਤਕ ਫੈਲ ਗਈ। ਇਕਾਂਤ ਵਿਚ ਵਿਆਕੁਲ ਮਨ ਨਾਲ ਸਹੇਲਪੁਣਾ ਪਾ ਕੇ ਉਹ

ਸੁਆਦ-ਸੁਆਦ ਹੋ ਗਈ। ਉਹਨੂੰ ਇਕ ਗੁੱਝੀ ਕੰਬਣੀ ਦਾ ਅਨੁਭਵ ਹੋਇਆ। ਘਰੇ ਆ ਕੇ ਬੁੱਢੀ ਮਾਂ ਦੋ ਦਿਨ ਚੁੱਪ ਕਰਕੇ ਪਈ ਰਹੀ। ਕੁਝ ਦਿਨ ਮਗਰੋਂ ਅਖਾਂ ਦੀ ਪੱਟੀ ਖੋਲ੍ਹ ਦਿਤੀ ਗਈ। ਬੁੱਢੀ ਚੀਜ਼ਾਂ-ਵਸਤਾਂ ਦੀ ਪਛਾਣ ਕਰਨ ਲਗ ਪਈ। ਭੋਗ ਰਾਮ ਤੇ ਧਨੰਜੈ ਨੇ ਬੁੱਢੀ ਨੂੰ ਨਜ਼ਰ ਦਾ ਦਾਨ ਦੇ ਦਿਤਾ ਸੀ।

ਜਿਸ ਦਿਨ ਬੁੱਢੀ ਨੂੰ ਸ਼ਹਿਰ ਲਿਜਾਣਾ ਸੀ ਉਸ ਦਿਨ ਧਨੰਜੈ ਬਹੁਤ ਰੁੱਝਿਆ ਰਿਹਾ ਸੀ। ਬਸੰਤੀ ਚਾਹ ਫੜਾਉਣ ਵੇਲੇ ਉਸ ਦੇ ਮੂੰਹ ਵਲ ਸਿੱਧਾ ਤੱਕਦਿਆਂ ਮੁਸਕਰਾ ਪਈ ਸੀ। ਤੇ ਬਸ। ਪਰ ਉਹਨੇ ਜੁਆਬ ਵਿਚ ਉਸ ਨਾਲੋਂ ਵੀ ਵਧੇਰੇ ਅਰਥ-ਪੂਰਨ ਮੁਸਕਰਾਹਟ ਨਾਲ ਉਸ ਦਾ ਸੁਆਗਤ ਕੀਤਾ ਸੀ। ਇਕ ਸੋਹਣੀ-ਸੁਨੱਖੀ ਕੁੜੀ ਨੂੰ ਆਪਣੇ ਰੂਪ ਉਤੇ ਸੁਭਾਵਕ ਮਾਣ-ਭਰੋਸਾ ਹੋਣ ਕਰਕੇ, ਹਰ ਪਖੋਂ ਉਹਨੇ ਧਨੰਜੈ ਦੀ ਸ਼ਖ਼ਸੀਅਤ ਦੀਆਂ ਮੂਲ ਵਿਸ਼ੇਸ਼ਤਾਈਆਂ ਨੂੰ ਅੱਖੋਂ ਉਹਲੇ ਕਰਕੇ, ਆਕੜ-ਹੰਕਾਰ ਨਾਲ ਇਹੋ ਸੋਚਿਆ ਸੀ ਕਿ ਬੁੱਢੀ ਲਈ ਧਨੰਜੈ ਇਹ ਸਾਰੀ ਖੇਚਲ ਕਾਹਦੇ ਲਈ ਕਰਦਾ ਫਿਰਦਾ ਹੈ ? ਕੀ ਸਿਰਫ਼ ਬੁੱਢੀ ਦੀ ਤਰਸਯੋਗ ਹਾਲਤ ਦੇ ਕਾਰਨ ਹੀ ਧਨੰਜੈ ਨੇ ਇਹ ਮੋਹ ਤੇ ਉਦਾਰਤਾ ਵਿਖਾਈ ਹੈ ? ਇਹਦਾ ਸਭ ਤੋਂ ਵੱਡਾ ਕਾਰਨ ਸ਼ਾਇਦ ਬਸੰਤੀ ਦੀ ਬੁੱਢੀ ਮਾਂ ਹੀ ਲਗਦੀ ਹੈ।

ਜਿਸ ਦਿਨ ਬੁੱਢੀ ਸ਼ਹਿਰੋਂ ਮੁੜੀ ਸੀ ਉਸ ਦਿਨ ਧਨੰਜੈ ਵੀ ਆਇਆ ਸੀ। ਉਹਨੇ ਸਾਰੀ ਗੱਲ ਭੋਗ ਰਾਮ ਨੂੰ ਬੜੇ ਵਿਸਥਾਰ ਨਾਲ ਦੱਸੀ ਸੀ ਕਿ ਬੁੱਢੀ ਦੇ ਨਾਲ ਰਹਿੰਦਿਆਂ ਉਹਨੂੰ ਸ਼ਹਿਰ ਵਿਚ ਕਿੰਨੀ ਤਕਲੀਫ਼ ਹੋਈ। ਉਸ ਵੇਲੇ ਬਸੰਤੀ ਵੀ ਉਥੇ ਹੀ ਸੀ। ਕੀਲੀ ਹੋਈ ਉਹ ਉਸ ਦੀਆਂ ਗੱਲਾਂ ਸੁਣ ਰਹੀ ਸੀ। ਉਹਦਾ ਗੱਲ ਕਰਨ ਦਾ ਢੰਗ ਵੀ ਬੜਾ ਮਨ ਮੋਹਣਾ ਹੈ। ਉਹ ਕਿੰਨੀ-ਸੋਹਣੀ ਤਰ੍ਹਾਂ ਗੱਲ ਕਰ ਸਕਦਾ ਹੈ ਤੇ ਆਵਾਜ਼ ਵੀ ਉਹਦੀ ਮਰਦਾਵੀਂ ਹੈ। ਆਦਮੀ ਵੀ ਖ਼ਾਸਾ ਸਿਆਣਾ ਹੈ। ਉਹਦੀਆਂ ਗੱਲਾਂ ਤੋਂ ਬਸੰਤੀ ਨੂੰ ਇਹ ਪਤਾ ਵੀ ਲਗ ਗਿਆ ਕਿ ਉਹਦਾ ਸ਼ਹਿਰ ਵਿਚ ਕਿੰਨਾ ਅਸਰ-ਰਸੂਖ਼ ਹੈ।

ਉਸ ਦਿਨ ਸ਼ਾਮ ਵੇਲੇ ਉਹ ਘਰ ਪਹੁੰਚੇ ਸਨ। ਇਸ ਕਰਕੇ ਰਾਤ ਦੀ ਰੋਟੀ ਖਾਣ ਲਈ ਧਨੰਜੈ ਨੂੰ ਉਹਨਾਂ ਰੋਕ ਲਿਆ ਸੀ। ਬਸੰਤੀ ਨੇ ਉਹਦੇ ਲਈ ਬਾਹਰਲੇ ਕਮਰੇ ਵਿਚ ਬਿਸਤਰਾ ਵੀ ਵਿਛਾ ਦਿਤਾ ਸੀ।

ਉਸ ਦਿਨ ਪਹਿਲਾਂ ਧਨੰਜੈ ਨੇ ਹੀ ਉਹਨੂੰ ਸੱਦ ਕੇ ਉਸ ਨਾਲ ਗੱਲ-ਬਾਤ ਸ਼ੁਰੂ ਕੀਤੀ ਸੀ। ਉਸ ਕਿਹਾ ਸੀ, "ਬਸੰਤੀ, ਅੱਜ ਸਣੇਂ ਮੈਂ ਤੁਹਾਡੇ ਘਰ ਪੰਜ ਵਾਰੀ ਆਇਆ ਹਾਂ। ਪਰ ਤੂੰ ਮੈਨੂੰ ਅਜ ਤਕ ਕਿਸੇ ਵੀ ਰਿਸ਼ਤੇ ਨਾਲ ਨਹੀਂ ਬੁਲਾਇਆ, ਸਗੋਂ ਜੇ ਕੁਝ ਪੁੱਛਾਂ ਵੀ ਤਾਂ ਬੜੀ ਮੁਸ਼ਕਲ ਨਾਲ ਜੁਆਬ ਦਿਨੀਂ ਏਂ। ਮੈਂ ਕੋਈ 'ਗੋਰੀਆਂ' (ਸਥਾਨਕ ਮੁਸਲਮਾਨ) ਦੇ ਘਰ ਆਇਆ ਹੋਇਆ ਸਾਈਂ ਆਂ ?"

ਬਸੰਤੀ ਨੇ ਕੋਈ ਜੁਆਬ ਨਾ ਦਿਤਾ ਤੇ ਉਹਦੇ ਮੂੰਹ ਵਲ ਤੱਕਦਿਆਂ, ਸੰਗਦਿਆਂ ਹੱਸਦੀ ਰਹੀ। ਹੱਸਦਿਆਂ ਉਹਦੀਆਂ ਗੱਲ੍ਹਾਂ ਵਿਚ ਦੋ ਬੜੇ ਪਿਆਰੇ ਟੋਏ ਪੈਂਦੇ ਦਿੱਸੇ। ਉਹ ਬੜੀ ਆਕਰਸ਼ਕ ਲਗ ਰਹੀ ਸੀ। ਮੁਟਿਆਰ ਕੁੜੀ ਦੀ ਸੁਭਾਵਕ ਬੁਧੀ ਨਾਲ ਉਹ ਸਮਝ ਗਈ ਸੀ ਕਿ ਇਹ ਗੱਲ ਉਹ ਸ਼ਕਾਇਤ ਕਰਨ ਲਈ ਨਹੀਂ ਸੀ ਕਹਿ ਰਿਹਾ। ਉਹ ਤਾਂ ਉਸ ਨਾਲ ਗੱਲ-ਬਾਤ ਕਰਨ ਦਾ ਬਹਾਨਾ ਲੱਭ ਰਿਹਾ ਸੀ। ਉਹ ਤਾਂ ਸ਼ਾਇਦ ਉਸ ਦੇ ਮਨ ਦੀ ਗੱਲ ਬਾਹਰ ਕਢਾਉਣਾ ਚਾਹੁੰਦਾ ਸੀ। ਜਾਂ ਫੇਰ ਗੱਲ-ਬਾਤ ਕਰਕੇ ਆਪਣੇ ਪ੍ਰਤੀ ਉਹਦਾ ਪਿਆਰ ਜਗਾਉਣਾ ਚਾਹੁੰਦਾ ਸੀ। ਕਿਉਂਕਿ ਨੌਜਵਾਨ ਕੁੜੀ ਦੇ ਸਾਹਮਣੇ ਹਰ ਆਦਮੀ ਬਘਿਆੜ ਬਣ ਜਾਂਦਾ ਹੈ, ਤੇ ਵਿਰਲਾ-ਵਾਂਝਾ ਗੰਭੀਰ ਆਦਮੀ ਵੀ ਅਜੇਹੇ ਖ਼ਾਸ ਮੌਕੇ ਉਤੇ ਸੌਣ-ਭਾਦੋਂ ਵਿਚ ਨੱਚਦੇ ਮੋਰ ਵਾਂਗ ਨਾਚ ਕਰਨ ਲਗ ਪੈਂਦਾ। ਅਜੇਹੇ ਵੇਲੇ ਮਰਦ ਦਾ ਦ੍ਰਿੜ੍ਹ ਤੇ ਸਖਤ ਮਨ ਵੀ ਡਾਵਾਂ ਡੋਲ ਹੋ ਜਾਂਦਾ ਹੈ।

ਬਸੰਤੀ ਨੇ ਭਾਵੇਂ ਜੁਆਬ ਤਾਂ ਕੋਈ ਨਹੀਂ ਸੀ ਦਿਤਾ, ਪਰ ਫੇਰ ਵੀ ਉਸ ਨਾਲ ਗੱਲ ਕਰਨ ਦੀ ਇੱਛਾ ਮੋੜਿਆਂ ਨਹੀਂ ਸੀ ਮੁੜਦੀ। ਉਸ ਪੁੱਛਿਆ, "ਤੁਹਾਨੂੰ ਦੂਜਿਆਂ ਉਤੇ ਪਰਉਪਕਾਰ ਕਰਨਾ ਏਨਾ ਚੰਗਾ ਕਿਉਂ ਲਗਦਾ ਏ ?" ਉਸ ਪਿਛੋਂ ਅਚਾਨਕ ਹੀ ਉਹਦੇ ਮੂੰਹੋਂ ਨਿਕਲ ਗਿਆ, "ਤੁਸੀਂ ਕਿੰਨੇ ਚੰਗੇ ਓ।" ਉਹ ਬੜੇ ਗਹੁ ਨਾਲ ਉਹਦੀ ਗੱਲ ਸੁਣ ਰਿਹਾ ਸੀ ਤੇ ਉਹਦਾ ਜੁਆਬ ਦੇਣ ਲਈ ਸੋਚ ਜਿਹੀ ਵਿਚ ਪਿਆ ਜਾਪਦਾ ਸੀ। ਪਰ ਫੇਰ ਧਨੰਜੈ ਨੇ ਹੌਲੀ-ਜਿਹੀ ਕਿਹਾ ਸੀ, "ਬਸੰਤੀ, ਇਨਸਾਨ ਹਮੇਸ਼ਾਂ ਹਰ ਕੰਮ ਸਿਰਫ਼ ਆਪਣੇ ਭਲੇ ਲਈ ਹੀ ਨਹੀਂ ਕਰਦਾ। ਆਪਣਾ ਸੁਆਰਥ ਲੁਕਾ ਕੇ ਰਖਦਿਆਂ ਦੂਜੇ ਦਾ ਉਪਕਾਰ ਕਰਨਾ ਹੁਣ ਮਨੁੱਖ ਨੇ ਸਿੱਖ ਲਿਆ ਹੈ।"

ਉਸੇ ਵੇਲੇ ਅੰਦਰੋਂ ਵੱਡੇ ਭਰਾ ਜੀ ਦੀ ਆਵਾਜ਼ ਸੁਣਾਈ ਦਿਤੀ। ਬਸੰਤੀ ਨੂੰ ਬੁਲਾ ਰਹੇ ਸਨ। ਉਹ ਭਰਾ ਜੀ ਕੋਲ ਚਲੀ ਗਈ। ਉਹਨਾਂ ਕਿਹਾ, "ਮੇਰੇ ਕਮਰੇ ਦੇ ਟੰਗਣੇ ਉਤੇ ਇਕ ਧੋਤੀ ਟੰਗੀ ਪਈ ਹੈ। ਉਹ ਭਾਈ ਸਾਹਿਬ ਨੂੰ ਬਦਲਣ ਲਈ ਦੇ ਆ।" ਭਾਬੀ ਉਸ ਵੇਲੇ ਰਸੋਈ ਵਿਚ ਰੋਟੀ-ਟੁਕ ਦੇ ਆਹਰ ਲੱਗੀ ਹੋਈ ਸੀ। ਬਸੰਤੀ ਜਦੋਂ ਧਨੰਜੈ ਨੂੰ ਧੋਤੀ ਫੜਾਉਣ ਗਈ ਤਾਂ ਉਹ ਉਹਦੇ ਬੜਾ ਨੇੜੇ ਹੋ ਕੇ ਹੌਲੀ-ਜਿਹੀ ਬੋਲਿਆ, "ਅੱਛਾ ਬਸੰਤੀ, ਜਦੋਂ ਦਿਨੇ ਤੂੰ ਵਿਹਲੀ ਹੁਨੀ ਏਂ ਉਦੋਂ ਕੁਝ ਸੋਚਦੀ ਨਹੀਂ ਹੁੰਦੀ ?" ਬਸੰਤੀ ਨੂੰ ਜੁਆਬ ਨਹੀਂ ਸੁਝਿਆ। ਆਪਣੇ ਦੋਹਾਂ ਹੱਥਾਂ ਨਾਲ ਉਸ ਮੂੰਹ ਢੱਕ ਲਿਆ ਤੇ ਖ਼ਾਸਾ ਚਿਰ ਅਹਿੱਲ ਖੜੋਤੀ ਰਹੀ। ਉਹਨੇ ਆਪਣੀ ਆਵਾਜ਼ ਵਿਚ ਮਿਠਾਸ ਘੋਲਦਿਆਂ ਕਿਹਾ, "ਤੂੰ ਬੜੀ ਚੰਗੀ ਕੁੜੀ ਏਂ। ਤੇ ਇਸੇ ਕਰਕੇ ਮੇਰੀ ਪੁੱਛੀ ਗੱਲ ਦਾ ਸਿੱਧਾ ਜੁਆਬ ਤੈਥੋਂ ਨਹੀਂ ਦਿਤਾ ਗਿਆ।

ਇਸ ਗੱਲ ਦਾ ਤਾਂ ਮੈਨੂੰ ਪਤਾ ਹੈ। ਤੇ ਇਕ ਤਰ੍ਹਾਂ ਨਾਲ ਮੈਨੂੰ ਜੁਆਬ ਮਿਲ ਵੀ ਗਿਆ ਹੈ।''

ਇਹ ਗੱਲ ਸੁਣਨ ਪਿਛੋਂ ਬਸੰਤੀ ਉਸ ਕੋਲ ਖੜੋ ਨਹੀਂ ਸਕੀ। ਬਿਨਾਂ ਕੁਝ ਕਹਿਆਂ-ਸੁਣਿਆਂ ਰਸੋਈ ਵਲ ਤੁਰ ਗਈ। ਉਹਦਾ ਦਿਲ ਜ਼ੋਰ-ਜ਼ੋਰ ਦੀ ਧੜਕ ਰਿਹਾ ਸੀ।

ਹੋਲੀ ਹੌਲੀ ਬਸੰਤੀ ਦੀ ਧਨੰਜੈ ਦੇ ਸਾਹਮਣੇ ਆਉਣ ਦੀ ਸੰਗ ਲੱਥ ਗਈ। ਕਾਰਨ ਇਹ ਸੀ ਕਿ ਉਨ੍ਹਾਂ ਦਾ ਸਾਰਾ ਟੱਬਰ ਉਹਦੀ ਬੜੀ ਤਾਰੀਫ਼ ਕਰਦਾ ਸੀ। ਮਾਂ ਕਹਿੰਦੀ ਸੀ, ''ਇਹ ਕਿਸੇ ਜਨਮ 'ਚ ਮੇਰਾ ਪੁੱਤਰ ਹੋਣਾ ਏਂ। ਪਹਿਲਾਂ ਸੋਚਦੀ ਸਾਂ ਕਿ, ਮੇਰਾ ਸਿਰਫ਼ ਇਕੋ ਪੁੱਤਰ ਏ। ਪਰ ਹੁਣ ਧਨੰਜੈ ਵੀ ਮੇਰਾ ਹੀ ਪੁੱਤਰ ਏ।'' ਭਰਾ ਜੀ ਕਹਿੰਦੇ ਸਨ, ''ਧਨੰਜੈ ਵਰਗਾ ਨੌਜਵਾਨ ਕੋਈ ਵਿਰਲਾ ਹੀ ਹੋਏਗਾ। ਜੇ ਕਿਧਰੇ ਉਸ ਵਾਂਗ ਮੈਂ ਵੀ ਉਦਾਰ-ਚਿਤ ਹੋ ਸਕਦਾ ਹੁੰਦਾ ਤਾਂ ਮੇਰੇ ਧੰਨ ਭਾਗ ਸਨ, ਕਿਉਂਕਿ ਅਜੇਹੇ ਲੋਕਾਂ ਦੇ ਸੰਪਰਕ ਵਿਚ ਆਉਣਾ ਵੀ ਚੰਗੇ ਭਾਗਾਂ ਵਾਲੀ ਗੱਲ ਹੈ।''

ਬਸੰਤੀ ਇਹ ਸਾਰੀਆਂ ਗੱਲਾਂ ਸੁਣ ਕੇ ਬੜੀ ਖ਼ੁਸ਼ ਹੁੰਦੀ ਹੈ। ਧਨੰਜੈ ਨਾਲ ਉਹਨੂੰ ਬੜੀ ਅਪਣੱਤ ਮਹਿਸੂਸ ਹੁੰਦੀ ਹੈ। ਜੁਆਨ ਹੋਣ ਤੋਂ ਪੰਜ ਵਰ੍ਹੇ ਬਾਅਦ ਅਚਾਨਕ ਆਪਣੇ ਮਨ ਤੇ ਇੱਛਾਵਾਂ ਵਿਚ ਅਜੇਹੀ ਤਬਦੀਲੀ ਵੇਖ ਕੇ ਆਸ਼ਾ-ਨਿਰਾਸ਼ਾ ਨਾਲ ਅਕਸਰ ਤ੍ਰਭਕ ਉਠਦੀ ਹੈ।

## ਤਿੰਨ

ਪਾਭਚਿਲਾ ਦੇ ਸਾਰੇ ਲੋਕ ਧਨੰਜੈ ਨੂੰ ਚੰਗਾ ਸਮਝਦੇ ਹਨ। ਇਹ ਗੱਲ ਵੀ ਸਾਰੇ ਜਾਣਦੇ ਹਨ ਕਿ ਧਨੰਜੈ ਕਿਹੋ-ਜਿਹਾ ਬੰਦਾ ਹੈ। ਪਰ ਇਸ ਗੱਲ ਦਾ ਕਿਸੇ ਨੂੰ ਪਤਾ ਨਹੀਂ ਕਿ ਉਹ ਕਿਥੋਂ ਦਾ ਰਹਿਣ ਵਾਲਾ ਹੈ ਤੇ ਏਥੇ ਕਿਧਰੋਂ ਆ ਕੇ ਵਸਿਆ ਹੈ। ਪਰ ਤਦ ਵੀ ਪਾਭਚਿਲਾ ਦੇ ਲੋਕ ਉਹਨੂੰ ਆਪਣੇ ਪਿੰਡ ਦਾ ਬੰਦਾ ਹੀ ਸਮਝਦੇ ਹਨ।

ਸੰਨ ਪੰਜਾਹ ਵਿਚ ਜਦੋਂ ਭੁਚਾਲ ਆਇਆ ਸੀ, ਉਹਨੀਂ ਦਿਨੀਂ ਹੀ ਉਹ ਕਿਧਰੋਂ ਆ ਕੇ ਏਥੇ ਰਹਿਣ ਲਗ ਪਿਆ ਸੀ। ਉਹ ਬੜਾ ਗੁਣੀ ਬੰਦਾ ਹੈ। ਉਹ ਸਭ ਨਾਲ ਮਿੱਠੀ-ਜ਼ਬਾਨ ਵਿਚ ਗੱਲ ਕਰਦਾ ਹੈ। ਔਖ-ਸੌਖ ਵੇਲੇ ਉਸੇ ਦੀ ਸਲਾਹ ਕੰਮ ਆਉਂਦੀ ਹੈ। ਨਾਲੇ ਉਹ ਹੋਮੋਪੈਥੀ ਦਾ ਡਾਕਟਰ ਵੀ ਹੈ। ਲੋਕਾਂ ਨੂੰ ਉਸ ਉਤੇ ਅਸਲੀ ਡਾਕਟਰਾਂ ਨਾਲੋਂ ਵੀ ਵਧੇਰੇ ਭਰੋਸਾ ਹੈ। ਰੋਗੀ ਦਾ ਮੂੰਹ ਵੇਖ ਕੇ ਹੀ

ਬੀਮਾਰੀ ਦਾ ਅੰਦਾਜ਼ਾ ਲਾ ਲੈਂਦਾ ਹੈ। ਉਸ ਦੇ ਆਉਣ ਪਿਛੋਂ ਪਿੰਡ ਨੇ ਖ਼ਾਸੀ ਤਰੱਕੀ ਕੀਤੀ ਹੈ। ਉਸ ਦੀ ਖੇਚਲ ਤੋਂ ਬਿਨਾਂ ਏਡੀ ਛੇਤੀ ਮਿਡਲ ਸਕੂਲ ਬਣ ਹੀ ਨਹੀਂ ਸੀ ਸਕਦਾ। ਪਾਭਚਿਲਾ ਤੋਂ ਬੋਰਬੋਰੀ ਤਕ ਜਿਹੜੀ ਸੜਕ ਬਣੀ ਹੈ, ਉਸ ਕੰਮ ਲਈ ਉਸ ਨੇ ਹੀ ਲੋਕਾਂ ਕੋਲੋਂ ਦਸਖ਼ਤ ਕਰਵਾ ਕੇ, ਸਰਕਾਰ ਨਾਲ ਕਿੰਨਾ ਲੜਾਈ-ਝਗੜਾ ਕੀਤਾ ਸੀ। ਇਹ ਗੱਲ ਸੁਣ ਕੇ ਬੰਦਾ ਹੈਰਾਨ ਹੀ ਹੋ ਜਾਂਦਾ ਹੈ। ਇਸ ਗੱਲ ਦਾ ਵੀ ਆਮ ਲੋਕਾਂ ਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਪਾਭਚਿਲਾ ਵਿਚ ਸਲੋਤਰਖ਼ਾਨਾ ਬਣਾਉਣ ਵਿਚ ਉਸੇ ਦਾ ਹੀ ਹੱਥ ਸੀ। ਹੁਣ ਉਹ ਇਕ ਸਹਿਕਾਰੀ ਸੰਮਤੀ ਬਣਾਉਣ ਲਈ ਲੋਕਾਂ ਨੂੰ ਸਹਿਮਤ ਕਰਾ ਰਿਹਾ ਹੈ। ਜੇ ਉਹ ਖੇਚਲ ਨਾ ਕਰਦਾ ਤਾਂ ਸਰਕਾਰ ਕੋਲੋਂ ਏਨੀ ਚੰਗੀ ਖਾਦ ਤੇ ਬੀਜ ਆਦਿ ਕਿਸਾਨਾਂ ਨੂੰ ਨਹੀਂ ਸਨ ਮਿਲ ਸਕਦੇ।

ਸੰਨ ਪੰਜਾਹ ਵਿਚ ਕਿਸੇ ਮਹੀਨੇ ਧਨੰਜੈ ਅਚਾਨਕ ਪਾਭਚਿਲਾ ਆ ਗਿਆ ਸੀ। ਉਹਨੇ ਪਿੰਡ ਦੇ ਕਈ ਬੰਦਿਆਂ ਨੂੰ ਨਿਮਰਤਾ ਨਾਲ ਦੱਸਿਆ ਸੀ ਕਿ ਉਹ ਉੱਤਰੀ ਅਸਾਮ ਦੇ ਇਕ ਸ਼ਹਿਰੋਂ ਆਇਆ ਹੈ। ਉਹ ਆਪਣਾ ਆਜ਼ਾਦ ਰੋਜ਼ਗਾਰ ਲੱਭਣ ਲਈ ਸਰਕਾਰੀ ਨੌਕਰੀ ਤੋਂ ਅਸਤੀਫ਼ਾ ਦੇ ਕੇ ਆਇਆ ਹੈ। ਉਹ ਮੈਟ੍ਰਿਕ ਪਾਸ ਹੈ। ਨਾਲੇ ਉਹ ਹੋਮੋਪੈਥੀ ਦਾ ਇਲਾਜ ਵੀ ਕਰਨ ਜਾਣਦਾ ਹੈ। ਲੋਕਾਂ ਨੇ ਸਕੂਲ ਦੇ ਕੋਲ, ਰੂੜੀ ਵਾਲੀ ਥਾਂ, ਉਹਦੇ ਲਈ ਇਕ ਕੋਠਾ ਛੱਤ ਦਿਤਾ ਸੀ।

ਲੋਕ ਉਹਦੇ ਚੰਗੇ ਸੁਭਾ ਕਰਕੇ ਉਸ ਉਤੇ ਬੜੇ ਖ਼ੁਸ਼ ਸਨ। ਹੋਮੋਪੈਥੀ ਦੇ ਇਲਾਜ ਵਿਚੋਂ ਵੀ ਕੁਝ ਪੈਸੇ ਉਸ ਨੂੰ ਬਣਨ ਲਗ ਪਏ ਸਨ। ਹੋਮੋਪੈਥੀ ਦੀਆਂ ਦੁਆਈਆਂ ਦੀ ਕੀਮਤ ਵੀ ਘੱਟ ਹੁੰਦੀ ਹੈ। ਸੋਨਾਈਪਰੀਏ ਗ਼ਰੀਬਾਂ ਕੋਲ ਇਸ ਤੋਂ ਵਧੇਰੇ ਮੁੱਲ ਦੀਆਂ ਦੁਆਈਆਂ ਖ਼ਰੀਦਣ ਦੀ ਪਹੁੰਚ ਵੀ ਨਹੀਂ। ਇਸ ਕਰਕੇ ਨਿਆਣੇ-ਨਿੱਕੇ ਤੇ ਬੀਮਾਰ ਤੀਵੀਂਆਂ ਲਈ ਉਹ ਹੋਮੋਪੈਥੀ ਦੀ ਦੁਆਈ ਹੀ ਖ਼ਰੀਦਦੇ ਹਨ। ਪਰ ਇਹ ਗੱਲ ਵੀ ਨਹੀਂ ਕਿ ਧਨੰਜੈ ਸਿਰਫ਼ ਹੋਮੋਪੈਥੀ ਦਾ ਇਲਾਜ ਹੀ ਕਰਦਾ ਹੈ। ਦੁਆਈ-ਬੂਟੀ ਦੇਣ ਜਾਂ ਪਰਹੇਜ਼ ਆਦਿ ਦੇ ਸਬੰਧ ਵਿਚ ਉਹ ਆਪਣੀਆਂ ਡਾਕਟਰੀ ਪੁਸਤਕਾਂ ਵਿਚ ਲਿਖੇ ਇਲਾਜ ਜਾਂ ਜ਼ਾਤ-ਪਾਤ ਦਾ ਕੋਈ ਵਿਚਾਰ ਨਹੀਂ ਕਰਦਾ। ਉਹ ਭਾਵੇਂ ਅਸਲ ਵਿਚ ਇਲਾਜ ਹੋਮੋਪੈਥੀ ਦਾ ਹੀ ਕਰਦਾ ਹੈ, ਪਰ ਮਲੇਰੀਏ ਬੁਖ਼ਾਰ ਵਿਚ ਕੁਨੈਨ ਹੀ ਦਿੰਦਾ ਹੈ। ਖੰਘ ਹੋਵੇ ਤਾਂ ਚਵਣ-ਪਰਾਸ਼ ਦਿੰਦਾ ਹੈ। ਰੋਗੀ ਕਮਜ਼ੋਰ ਹੋਵੇ ਤਾਂ ਸਾਰੀਬਾਦੀ ਸਾਲਸਾ ਦੇ ਦਿੰਦਾ ਹੈ। ਹਸਪਤਾਲ ਏਥੇ ਹੈ ਨਹੀਂ। ਪਿੰਡ ਅਜੇਹੇ ਥਾਂ ਹੈ ਕਿ ਚਿੱਕੜ-ਗਾਰੇ ਤੇ ਡੂੰਮ੍ਹਾਂ ਕਰਕੇ ਡਾਕਟਰ ਏਥੋਂ ਤਕ ਕੋਈ ਪਹੁੰਚ ਨਹੀਂ ਸਕਦਾ। ਅਜੇਹੀ ਥਾਂ ਉਤੇ ਧਨੰਜੈ ਹੀ ਵੈਦ-ਹਕੀਮ ਹੈ ਤੇ ਉਹੋ ਨਿਰਆਸਰੇ ਲੋਕਾਂ ਦਾ ਸਹਾਰਾ।

ਜਿਥੇ ਲੋਕਾਂ ਨੇ ਉਹਨੂੰ ਕੋਠਾ ਛੱਤ ਕੇ ਦਿਤਾ ਸੀ ਉਹ ਥਾ ਉਹਨੇ ਬੜੀ ਸੋਹਣੀ ਬਣਾ ਲਈ ਹੈ। ਉਹ ਥਾਂ ਧੂਲਾ ਰਾਮ ਸੈਕੀਆ ਦੀ ਸੀ। ਹੁਣ ਉਹਨੇ ਧੂਲਾ ਰਾਮ ਸੈਕੀਆ ਨੂੰ ਪੈਸੇ ਦੇ ਕੇ ਉਹ ਖ਼ਰੀਦ ਲਿਆ ਹੈ ਤੇ ਆਪਣੇ ਨਾਂ ਦਾ ਮਿਆਦੀ ਪਟਾ ਬਣਵਾ ਕੇ ਕਾਗ਼ਜ਼ੀ ਕਾਰਵਾਈ ਕਰ ਲਈ ਹੈ। ਚਾਰ ਕਮਰਿਆਂ ਵਾਲਾ ਇਕ ਮਕਾਨ ਬਣਵਾ ਲਿਆ। ਇਕ ਕਮਰੇ ਵਿਚ ਆਏ-ਗਏ ਰੋਗੀਆਂ ਦੇ ਬੈਠਣ ਦਾ ਪ੍ਰਬੰਧ ਕਰ ਦਿਤਾ। ਹੌਲੀ-ਹੌਲੀ ਉਹਨੇ ਸਟੇਥੋਸਕੋਪ, ਅਲਮਾਰੀ ਤੇ ਸਾਈਕਲ ਵੀ ਖ਼ਰੀਦ ਲਿਆ। ਉਹਨੂੰ ਮਿਡਲ ਸਕੂਲ ਦਾ ਮੁਖ-ਅਧਿਆਪਕ ਬਣਾਉਣ ਲਈ ਲੋਕ ਬੜਾ ਜ਼ੋਰ ਲਾ ਰਹੇ ਸਨ। ਉਸ ਉਨ੍ਹਾਂ ਨੂੰ ਨਿਮਰਤਾ ਨਾਲ ਇਨਕਾਰ ਕਰਦਿਆਂ ਕਿਹਾ, "ਇਕ ਹੱਥ ਨਾਲ ਦੋ 'ਸ਼ੋਲਾਂ' (ਇਕ ਤਰ੍ਹਾਂ ਦੀ ਲੰਮੀ ਮੱਛੀ) ਨਹੀਂ ਫੜੀਆਂ ਜਾ ਸਕਦੀਆਂ ਹੁੰਦੀਆਂ।"

ਹੁਣ ਤਕ ਉਹਨੇ ਜਨਤਾ ਦੀ ਸੇਵਾ ਕੀਤੀ ਹੈ। ਇਕਾਂਤ ਵਿਚ ਬਹਿ ਕੇ ਡਾਕਟਰੀ ਦੀਆਂ ਕਿਤਾਬਾਂ ਪੜ੍ਹਦਾ ਰਿਹਾ ਹੈ। ਰੋਗੀਆਂ ਲਈ ਆਪ ਔਖਾ ਹੋ ਕੇ ਉਨ੍ਹਾਂ ਦਾ ਭਲਾ ਕਰਨ ਵਿਚ ਉਹਨੂੰ ਤਸੱਲੀ ਮਿਲਦੀ ਰਹੀ ਹੈ। ਬੀਤੇ ਦਿਨਾਂ ਦੀਆਂ ਅਸਹਿ ਘਟਨਾਵਾਂ ਦੀ ਯਾਦ ਉਹਦੇ ਮਨ ਨੂੰ ਦੁਖੀ ਨਹੀਂ ਸੀ ਕਰ ਸਕਦੀ। ਉਹਦੇ ਜੀਵਨ ਨੂੰ ਇਕ ਸੇਧ ਮਿਲ ਗਈ ਸੀ। ਉਹਨੂੰ ਜਿਊਣ ਦੇ ਅਰਥ ਲੱਭ ਪਏ ਸਨ। ਕਲ੍ਹ ਬਸੰਤੀ ਕੋਲੋਂ ਮੁੜਣ ਪਿਛੋਂ ਉਹਨੇ ਜੀਵਨ ਦਾ ਇਕ ਹੋਰ ਡੂੰਘਾ ਅਰਥ ਲੱਭ ਲਿਆ ਸੀ, ਪਰ ਤਦ ਵੀ ਉਹਨੂੰ ਬੜੀ ਪਰੇਸ਼ਾਨੀ ਹੋ ਰਹੀ ਸੀ। ਉਸ ਅੰਦਰ ਪਹਿਲਾਂ ਵਰਗੀ ਆਤਮ-ਸੰਤੁਸ਼ਟੀ, ਮਨਯੋਗ ਤੇ ਯਥਾਰਥ ਨੂੰ ਨਿਡਰਤਾ ਨਾਲ ਝੱਲਣ ਦੀ ਸ਼ਕਤੀ ਕੁਝ ਕਮਜ਼ੋਰ ਪੈ ਗਈ ਸੀ। ਗੁੱਝੇ ਤੌਰ ਤੇ ਹੀ ਉਹਦੇ ਮਨ ਵਿਚ ਭਾਂਤ-ਭਾਂਤ ਦੇ ਰੰਗ-ਬਰੰਗੇ ਭਾਵ ਝਲਕਣ ਲਗ ਪਏ ਸਨ। ਲਾਲਸਾ ਜਾਗ ਪਈ ਸੀ। ਉਸ ਆਪਣੇ ਆਪ ਨੂੰ ਸਮਝਣ ਦਾ ਯਤਨ ਕੀਤਾ। ਉਹਦੇ ਮਨ ਵਿਚ ਬੜੇ ਪ੍ਰਸ਼ਨ ਉਠੇ। ਅਸਲੀ ਸੁਖ ਕਿਥੋਂ ਮਿਲਦਾ ਹੈ? ਸ਼ੰਕਰ ਗੁਰੂ ਨੇ ਕਿਹਾ ਹੈ, "ਹਰੀ ਦੀ ਭਗਤੀ ਵਿਚ, ਹਰੀ ਦੇ ਦਾਸ ਬਣ ਕੇ, ਆਪਣਾ ਆਪ ਉਸ ਨੂੰ ਸਮਰਪਣ ਕਰਨ ਵਿਚ ਹੀ ਸੁਖ ਹੈ।" ਸੁਆਮੀ ਜੀ ਕਹਿੰਦੇ ਹਨ, "ਮਨੁੱਖਤਾ ਦੀ ਸੇਵਾ ਵਿਚ। ਆਮ ਜਨਤਾ ਦੀ ਪੂਜਾ ਵਿਚ।" ਉਹਦੇ ਮਨ ਨੂੰ ਬੜਾ ਦੁੱਖ ਹੋਇਆ। ਮਨ 'ਚੋਂ ਸੱਧਰ ਉਠੀ ਕਿ ਕਾਸ਼। ਉਹਨੂੰ ਅੱਗੋਂ ਹੋਰ ਪੜ੍ਹਨ ਦਾ ਮੌਕਾ ਮਿਲ ਜਾਂਦਾ। ਹੁਣ ਵੀ ਜੇ ਕਿਤਾਬਾਂ ਪੜ੍ਹਨ ਦੀ ਸਹੂਲਤ ਕਿਧਰੇ ਮਿਲ ਸਕਦੀ ਹੁਦੀ, ਤਾਂ ਉਹਨੂੰ ਆਪਣੇ ਕਿੰਨੇ ਹੀ ਪ੍ਰਸ਼ਨਾਂ ਦੇ ਉੱਤਰ ਮਿਲ ਜਾਂਦੇ। ਪਰ ਉੱਤਰਾਂ ਵਿਚ ਵੀ ਤਾਂ ਸ਼ੱਕ ਦੀ ਗੁੰਜਾਇਸ਼ ਹੋ ਸਕਦੀ ਹੈ। ਜੀਵਨ ਦੀ ਏਸ ਖੁਲ੍ਹੀ ਖੇਡ ਵਿਚ ਸ਼ਾਇਦ ਕਿਸੇ ਪ੍ਰਸ਼ਨ ਦਾ ਵੀ ਕੋਈ ਪ੍ਰਮਾਣੀਕ ਹੱਲ ਨਹੀਂ ਹੈ। ਪਰ ਫੇਰ ਵੀ ਉਹਨੂੰ ਲੋਕਾਂ ਦੇ ਭਲੇ ਲਈ ਕੰਮ

ਕਰਕੇ ਖ਼ੁਸ਼ੀ ਮਿਲਦੀ ਹੈ। ਇਹ ਸੁਖ ਰੋਮ-ਰੋਮ ਵਿਚ ਸਮਾਇਆ ਹੋਇਆ ਹੈ। ਦੁਖ-ਕਸ਼ਟਾਂ ਨੇ ਉਹਦੇ ਸੁਖ ਦੇ ਅਨੁਭਵ ਗਿਆਨ ਨੂੰ ਵਧਾ ਦਿਤਾ ਹੈ।

ਅੱਜ ਉਹ ਕਲ੍ਹ ਦੀ ਗੱਲ ਸੋਚ ਕੇ ਵਧੇਰੇ ਸੁਚੇਤ ਹੋ ਗਿਆ ਹੈ। ਕਿਧਰੇ ਆਪਣੇ ਮਨ ਦੀ ਗੱਲ ਬਸੰਤੀ ਨੂੰ ਦੱਸ ਕੇ ਉਹਨੇ ਗਲਤੀ ਤਾਂ ਨਹੀਂ ਕੀਤੀ ? ਨਹੀਂ ਬਿਲਕੁਲ ਨਹੀਂ ਕੀਤੀ। ਉਹਨੇ ਕਿੰਨਾ ਚੰਗਾ ਉੱਤਰ ਦਿਤਾ। ਸ਼ਾਇਦ ਉਹ ਇਹੋ ਉੱਤਰ ਦੇਣ ਲਈ ਗਿਣ-ਗਿਣ ਕੇ ਦਿਨ ਲੰਘਾ ਰਹੀ ਸੀ।

ਉਹਨੇ ਆਪਣੇ ਆਪ ਨੂੰ ਸਮਝਣ ਲਈ ਪਿਛਲੀਆਂ ਕਈ ਘਟਨਾਵਾਂ ਦਾ ਸਹਾਰਾ ਲਿਆ। ਛੋਟੀਆਂ ਛੋਟੀਆਂ ਘਟਨਾਵਾਂ ਵਾਪਰੀਆਂ ਸਨ। ਉਨ੍ਹਾਂ ਵਿਚ ਇਕ ਬੜੀ ਹੀ ਅਰਥ ਭਰਪੂਰ ਸੀ। ਪਾਭਚਿਲਾ ਦੇ ਇਕ ਬੰਦੇ ਸਰੂਕਣ ਨੂੰ ਮਿਆਦੀ ਬੁਖ਼ਾਰ ਚੜ੍ਹ ਗਿਆ ਸੀ। ਚੌਦਾਂ ਦਿਨਾਂ ਮਗਰੋਂ ਬੀਮਾਰੀ ਵਧੇਰੇ ਗੰਭੀਰ ਹੋ ਗਈ। ਉਹ ਉਸ ਦਿਨ ਰੋਗੀ ਦੇ ਕੋਲ ਹੀ ਸੀ। ਪਹਿਲੀ ਰਾਤ ਰੋਗੀ ਬਰੜਾਟ ਕਰਦਾ ਰਿਹਾ ਪਰ ਦੋ ਖ਼ੁਰਾਕਾਂ ਦੇਣ ਪਿਛੋਂ ਉਹਨੂੰ ਨੀਂਦ ਆ ਗਈ। ਉਹਦੀ ਪਤਨੀ ਮਨ ਤੋਂ ਕੁਝ ਭਾਰ ਲਹਿ ਜਾਣ ਕਰਕੇ ਉਹਦੇ ਕੋਲ ਹੀ ਸੌਂ ਗਈ। ਪਤਨੀ ਨੌਜਵਾਨ ਸੀ। ਬੇਧਿਆਨੀ ਨਾਲ ਅਚਾਨਕ ਨੀਂਦ ਆ ਜਾਣ ਕਰਕੇ ਉਹਦੇ ਸਰੀਰ ਉਤੋਂ ਕਪੜਾ ਲਹਿ ਗਿਆ। ਦੀਵੇ ਦੀ ਮਧਮ ਰੋਸ਼ਨੀ ਵਿਚ ਉਹਦੇ ਸਡੌਲ ਗੋਰੇ ਮਨ ਮੋਹਣੇ ਪੱਟਾਂ, ਤੇ ਅੱਧ-ਕੱਜੀ ਛਾਤੀ ਨੇ ਉਹਦੀ ਮਾਨਸਕ ਹਾਲਤ ਡਾਵਾਂਡੋਲ ਕਰ ਦਿਤੀ ਸੀ। ਅਜੇਹੀ ਉਤੇਜਨਾ ਪੈਦਾ ਹੋਈ ਕਿ ਉਹਦਾ ਅੰਦਰ ਬਾਹਰ ਜਿਵੇਂ ਬਲਣ ਲਗ ਪਿਆ। ਉਹ ਸੋਚ ਰਿਹਾ ਸੀ ਕਿ ਜੇ ਉਹ ਉਸ ਦੀ ਬਾਂਹ ਫੜ ਲਏ ਤੇ ਦੀਵਾ ਬੁਝਾ ਦੇਵੇ ਤਾਂ ਉਹ ਉਸ ਦੀ ਇੱਛਾ ਜ਼ਰੂਰ ਪੂਰੀ ਕਰ ਦੇਵੇਗੀ। ਇਹ ਸੋਚ ਉਹਦੇ ਮਨ ਵਿਚ ਪਲ-ਪਲ ਤਕੜੀ ਹੁੰਦੀ ਜਾ ਰਹੀ ਸੀ। ਉਹ ਸੋਨਾਈ ਦੇ ਉੱਤਰ ਵਾਲੇ ਬੰਨੇ, ਉਸਰ ਰਹੇ ਆਪਣੇ ਭਵਿੱਖ ਤੇ ਆਪਣੀ ਵਰਤਮਾਨ ਮਾਨ ਇੱਜ਼ਤ ਨੂੰ ਵਿਸਾਰ ਬੈਠਾ ਸੀ.........ਪਰ ਕਿਸੇ ਅਣਜਾਣੀ ਸ਼ਕਤੀ ਨੇ ਅਚਾਨਕ ਉਹਦੀ ਇਸ ਸੋਚ ਨੂੰ ਭੰਗ ਕਰ ਦਿਤਾ। ਉਸ ਸੋਚਿਆ ਕਿ ਇਹ ਨਿਆਸਰੀ ਔਰਤ ਹੈ। ਜਦੋਂ ਉਹਨੂੰ ਕੋਈ ਰਾਹ ਨਾ ਦਿੱਸਿਆ ਤਾਂ ਸ਼ਾਇਦ ਉਹ ਆਪਣਾ ਸਰੀਰ ਖ਼ੁਸ਼ੀ ਨਾਲ ਉਸ ਦੇ ਹਵਾਲੇ ਕਰ ਦੇਵੇਗੀ। ਆਪਣੀ ਦਿਹ, ਉਸ ਨੂੰ ਸੌਂਪਦਿਆਂ ਸ਼ਾਇਦ ਸੋਚੇਗੀ ਕਿ ਸਰੂਕਣ ਨੂੰ ਜਿਊਂਦਿਆਂ ਰਖਣ ਲਈ ਕੋਈ ਹੋਰ ਚਾਰਾ ਵੀ ਨਹੀਂ। ਪਰ ਜਦ ਸਰੂਕਣ ਰਾਜ਼ੀ ਹੋ ਜਾਏਗਾ ਤਾਂ ਉਸ ਪਿਛੋਂ ਸਾਰੀ ਉਮਰ ਉਹ ਚੁੱਪ-ਚੁਪੀਤੀ ਧਨੰਜੈ ਨੂੰ ਘਿਰਣਾ ਕਰਦੀ ਰਹੇਗੀ। ਇਕ ਤੀਵੀਂ ਦੀ ਘਿਰਣਾ ਉਹਦਾ ਸਾਰਾ ਜੀਵਨ ਗ੍ਰਹਿਣ ਦੇਵੇਗੀ। ਇਹ ਨੀਤੀ ਦਾ ਪ੍ਰਸ਼ਨ ਹੈ। ਆਪਣੀ ਮਾਨ ਇੱਜ਼ਤ ਦਾ ਫ਼ਾਇਦਾ ਉਠਾ ਕੇ ਉਹ ਹੀਣਾ ਨਹੀਂ ਹੋਣਾ ਚਾਹੁੰਦਾ। ਤੇ ਮਨ, ਤੇ ਇੰਦਰੀਆਂ ਨੂੰ ਕਾਬੂ

ਕਰਕੇ ਉਹ ਹੌਲੀ-ਫੁਲ ਹੋਗੀ ਕੋਲੋਂ ਤੁਰ ਆਇਆ ਸੀ। ਦੂਜੇ ਦਿਨ ਪਿੰਡ ਦੇ ਸਭ ਤੋਂ ਵੱਡੇ ਬਜ਼ੁਰਗ ਸ੍ਰੀਧਰ ਬਾਇਨ ਕੋਲ ਗਿਆ ਸੀ। ਬਾਇਨ ਦੀ ਉਮਰ ਅੱਸੀਆਂ ਦੇ ਨੇੜੇ ਤੇੜੇ ਹੈ। ਪਿੰਡ ਦੇ ਲੜਾਈ ਝਗੜੇ ਉਹੋ ਸੁਲਝਾਂਦੇ ਹਨ। ਬੜੇ ਸਿਆਣੇ ਬੰਦੇ ਹਨ। ਉਹਨੇ ਬਾਇਨ ਨੂੰ ਕਿਹਾ, "ਬਾਪੂ, ਮੈਂ ਸੋਚ ਰਿਹਾ ਹਾਂ ਕੁਝ ਮਹੀਨਿਆਂ ਲਈ ਇਹ ਸਾਰਾ ਕੰਮ ਧੰਦਾ ਛੱਡ ਦਿਆਂ। ਮੈਨੂੰ ਆਪਣੇ ਉਤੇ ਭਰੋਸਾ ਨਹੀਂ ਰਿਹਾ।" ਬਾਇਨ ਨੇ ਬੜਾ ਹੈਰਾਨ ਹੋ ਕੇ ਉਸ ਦੀ ਇਸ ਸੋਚ ਦਾ ਕਾਰਨ ਪੁਛਿਆ ਸੀ। ਉਸ ਨੇ ਬੜੇ ਵੇਗ ਵਿਚ ਆ ਕੇ ਕਿਹਾ ਸੀ, "ਲੋਕਾਂ ਨੇ ਮੈਨੂੰ ਏਨਾ ਪਿਆਰ ਦੇ ਕੇ ਗ਼ਲਤੀ ਕੀਤੀ ਹੈ। ਮੈਨੂੰ ਇਕ ਦੇਵਤੇ ਦੇ ਤੁੱਲ ਸਮਝ ਕੇ ਹੋਰ ਵੀ ਗ਼ਲਤੀ ਕਰ ਰਹੇ ਹਨ। ਬੰਦਾ ਆਖ਼ਰ ਬੰਦਾ ਹੀ ਹੈ। ਮਨੁੱਖ ਦੇਵਤਾ ਨਹੀਂ ਹੋ ਸਕਦਾ।" ਉਹਦੀ ਇਕ ਗੱਲ ਹੋਰ ਕਹਿਣ ਦੀ ਇੱਛਾ ਸੀ ਕਿ ਉਹਦੇ ਅੰਦਰ ਵੀ ਇਕ ਜ਼ਹਿਰੀ ਸੱਪ ਲੁਕਿਆ ਬੈਠਾ ਹੈ। ਪਰ ਇਹ ਗੱਲ ਉਹਦੇ ਮੂੰਹੋਂ ਨਹੀਂ ਨਿਕਲੀ। ਸ੍ਰੀਧਰ ਬਾਇਨ ਨੂੰ ਚੰਗੀ ਤਰ੍ਹਾਂ ਇਸ ਗੱਲ ਦੀ ਸਮਝ ਨਹੀਂ ਸੀ ਪਈ ਕਿ ਆਖ਼ਰ ਉਹ ਕਹਿਣਾ ਕੀ ਚਾਹੁੰਦਾ ਹੈ। ਪਰ ਫੇਰ ਵੀ ਉਨ੍ਹਾਂ ਉਸ ਨੂੰ ਕਈ ਚੰਗੀਆਂ ਗੱਲਾਂ ਦੱਸ ਕੇ ਉਹਦੇ ਮਨ ਦੀ ਤਪਸ਼ ਕੁਝ ਘਟਾ ਦਿਤੀ।

ਤੇ ਹੁਣ ਉਹਨੂੰ ਸਮਝ ਪੈ ਗਈ ਸੀ ਕਿ ਉਹਨੇ ਬਸੰਤੀ ਨੂੰ ਆਪਣੇ ਮਨ ਦੀ ਦੱਬੀ ਹੋਈ ਇੱਛਾ, ਇਸ਼ਾਰੇ ਨਾਲ ਸਮਝਾ ਕੇ ਕੋਈ ਗ਼ਲਤੀ ਨਹੀਂ ਸੀ ਕੀਤੀ। ਬੰਦੇ ਨੂੰ ਜਿਉਂਦੇ ਰਹਿਣ ਲਈ ਹੋਰ ਵੀ ਕੁਝ ਚਾਹੀਦਾ ਹੈ। ਉਤੇਜਨਾ ਦੀ ਅੱਗ ਸ਼ਾਂਤ ਕਰਨ ਵਾਲਾ ਥੋੜਾ ਕੁ ਅਨੋਖਾ ਪਿਆਰ ਵੀ ਚਾਹੀਦਾ। ਤੇ ਬਸੰਤੀ ਵੀ ਉਹਨੂੰ ਪਿਆਰ ਕਰਦੀ ਹੈ। ਇਹ ਗੱਲ ਉਹਦੀਆਂ ਅੱਖਾਂ ਦਸਦੀਆਂ ਹਨ, ਉਹਦੇ ਚਿਹਰੇ ਤੋਂ ਸਾਫ਼ ਦਿਸਦਾ ਹੈ, ਤੇ ਉਹਦੇ ਸਰੀਰ ਦੇ ਹਾਵ-ਭਾਵ ਤੋਂ ਜ਼ਾਹਿਰ ਹੁੰਦਾ ਹੈ ਕਿ ਉਹ, ਉਸ ਨੂੰ ਪਿਆਰ ਕਰਦੀ ਹੈ। ਇਸ ਲਈ ਉਹ ਉਸ ਨੂੰ ਪਰਨਾ ਕੇ ਅ ਪਣਾ ਘਰ ਵਸਾਏਗੀ।

ਦੁਪਹਿਰ ਵੇਲੇ ਉਹ ਸੋਨਾਈ ਪਾਰ ਕਰਕੇ, ਦੱਖਣ ਪਾਰ ਜਾ ਪਹੁੰਚਿਆ। ਸਾਈਕਲ ਉਹ ਨਹੀਂ ਸੀ ਲਿਆਇਆ। ਬਸੰਤੀ ਕੇ ਘਰ ਜਾਣ ਵਿਚ ਉਹਨੂੰ ਝਿੱਜਕ ਮਹਿਸੂਸ ਹੋਈ। ਪਹਿਲਾਂ ਤੇ ਹੁਣ ਭੋਗ ਰਾਮ ਦੇ ਘਰ ਜਾਣ ਵਿਚ ਬੜਾ ਫ਼ਰਕ ਹੈ। ਉਹਨੇ ਸੋਚਿਆ, ਜਦੋਂ ਉਹ ਹੁਣ ਉਨ੍ਹਾਂ ਦੇ ਘਰ ਜਾਏਗਾ ਤਾਂ ਉਹਨੂੰ ਇੰਜ ਲਗੇਗਾ ਜਿਵੇਂ ਘਰ ਦੀ ਕੰਧ ਦੀ ਹਰ ਮੋਰੀ, ਅੱਖ ਬਣ ਕੇ ਉਸੇ ਵਲ ਨਿਗ੍ਹਾ ਗੱਡੀ ਝਾਕ ਰਹੀ ਹੋਵੇ। ਸੋਨਾਈ ਦੇ ਕਿਨਾਰੇ ਕਿਨਾਰੇ ਤੁਰਦਿਆਂ ਉਹ ਠਨੂਆ ਘਾਟ ਪਹੁੰਚ ਗਿਆ ਸੀ। ਅਚਾਨਕ ਉਹ ਤ੍ਰਬਕ ਪਿਆ। ਘਾਟ ਦੇ ਕੋਲ ਕੇਲੇ ਦੇ ਬੂਟਿਆਂ ਦੀ ਛਾਵੇਂ, ਗੱਲ੍ਹ ਉਤੇ ਹੱਥ ਧਰੀ ਬਸੰਤੀ ਕੁਝ ਸੋਚਾਂ ਵਿਚ ਪਈ, ਉਦਾਸ ਜਿਹੀ

ਹੋਈ ਬੈਠੀ ਸੀ। ਉਹਨੇ ਆਵਾਜ਼ ਮਾਰੀ "ਬਸੰਤੀ"! ਉਹ ਤ੍ਰਭਕ ਕੇ ਉਠ ਖੜੋਤੀ। ਆਖਣ ਲਗੀ, "ਓਹ; ਤੁਸੀਂ ਓ!"

ਧਨੰਜੈ ਨੇ ਹੁਕਮ ਦੇਣ ਵਾਲੇ ਲਹਿਜੇ ਵਿਚ ਕਿਹਾ "ਬੈਠ।" ਉਹ ਬਹਿ ਗਈ। ਉਸ ਕਿਹਾ, "ਤੇਰੇ ਨਾਲ ਕੁਝ ਗੱਲਾਂ ਕਰਨੀਆ ਹਨ। ਮਨ ਵਿਚ ਇਹੋ ਧਾਰ ਕੇ ਆਇਆ ਹਾਂ। ਜੇ ਉਹ ਤੈਨੂੰ ਨਾ ਕਹੀਆਂ ਤਾਂ ਮੇਰੇ ਮਨ ਨੂੰ ਸ਼ਾਂਤੀ ਨਹੀਂ ਆਉਣੀ। ਮੈਂ ਉੱਕਾ ਕੱਲ-ਮੁਕੱਲਾ ਬੰਦਾ ਹਾਂ ਤੇ ਇਹ ਬਹੁਤ ਅਜੀਬ ਗੱਲ ਹੈ ਕਿ ਤੇਰੇ ਕੋਲ ਕੁਝ ਦੁੱਖ ਦੀਆਂ ਗੱਲਾਂ ਕਰ ਕੇ ਮੈਨੂੰ ਤਸੱਲੀ ਹੋ ਜਾਏਗੀ।" ਇਹ ਕਹਿ ਕੇ ਉਹ ਆਪ ਵੀ ਬਹਿ ਗਿਆ। ਸਿਖਰ ਦੁਪਹਿਰ ਵਿਚ ਸੋਨਾਈ ਦੇ ਕੰਢੇ ਬੜੇ ਸੁੰਨੇ-ਸੁੰਨੇ ਹੁੰਦੇ ਹਨ। ਦੂਰੋਂ ਗੰਗਾ ਚੀਲ ਦੀ ਤਰਦੀ ਆਉਂਦੀ ਆਵਾਜ਼ ਜਿਵੇਂ ਇਸ ਸੁੰਨੀ ਚੁੱਪ ਨੂੰ ਤੋੜ ਰਹੀ ਹੈ। ਬਹੁਤ ਨੇੜੇ ਹੀ 'ਮਛਲੁਕਾ' ਚਿੜੀ (ਕਿੰਗ ਫਿਸ਼ਰ) ਵੀ ਬੋਲ ਰਹੀ ਹੈ। ਪਰਲੇ ਪਾਰ ਨਦੀ ਕਿਨਾਰੇ ਉੱਗਿਆ ਲੰਮਾ ਘਾਹ ਹਲਕੇ ਜਿਹੇ ਹਵਾ ਦੇ ਬੁੱਲੇ ਨਾਲ ਕੰਬ ਉਠਦਾ ਹੈ। ਪੱਛਮ ਵਾਲੇ ਪਾਸੇ ਦੁਮੇਲ ਉਤੇ ਦੋ ਕੁ ਕਿਸ਼ਤੀਆਂ ਲਕੀਰ ਵਾਂਗ ਅਲੋਪ ਹੋ ਰਹੀਆਂ ਹਨ। ਉਨ੍ਹਾ ਦੋਹਾ ਦਾ ਅਲ੍ਹੜ ਦਿਲ ਕੰਬ ਰਿਹਾ ਹੈ। ਉਹ ਆਪਣੇ ਆਪ ਵਿਚ ਹੀ ਮਗਨ ਹਨ। ਧਨੰਜੈ ਕਹਿ ਰਿਹਾ ਹੈ, "ਬਸੰਤੀ ਹੁਣ ਤਕ ਤੈਨੂੰ ਇਹ ਵੀ ਪਤਾ ਨਹੀਂ ਕਿ ਮੈਂ ਕੌਣ ਹਾਂ?" ਬਸੰਤੀ ਨੇ ਕਿਹਾ ਹੈ, "ਹੋਰ ਏਦੂੰ ਵਧ ਜਾਨਣਾ ਕੋਈ ਜ਼ਰੂਰੀ ਹੈ?" ਉਹਨੇ ਬੜੀ ਸ਼ਾਂਤੀ ਨਾਲ ਆਪਣਾ ਦੁਖੜਾ ਉਹਨੂੰ ਸੁਣਾ ਕੇ ਮਨ ਹੌਲਾ ਕਰ ਲਿਆ ਹੈ।

"ਬਸੰਤੀ ਤੂ ਸ਼ਾਇਦ ਨਹੀਂ ਜਾਣਦੀ ਕਿ ਇੰਜ ਸਮਾਜ ਲਈ ਕੰਮ ਕਰਨਾ, ਮੇਰੇ ਲਈ ਆਪਣੇ ਆਪ ਨੂੰ ਭੁਲਾਉਣ ਦਾ ਹੀ ਇਕ ਉਪਰਾਲਾ ਹੈ।"

"ਇਹ ਕਿਵੇਂ ਹੋ ਸਕਦਾ ਹੈ?"

"ਸੱਚ ਕਹਿੰਦਾ ਹਾਂ। ਬੜੇ ਚਿਰਾਂ ਪਿਛੋਂ ਇੰਜ ਸੱਚੀ ਗੱਲ ਕਹਿਣ ਨਾਲ ਮਨ ਹੋਲਾ ਫੁੱਲ ਹੋ ਗਿਆ ਹੈ। ਮੈਂ ਪਿੰਡ ਵਾਲਿਆਂ ਨੂੰ ਜਿਹੜੀ ਗੱਲ ਵੀ ਕਹਿ ਦਿੰਦਾ ਹਾਂ ਉਹ ਭਰੋਸਾ ਕਰ ਲੈਂਦੇ ਹਨ। ਸੋਨਾਈਪਰੀਏ ਲੋਕ ਬੜੇ ਸਿਧੇ ਸਾਦੇ ਹਨ। ਇਸੇ ਕਰ ਕੇ ਇਹ ਪਿੰਡ ਮੈਨੂੰ ਆਪਣੇ ਜਨਮ ਸਥਾਨ ਵਰਗਾ ਲਗਦਾ ਹੈ। ਉਨ੍ਹਾਂ ਮੈਥੋਂ ਕਦੇ ਇਹ ਨਹੀਂ ਪੁੱਛਿਆ ਕਿ ਮੈਂ ਕਿਉਂ ਆਪਣੇ ਘਰੋਂ ਦੂਰ ਬੈਠਾ ਹਾਂ ਮੇਰੇ ਟੱਬਰ ਦੇ ਜੀਅ ਕਿੰਨੇ ਹਨ? ਕੌਣ ਕੌਣ ਹਨ?"

"ਦੱਸੀ ਚਲੋ।"

"ਆਹੋ, ਮੈਂ ਆਪਣੇ ਜੀਵਨ ਦਾ ਸਾਰਾ ਭੇਤ ਤੇਰੇ ਸਾਹਮਣੇ ਖੋਲ੍ਹਣਾ ਚਾਹੁੰਦਾ ਹਾਂ। ਫੇਰ ਸ਼ਾਇਦ ਤੈਨੂੰ ਮੇਰੇ ਉਤੇ ਤਰਸ ਆਵੇ। ਸ਼ਾਇਦ ਇਸੇ ਕਰਕੇ ਤੂੰ ਵੀ ਫੇਰ ਮੈਨੂੰ ਕਦੇ ਭੁੱਲ ਨਾ ਸਕੇਂ।"

"ਅਜੇਹੀ ਗੱਲ ਤੁਸੀਂ ਕਿਉਂ ਕਹਿੰਦੇ ਓ ? ਕੀ ਮੈਨੂੰ ਦੁਖ ਨਹੀਂ ਹੁੰਦਾ ?"

"ਤੇਰੀ ਇਹ ਗੱਲ ਮੈਨੂੰ ਬੜੀ ਚੰਗੀ ਲੱਗੀ ਏ ਬਸੰਤੀ, ਬੜੀ ਚੰਗੀ ਲੱਗੀ ਏ ।"

ਬਸੰਤੀ ਦੀਆਂ ਦੋਏ ਅੱਖਾਂ ਸਿੱਜ ਗਈਆਂ । ਧਨੰਜੈ ਦੀ ਆਵਾਜ਼ ਕੰਬ ਰਹੀ ਸੀ, ਥਿੜਕ ਰਹੀ ਸੀ ਤੇ ਉਸ ਦੀ ਆਵਾਜ਼ ਵਿਚ ਨਿਮਰਤਾ ਦਾ ਭਾਵ ਸੀ ।

ਬਸੰਤੀ ਨੇ ਉਹਦੀ ਛਾਤੀ ਉਤੇ ਸਿਰ ਰਖ ਲਿਆ । ਉਹ ਕਦੇ ਉਸ ਦੀਆਂ ਕੋਮਲ ਉਂਗਲਾ ਨੂੰ ਛੋਂਹਦਿਆਂ ਤੇ ਕਦੇ ਉਹਦੇ ਕੂਲੇ ਵਾਲਾਂ ਨੂੰ ਪਲੋਸਦਿਆਂ, ਆਪਣੇ ਬੀਤੇ ਜੀਵਨ ਦੀ ਕਹਾਣੀ ਸੁਣਾਉਂਦਾ ਰਿਹਾ ।

ਉਹ ਲਖੀਮਪੁਰ ਦੇ ਕਿਸੇ ਪਿੰਡ ਦਾ ਰਹਿਣ ਵਾਲਾ ਹੈ । ਪਿਤਾ ਦੀ ਮੌਤ ਬਚਪਨ ਵਿਚ ਹੀ ਹੋ ਗਈ ਸੀ । ਉਹਦੀ ਮਾਂ ਨੇ ਉਹਨੂੰ ਤੇ ਉਸ ਦੀ ਭੈਣ ਨੂੰ ਉਹਨਾਂ ਦੇ ਤਾਏ ਦੇ ਘਰ ਰਹਿ ਕੇ ਪਾਲਿਆ ਸੀ । ਗ਼ਰੀਬੀ ਦੀ ਹਾਲਤ ਵਿਚ ਵੀ ਲੋਕਾਂ ਦੇ ਘਰੀਂ ਗੋਲਪੁਣਾ ਕਰਕੇ ਮਾਂ ਨੇ ਉਹਨੂੰ ਹਾਈ ਸਕੂਲ ਦੀਆਂ ਦੋ-ਤਿੰਨ ਜਮਾਤਾਂ ਪੜ੍ਹਾ ਦਿੱਤੀਆਂ ਸਨ । ਪਰ ਮਾਂ ਵੀ ਬਹੁਤਾ ਚਿਰ ਜਿਊਂਦੀ ਨਹੀਂ ਰਹੀ । ਤਾਇਆ ਬਹੁਤਾ ਚੰਗਾ ਬੰਦਾ ਨਹੀਂ ਸੀ । ਹੌਲੀ ਹੌਲੀ ਤਾਇਆ ਉਹਨਾਂ ਦੋਹਾਂ ਭੈਣ-ਭਰਾਵਾਂ ਕੋਲੋਂ ਅੱਕ ਗਿਆ ਤੇ ਬਰਦਾਸ਼ਤ ਨਾ ਕਰ ਸਕਿਆ । ਗੱਲ-ਗੱਲ ਉਤੇ ਤਾਹਨੇ ਦੇਣ ਲਗ ਪਿਆ । ਭੈਣ ਵੀ ਗੋਲੀਆਂ-ਬਾਂਦੀਆਂ ਵਾਂਗ ਦਿਨ-ਕਟੀ ਕਰਨ ਲਗ ਪਈ । ਮਾਨਸਕ ਦੁਖ ਸਦਕਾ ਉਹਨੇ ਕਈ ਦਿਨ ਰੋਟੀ ਨਹੀਂ ਸੀ ਖਾਧੀ । ਇਸ ਗੱਲ ਦਾ ਕਿਸੇ ਨੂੰ ਪਤਾ ਨਹੀਂ ਸੀ ਲੱਗਿਆ । ਕਿੰਨੀਆਂ ਰਾਤਾਂ ਉਹਨਾਂ ਜਾਗਦਿਆਂ ਰੋ-ਰੋ ਕੇ ਬਿਤਾਈਆਂ ਸਨ, ਪਰ ਫੇਰ ਵੀ ਕਿਸੇ ਦਾ ਦਿਲ ਨਹੀਂ ਸੀ ਪਸੀਜਿਆ । ਤਾਇਆ ਆਪਣੇ ਬੱਚਿਆਂ ਨੂੰ ਸਭ ਲਾਡ-ਲਡਾਂਦਾ ਸੀ । ਉਹਨਾਂ ਨੂੰ ਹਰ ਸੁਖ-ਆਰਾਮ ਦਿੰਦਾ ਸੀ । ਉਹਨਾਂ ਦੀ ਪਰਵਰਿਸ਼ ਬੜੀ ਚੰਗੀ ਤਰ੍ਹਾਂ ਕਰ ਰਿਹਾ ਸੀ । ਉਹਨਾਂ ਦਾ ਖਾਣਾ-ਪਹਿਨਣ ਧਨੰਜੈ ਤੇ ਉਹਦੀ ਭੈਣ ਨਾਲੋਂ ਵੱਖਰਾ ਹੁੰਦਾ ਸੀ । ਉਹਨੂੰ ਵੱਡਿਆਂ ਹੋ ਕੇ ਇਹਨਾਂ ਸਾਰੀਆਂ ਗੱਲਾਂ ਦੀ ਜਦੋਂ ਸਮਝ ਪਈ ਤਾਂ ਇਕ ਦਿਨ ਮਾਂ ਦੇ ਸਿਵੇ ਉਤੇ ਜਾ ਕੇ ਉਹਨੇ, ਧਾਹਾਂ ਮਾਰ-ਮਾਰ ਰੋਂਦਿਆਂ ਮਨ ਦਾ ਸਾਰਾ ਗੁਭ-ਗੁਭਾਟ ਕਢਿਆ । ਸ਼ਮਸ਼ਾਨ ਦੇ ਗੰਭੀਰ ਤੇ ਖ਼ੌਫ਼ਨਾਕ ਵਾਤਾਵਰਨ ਨੇ ਉਹਦੇ ਦੁਖ ਨੂੰ ਸਗੋਂ ਹੋਰ ਵੀ ਅਸਹਿ ਕਰ ਦਿੱਤਾ । ਪਰ ਪਰਮਾਤਮਾ ਉਸ ਉਤੇ ਦਿਆਲ ਨਾ ਹੋਇਆ । ਮੋਈ ਮਾਂ ਨੇ ਉਹਨੂੰ ਜੇ ਕੋਈ ਆਸ਼ੀਰਵਾਦ ਦਿੱਤਾ ਵੀ ਤਾਂ ਤੁਰੰਤ-ਪੈਰ ਉਹਦਾ ਕੋਈ ਫਲ ਨਾ ਮਿਲਿਆ । ਛੋਟੀ ਭੈਣ ਮਨਤਰਾ ਉਤੇ ਤਾਈ ਦੀ ਸਖ਼ਤੀ ਸਗੋਂ ਵਧਦੀ ਗਈ । ਇਕ ਦਿਨ ਘਰ ਆ ਕੇ ਜਦੋਂ ਉਹਨੇ ਭੈਣ ਦੀ ਹਾਲਤ ਵੇਖੀ ਤਾਂ ਉਹ ਝਲ ਨਾ ਸਕਿਆ । ਤੇ ਫੇਰ ਇਕ ਦਿਨ ਚੁੱਪ-ਚੁੱਪੀਤਿਆਂ ਉਹਨੇ ਮਨਤਰਾ ਨੂੰ ਕਿਹਾ, "ਇਕ ਦਿਨ ਇਹਨਾਂ ਨੂੰ ਵੀ ਜਲਵਾ ਵਿਖਾ ਦਿਆਂਗਾ ।

ਮੈਂ ਘਰ ਛੱਡ ਕੇ ਚਲਾ ਜਾਵਾਂਗਾ। ਇਹ ਮੈਨੂੰ ਪਤਾ ਹੈ ਕਿ ਇਹਨਾਂ ਨੇ ਮੈਨੂੰ ਮੋੜਣਾ ਬਿਲਕੁਲ ਨਹੀਂ। ਫੇਰ ਮੈਂ ਕਿਧਰੇ ਜਾ ਕੇ ਨੌਕਰੀ ਕਰ ਲਵਾਂਗਾ। ਤੈਨੂੰ ਲਗਾਤਾਰ ਪੈਸੇ ਭੇਜਦਾ ਰਹਾਂਗਾ। ਤੂੰ ਇਹਨਾਂ ਲੋਕਾਂ ਦਾ ਕੋਈ ਦਾਬਾ ਨਾ ਮੰਨੀਂ ਤੇ ਹੱਸਦੀ-ਖੇਡਦੀ ਦਿਨ ਬਿਤਾਈਂ। ਜਦੋਂ ਮੇਰੀ ਹਾਲਤ ਮਾੜੀ-ਮੋਟੀ ਚੰਗੀ ਹੋ ਗਈ ਤਾਂ ਮੈਂ ਤੈਨੂੰ ਆ ਕੇ ਲੈ ਜਾਵਾਂਗਾ, ਤੇ ਫੇਰ ਇਕ ਦਿਨ ਨਿਡਰ ਹੋ ਕੇ, ਇਹਨਾਂ ਕੋਲੋਂ ਆਪਣੀ ਜ਼ਮੀਨ-ਜਾਇਦਾਦ ਦਾ ਹੱਕ ਮੰਗਾਗਾ। ਜੇ ਨਹੀਂ ਦੇਣਗੇ ਤਾਂ ਕਚਹਿਰੀ ਵਿਚ ਦਾਅਵਾ ਕਰ ਦਿਆਂਗਾ।'' ਮਨਤਰਾ ਨੇ ਵੀ ਉਹਦੀ ਰਾਏ ਨਾਲ ਸਹਿਮਤੀ ਪਰਗਟ ਕਰ ਦਿੱਤੀ।

ਫੇਰ ਉਹਨੇ ਘਰ ਛੱਡ ਦਿੱਤਾ। ਪਹਿਲਾਂ ਡਿਬਰੂਗੜ੍ਹ ਆ ਕ ਇਕ ਚਾਹ ਵਾਲੀ ਦੁਕਾਨ ਉੱਤੇ ਰਹਿ ਪਿਆ ਤੇ ਨੌਕਰੀ ਲਭਦਾ ਰਿਹਾ। ਇੰਜ ਫਿਰਦਿਆਂ ਦੋ ਮਹੀਨੇ ਬੀਤ ਗਏ। ਗੱਲ ਕੋਈ ਨਾ ਬਣੀ। ਪਰ ਫੇਰ ਵੀ ਉਹਦਾ ਮਨ ਚੜ੍ਹਦੀ ਕਲਾ ਵਿਚ ਸੀ। ਵੀਹ ਰੁਪਈਏ ਜੇਬ ਵਿਚ ਪਾ ਕੇ ਉਹ ਇਕ ਵਾਰੀ ਫੇਰ ਘਰ ਮੁੜ ਆਇਆ। ਚਾਹ ਦੀ ਦੁਕਾਨ ਉੱਤੇ ਮੁੜ ਨੌਕਰੀ ਕਰਨ ਨੂੰ ਉਹਦਾ ਚਿੱਤ ਨਹੀਂ ਸੀ ਕਰਦਾ। ਉਹਦੀ ਹਾਲਤ ਵੇਖ ਕੇ ਤਾਏ ਨੇ ਉਸ ਨਾਲ ਕੋਈ ਹਮਦਰਦੀ ਨਾ ਵਿਖਾਈ। ਸਗੋਂ ਆਪਣੀ ਪਤਨੀ ਨੂੰ ਸੁਣਾ ਕੇ ਕਿਹਾ, ''ਇਸ ਜਾਣਾ ਕਿਥੇ ਸੀ। ਮੈਨੂੰ ਕਿਹੜਾ ਪਤਾ ਨਹੀਂ ਸੀ ਕਿ ਇਹਦੀ ਦੌੜ ਕਿੰਨੀ ਕੁ ਹੈ। ਮੈਨੂੰ ਇਹ ਵੀ ਪਤਾ ਲਗ ਗਿਆ ਏ ਕਿ ਹੁਣ ਇਹ ਆਪਣੇ ਪਿਓ ਦੇ ਹਿੱਸੇ ਦੀ ਜ਼ਮੀਨ-ਜਾਇਦਾਦ ਵੰਡਾਉਣ ਆਇਆ ਏ।'' ਘਰ ਦੇ ਹੋਰ ਕਿਸੇ ਬੰਦੇ ਨੇ ਵੀ ਉਸ ਨਾਲ ਗੱਲ ਨਾ ਕੀਤੀ। ਤਾਏ ਦਾ ਮੁੰਡਾ ਨਰੇਨ ਉਹਦਾ ਹਾਣੀ ਹੈ, ਪਰ ਉਹਨੇ ਵੀ ਵੇਖ ਕੇ ਮੂੰਹ ਵਟ ਲਿਆ। ਸਿਰਫ਼ ਮਨਤਰਾ ਹੀ ਉਹਦੇ ਗਲ ਲਗ ਕੇ ਰੱਜ ਕੇ ਰੋਈ ਸੀ। ਪਰ ਉਹ ਨਹੀਂ ਸੀ ਰੋਇਆ। ਉਸ ਦਿਨ ਉਹਨੇ ਮਨ ਬੜਾ ਹੀ ਕਰੜਾ ਕਰ ਲਿਆ ਸੀ। ਮਨਤਰਾ ਦੇ ਹੱਥ ਉੱਤੇ ਪੰਦਰਾਂ ਰੁਪਈਏ ਰਖਦਿਆਂ ਉਸ ਕਿਹਾ, ''ਮਨੀ, ਇਹਨਾਂ ਦਾ ਇਕ ਸੋਹਣਾ ਸੂਟ ਸੁਆ ਲਈਂ।'' ਇਹ ਕਹਿ ਕੇ ਉਹ ਪੰਜਾਂ ਰੁਪਈਆਂ ਨਾਲ ਜੀਵਨ-ਸੰਘਰਸ਼ ਕਰਨ ਲਈ, ਇਸ ਨਿਰਦਈ ਧਰਤੀ ਉੱਤੇ ਫੇਰ ਨਿਕਲ ਤੁਰਿਆ ਸੀ। ਭੈਣ ਦੀ ਗੱਲ ਉਹਨੇ ਅਣਸੁਣੀ ਕਰ ਛੱਡੀ। ਏਸ ਲਈ ਉਹ ਡਿਬਰੂਗੜ੍ਹ ਨਹੀਂ ਗਿਆ। ਬੱਸ ਵਿਚ ਬਹਿ ਕੇ ਮਰਾਨ ਦਾ ਇਕ ਟਿਕਟ ਕਟਾ ਲਿਆ। ਬੱਸ ਦਾ ਕੰਡਕਟਰ ਉਹਦਾ ਜਾਣੂ ਸੀ, ਕਿਉਂਕਿ ਜਿਹੜੀ ਚਾਹ ਵਾਲੀ ਦੁਕਾਨ ਉੱਤੇ ਉਹ ਰਹਿੰਦਾ ਸੀ ਇਹ ਕੰਡਕਟਰ ਉਸ ਦੁਕਾਨ ਉੱਤੇ ਆਉਂਦਾ-ਜਾਂਦਾ ਹੁੰਦਾ ਸੀ। ਖੋਆਂਗ ਜਾ ਕੇ ਬੱਸ ਰੁਕੀ ਤਾਂ ਉਹਨੇ ਧਨੰਜੈ ਤੋਂ ਪੁੱਛਿਆ, ''ਕਿਥੇ ਜਾਏਂਗਾ ?'' ਇਹ ਕੰਡਕਟਰ ਦੂਜਿਆਂ ਦੀ ਦੁਖ-ਤਕਲੀਫ਼ ਸਮਝਣ ਵਾਲਾ ਬੰਦਾ ਸੀ। ਧਨੰਜੈ

ਨੂੰ ਵੇਂਹਦਿਆਂ ਹੀ ਉਹ ਸਮਝ ਗਿਆ ਸੀ ਕਿ ਉਹ ਨਿਰਆਸਰਾ ਹੈ। ਬੜੀ ਹਮਦਰਦੀ ਨਾਲ ਉਹਨੇ ਧਨੰਜੈ ਤੋਂ ਪੁੱਛ-ਪੜਤਾਲ ਕੀਤੀ ਕਿ ਉਸ ਕਿਥੇ ਜਾਣਾ ਸੀ। ਧਨੰਜੈ ਨੇ ਵੀ ਬਹੁਤ ਸੰਖੇਪ ਵਿਚ ਉਸ ਨੂੰ ਆਪਣਾ ਦੁਖੜਾ ਸੁਣਾ ਦਿੱਤਾ। ਕੰਡਕਟਰ ਵੀ ਮੁੰਡਾ-ਖੁੰਡਾ ਹੀ ਸੀ। ਵੀਹ-ਇੱਕੀਆਂ ਦੀ ਹੀ ਉਮਰ ਸੀ। ਧਨੰਜੈ ਨੂੰ ਕੰਡਕਟਰ ਵਾਲੀ ਸੀਟ ਦੇ ਕੋਲ ਹੀ ਬੈਠਣ ਲਈ ਥਾਂ ਮਿਲੀ ਸੀ। ਰਾਹ ਵਿਚ ਉਹਨੇ ਚਲਦੀ ਬੱਸ ਵਿਚ ਹੀ ਧਨੰਜੈ ਤੋਂ ਪੁੱਛਿਆ, "ਤੂੰ ਪੜ੍ਹਿਆ ਕਿੰਨਾ ਕੁ ਏਂ ?" ਉਸ ਨੇ ਜੁਆਬ ਦਿੱਤਾ, "ਅਠਵੀਂ ਜਮਾਤ ਵਿਚ ਚਾਰ ਮਹੀਨੇ ਪੜ੍ਹਿਆ ਹਾਂ।" ਉਹਨੇ ਦਿਲਾਸਾ ਦਿੰਦਿਆਂ ਕਿਹਾ, "ਚੰਗਾ, ਤਾਂ ਮੈਂ ਤੇਰੇ ਲਈ ਨੌਕਰੀ ਦਾ ਪ੍ਰਬੰਧ ਕਰ ਦਿਆਂਗਾ। ਮੈਂ ਵੀ ਤੇਰੇ ਵਾਂਗ ਹੀ ਇਕ ਨਿਰਾਸਰਾ ਬੰਦਾ ਹਾਂ। ਮੈਂ ਇਹ ਕੰਮ ਸਿਰਫ਼ ਪੇਟ ਖ਼ਾਤਰ ਹੀ ਨਹੀਂ ਕਰਦਾ ਆਪਣੇ ਭਵਿੱਖ ਲਈ ਕਰਦਾ ਹਾਂ। ਮੈਂ ਟ੍ਰਾਂਸਪੋਰਟ ਦਫ਼ਤਰ ਵਿਚ ਕਹਿ-ਕਹਾ ਕੇ ਇਹ ਪ੍ਰਬੰਧ ਕਰ ਲਿਆ ਹੋਇਆ ਹੈ ਕਿ ਰੋਜ਼ ਚਾਰ ਵਜੇ ਤੋਂ ਪਹਿਲਾਂ ਪਹਿਲਾਂ ਡਿਬਰੂ-ਗੜ੍ਹ ਪਰਤ ਜਾਂਦਾ ਹਾਂ। ਉਥੇ ਰਾਤ ਨੂੰ ਮੈਂ ਕਾਲਜ ਵਿਚ ਪੜ੍ਹਨ ਜਾਂਦਾ ਹਾਂ। ਏਸ ਵਾਰੀ ਆਈ. ਏ. ਦੀ ਪ੍ਰੀਖਿਆ ਦਿਆਂਗਾ।" ਇਹ ਸੁਣ ਕੇ ਧਨੰਜੈ ਦਾ ਮੂੰਹ ਅੱਡਿਆ ਰਹਿ ਗਿਆ। ਕੰਡਕਟਰ ਹੁੰਦਿਆਂ ਵੀ ਰਾਤੀਂ ਕਾਲਜ ਵਿਚ ਪੜ੍ਹਣ ਵਾਲੇ ਇਸ ਮੁੰਡੇ ਵਿਚ ਤਾਂ ਹੱਦੋਂ ਪਰ੍ਹੇ ਮਾਨਸਕ ਬਲ ਹੈ। ਕੰਡਕਟਰ ਨੇ ਫੇਰ ਕਿਹਾ, "ਇਹ ਦੁਖ ਦਰਦ ਤਾਂ ਆਉਂਦੇ-ਜਾਂਦੇ ਹੀ ਰਹਿੰਦੇ ਨੇ। ਇਹ ਗੱਲ ਸਮਝ ਕੇ ਤੁਰੋ ਕਿ ਸਾਡੇ ਜਿਹੇ ਲੋਕਾਂ ਉਤੇ ਕਿੰਨੀ ਵੀ ਬਿਪਤਾ ਆਏ, ਸਾਨੂੰ ਉਨ੍ਹਾਂ ਹੀ ਦ੍ਰਿੜ੍ਹ ਹੋਣਾ ਪਏਗਾ। ਨਹੀਂ ਤਾਂ ਸਾਡਾ ਕੋਈ ਟਿਕਾਣਾ ਨਹੀਂ। ਤੇ ਨੀਵੇਂ ਥਾਉਂ ਉਠ ਕੇ ਹੀ ਲੋਕ ਵੱਡੇ ਬਣਦੇ ਹਨ।"

ਇਹਨਾਂ ਸਾਰੀਆਂ ਗੱਲਾਂ ਨੇ ਧਨੰਜੈ ਦਾ ਬੜਾ ਹੌਸਲਾ ਵਧਾਇਆ ਤੇ ਕੰਡਕਟਰ ਨੇ ਸੱਚੀਂ ਹੀ ਉਹਨੂੰ, ਉਸੇ ਦਿਨ ਇਕ ਨੌਕਰੀ ਉਤੇ ਲੁਆ ਦਿੱਤਾ।

ਚਾਹ ਦੇ ਬਾਗ਼ਾਂ ਦੇ ਇਕ ਪੈਨਸ਼ਨੀਏਂ ਡਾਕਟਰ ਨੇ, ਇਕ ਨਵੀਂ ਫ਼ਾਰਮੇਸੀ ਖੋਲ੍ਹੀ ਸੀ, ਜਿਸ ਵਿਚ ਥੋੜੀਆਂ-ਜਿਹੀਆਂ ਹੀ ਦੁਆਈਆਂ ਸਨ। ਉਹਨੂੰ ਆਪਣੀ ਸਹਾਇਤਾ ਲਈ ਇਕ ਮੁੰਡਾ ਚਾਹੀਦਾ ਸੀ। ਪਰ ਕੰਪਾਊਂਡਰ ਰੱਖਣ ਦੀ ਉਸ ਵਿਚ ਪਹੁੰਚ ਨਹੀਂ ਸੀ। ਉਹ ਚਾਹੁੰਦਾ ਸੀ ਕਿ ਮਾੜੀ-ਮੋਟੀ ਅੰਗਰੇਜ਼ੀ ਜਾਣਦਾ ਕੋਈ ਮੁੰਡਾ ਮਿਲ ਜਾਏ ਜਿਹੜਾ ਸਿਖਾਏ-ਦੱਸੇ ਤੋਂ ਮਿਕਸਚਰ ਬਣਾ ਦੇਵੇ ਤੇ ਜੇ ਉਹ ਨਾ ਹੋਵੇ ਤਾਂ ਗਾਹਕ ਨੂੰ ਦੁਆਈ-ਬੂਟੀ ਵੀ ਵੇਚ ਦੇਵੇ। ਇਸ ਲਈ ਜਦੋਂ ਕੰਡਕਟਰ ਧਨੰਜੈ ਨੂੰ ਆਪਣੇ ਇਸ ਜਾਣੂੰ ਡਾਕਟਰ ਕੋਲ ਲੈ ਕੇ ਗਿਆ ਤਾਂ ਡਾਕਟਰ ਖ਼ੁਸ਼ ਹੋ ਗਿਆ। ਫ਼ਾਰਮੇਸੀ ਵਿਚ ਧਨੰਜੈ ਨੂੰ ਸਿਰਫ਼ ਵੀਹ ਰੁਪਏ ਮਹੀਨੇ ਦੇ ਮਿਲੇ ਸਨ। ਉਹਨੂੰ ਇਹ ਕੰਮ ਕਰਦਿਆਂ ਇਲਾਜ ਆਦਿ ਤੇ ਬਹੁਤ ਸਾਰੀਆਂ ਦੁਆਈਆਂ-ਬੂਟੀਆਂ ਦਾ ਪਤਾ

ਲਗ ਗਿਆ ! ਉਹਨੂੰ ਏਥੇ ਰਹਿੰਦਿਆਂ ਇਹ ਵੀ ਪਤਾ ਲਗ ਗਿਆ ਸੀ ਕਿ ਅਜਿਹੇ ਬੜੇ ਲੋਕ ਹਨ ਜਿਹੜੇ ਹੋਮੋਪੈਥੀ ਦੇ ਇਲਾਜ ਨੂੰ ਪਸੰਦ ਕਰਦੇ ਹਨ। ਇਸ ਤੋਂ ਬਿਨਾਂ ਕੁਝ ਬੀਮਾਰੀਆਂ ਵਿਚ ਹੋਮੋਪੋਥੀ ਇਲਾਜ ਦੀ ਮਹੱਤਤਾ ਵੀ ਬੜੀ ਹੈ। ਮਰਾਨ ਦੇ ਪੱਛਮ ਵਾਲੇ ਪਾਸੇ ਰਹਿਣ ਵਾਲੇ ਹੋਮੋਪੋਥੀ ਡਾਕਟਰ ਦਾ ਬੜਾ ਚੰਗਾ ਰੁਜ਼ਗਾਰ ਚਲਦਾ ਹੈ। ਧਨੰਜੈ ਨੂੰ ਵੀ ਹੋਮੋਪੈਥੀ ਦੀ ਸਿਖਿਆ ਪ੍ਰਾਪਤ ਕਰਨ ਦੀ ਬੜੀ ਇੱਛਾ ਹੋਈ। ਇਹ ਸਿਖਣੀ ਵੀ ਸੌਖੀ ਹੈ। ਕਿਤਾਬਾਂ ਬੰਗਾਲੀ ਜਾਂ ਅਸਮੀ ਵਿਚ ਲਿਖੀਆਂ ਹੋਈਆਂ ਹਨ। ਮਰਾਨ ਵਿਚ ਰਹਿੰਦਿਆਂ ਉਹਨੇ ਦੋ–ਤਿੰਨ ਕਿਤਾਬਾਂ ਪੜ੍ਹੀਆਂ ਤੇ ਇਕ ਕਿਤਾਬ ਖ਼ਰੀਦ ਵੀ ਲਈ।

ਮਰਾਨ ਰਹਿੰਦਿਆਂ ਉਹ ਖ਼ੁਸ਼ ਸੀ। ਪਰ ਉਹਨੇ ਸੋਚਿਆ ਕਿ ਇੰਜ ਏਥੇ ਰਹਿੰਦਿਆਂ ਉਹਦੇ ਲਈ ਤਰੱਕੀ ਦਾ ਹੋਰ ਕੋਈ ਰਾਹ ਨਹੀਂ ਖੁਲ੍ਹੇਗਾ। ਇਕ ਦੋ ਬੰਦਿਆਂ ਨੂੰ ਆਖ–ਵੇਖ ਕੇ ਉਹਨੇ ਇਕ ਨਿੱਕੇ–ਜਿਹੇ ਪਿੰਡ ਦੇ ਸਕੂਲ ਵਿਚ ਨੌਕਰੀ ਕਰ ਲਈ। ਉਥੇ ਨੌਕਰੀ ਕਰਨ ਦਾ ਕਾਰਨ ਇਹ ਸੀ ਕਿ ਕੋਈ ਵੀ ਸਕੂਲ–ਅਧਿਆਪਕ, ਸਕੂਲ ਵਿਚ ਪੜ੍ਹੇ ਬਿਨਾਂ ਹੀ, ਮੈਟ੍ਰਿਕ ਦਾ ਇਮਤਿਹਾਨ ਦੇ ਸਕਦਾ ਹੈ। ਉਥੇ ਰਹਿੰਦਿਆਂ ਉਹਨੇ ਮੈਟ੍ਰਿਕ ਪਾਸ ਕਰ ਲਿਆ। ਉਹਦੇ ਦਾਈਏ ਹੋਰ ਵਧ ਗਏ। ਉਹਨੇ ਕੰਡਕਟਰ ਵਾਂਗ ਕਾਲਜ ਵਿਚ ਪੜ੍ਹਨ ਦੀ ਸਲਾਹ ਬਣਾਈ। ਤੇ ਫੇਰ ਉਹ ਇਕ ਨਵੇਂ ਖੁਲ੍ਹੇ ਦਫ਼ਤਰ ਵਿਚ (ਪਰਿਸੰਖਿਆ ਦਾ ਦਫ਼ਤਰ) ਕਲਰਕ ਲਗ ਗਿਆ। ਉਹਨੇ ਸੋਚਿਆ ਸੀ ਅਗਸਤ ਵਿਚ ਕਾਲਜ ਵਿਚ ਦਾਖ਼ਲ ਹੋ ਜਾਏਗਾ। ਉਹ ਸੰਨ ਪੰਜਾਹ ਦਾ ਅਗਸਤ ਦਾ ਮਹੀਨਾ ਸੀ। ਪਰ ਅਚਾਨਕ ਮਾਰੂ ਭੁਚਾਲ ਆ ਗਿਆ। ਕਿੰਨੇ ਹੀ ਲੋਕ ਮਰ ਗਏ। ਜਿਹੜੀਆਂ ਗਾਵਾਂ–ਮੱਝਾਂ ਲੁਈਤ (ਬ੍ਰਹਮ ਪੁੱਤਰ ਦਰਿਆ) ਵਿਚ ਰੁੜ੍ਹ ਗਈਆਂ, ਉਹਨਾਂ ਦੀ ਕੋਈ ਗਿਣਤੀ ਹੀ ਨਹੀਂ ਸੀ। ਕਿੰਨੇ ਹੀ ਵਿਚਾਰੇ ਸਦਾ ਲਈ ਅਨਾਥ ਹੋ ਗਏ।

ਏਥੋਂ ਤਕ ਸਾਰੀ ਗੱਲ ਸੁਣਾ ਕੇ ਧਨੰਜੈ ਬਿੰਦ ਦਾ ਬਿੰਦ ਚੁੱਪ ਕਰ ਗਿਆ। ਉਹਨੂੰ ਉਦੋਂ ਹੀ ਖ਼ਿਆਲ ਆਇਆ ਕਿ ਬਸੰਤੀ ਉਸ ਦੀ ਛਾਤੀ ਤੋਂ ਸਿਰ ਲਾਂਭੇ ਕਰਕੇ, ਗੱਲ੍ਹਾਂ ਉਤੇ ਹੱਥ ਧਰੀ, ਬੜੇ ਹੀ ਗਹੁ ਨਾਲ ਉਹਦੀਆਂ ਗੱਲਾਂ ਸੁਣ ਰਹੀ ਸੀ।

ਉਹ ਅਚਾਨਕ ਬੋਲ ਪਈ, "ਧੰਨ ਭਰਾ ਜੀ !" ਉਹਨੂੰ ਆਪਣੀ ਆਵਾਜ਼ ਸੁਣ ਕੇ ਆਪ ਬੜੀ ਹੈਰਾਨੀ ਹੋਈ।

ਉਹਨੇ ਅੱਗੋਂ ਹੌਲੀ–ਜਿਹੀ ਪੁੱਛਿਆ, "ਤੈਨੂੰ ਕੋਈ ਔਖ ਤਾਂ ਨਹੀਂ ਹੋ ਰਹੀ, ਬਸੰਤੀ ?"

"ਤੁਹਾਨੂੰ ਮੇਰੀ ਸਹੁੰ, ਸੁਣਾਓ।"

"ਮੇਰੀ ਦੁਰਦਸ਼ਾ ਦੀ ਕਹਾਣੀ ਸੁਣ ਕੇ ਤੂ ਦੁਖੀ ਤਾਂ ਨਹੀਂ ਹੋ ਗਈ ?"

"ਜੇ ਹੋ ਵੀ ਗਈ ਹੋਵਾਂ ਤਾਂ ਕੀ ਗੱਲ ਹੈ ? ਪਰ ਜੇ ਮੈਂ ਵੀ ਤੁਹਾਡੀ ਗੱਲ ਨਾ ਸੁਣਾਂ ਤਾਂ ਕੌਣ ਸੁਣੇਂਗਾ ?"

"ਇਕ ਬੇਨਤੀ ਹੋਰ ਕਰਦਾ ਹਾਂ। ਮੇਰੀ ਭੈਣ ਦੀ ਯਾਦ ਵਿਚ ਚਾਰ ਹੰਝੂ ਜ਼ਰੂਰ ਵਹਾ ਦੇਈਂ।"

"ਤੁਹਾਡੀ ਭੈਣ ਦੀ ਯਾਦ ਵਿਚ ? ਕੀ ਉਹ ਭੁਚਾਲ ਵਿਚ ਮਾਰੀ ਗਈ ਸੀ ?"

"ਮਰੀ ਕਾਹਨੂੰ ਸੀ, ਸਗੋਂ ਜੇ ਮਰ ਜਾਂਦੀ ਤਾਂ ਚੰਗਾ ਹੋਣਾ ਸੀ। ਭੁਚਾਲ ਦੀ ਆਫ਼ਤ ਵੇਖ ਕੇ ਮੇਰਾ ਦਿਲ ਉਹਦੇ ਲਈ ਤੜਪ ਉਠਿਆ ਸੀ। ਸੋਚਦਾ ਸਾਂ ਉਸ ਵਿਚਾਰੀ ਦੀ ਕੀ ਹਾਲਤ ਹੋਈ ਹੋਵੇਗੀ। ਘਰੇ ਗਿਆ ਤਾਂ ਜਾ ਕੇ ਵੇਖਿਆ ਕਿ ਸਾਡੇ ਘਰ ਦੀਆਂ ਨੀਹਾਂ ਵੀ ਨਦੀ ਦੇ ਪਾਣੀ ਵਿਚ ਵਹਿ ਗਈਆਂ ਸਨ। ਸਾਡੀ ਜ਼ਮੀਨ ਲੁਈਤ ਨੇ ਆਪਣੀ ਗੋਦੀ ਵਿਚ ਸਮਾ ਲਈ ਸੀ। ਖੇਤ ਦੀ ਜ਼ਮੀਨ ਵੀ ਸੁੱਕੀ ਰੇਤ ਨਾਲ ਅੱਟੀ ਗਈ ਸੀ। ਉਥੇ ਹੁਣ ਕਦੇ ਵੀ ਖੇਤੀ ਨਹੀਂ ਸੀ ਕੀਤੀ ਜਾ ਸਕਦੀ। ਲੁਈਤ ਦੇ ਪਾਣੀ ਨਾਲ ਖੇਤ ਭਰਿਆ ਪਿਆ ਸੀ। ਲੁਈਤ ਨੇ ਇਹੋ ਮਾਣ-ਇੱਜ਼ਤ ਖੱਟੀ ਹੈ।"

"ਤੁਹਾਨੂੰ, ਤੁਹਾਡ ਘਰ ਕੋਈ ਨਹੀਂ ਸੀ ਲੱਭਿਆ ?"

"ਕਿਸੇ ਨੂੰ ਪਤਾ ਹੀ ਨਹੀਂ ਸੀ ਕਿ ਕੌਣ ਕਿਥੇ ਚਲਾ ਗਿਆ ਹੈ। ਕੋਈ ਇਕ ਮਹੀਨੇ ਮਗਰੋਂ ਖ਼ਬਰ ਮਿਲੀ ਸੀ ਕਿ ਤਾਇਆ ਆਪਣੇ ਬਾਲ-ਬੱਚਿਆਂ ਨੂੰ ਨਾਲ ਲੈ ਕੇ, ਆਪਣੇ ਸਹੁਰੇ-ਘਰ, ਸ਼ਿਵ-ਸਾਗਰ ਚਲਾ ਗਿਆ ਸੀ। ਉਥੇ ਹੀ ਉਹਨੇ ਚਾਹ ਦੇ ਬਾਗ਼ ਵਿਚ ਕੋਈ ਨੌਕਰੀ ਲੱਭ ਲਈ ਸੀ।"

"ਤੇ ਮਨਤਰਾ ?"

ਐਤਕੀ ਉਹ ਬੜੀ ਦੁਚਿਤੀ ਵਿਚ ਪੈ ਗਿਆ। ਦੋ ਵਾਰੀਂ ਹਉਕਾ ਭਰ ਕੇ ਚਿੱਤ ਨੂੰ ਟਿਕਾਣੇ ਕਰਨ ਦਾ ਯਤਨ ਕਰਦਿਆਂ ਉਸ ਕਿਹਾ, "ਕੀ ਦੱਸਾਂ, ਇਸ ਵਿਚ ਸਾਰਾ ਮੇਰਾ ਹੀ ਕਸੂਰ ਹੈ। ਦੋ ਕੁ ਮਹੀਨੇ ਹੋਏ ਸੁਣਿਆਂ ਹੈ ਤਾਏ ਨੇ ਕਿੰਨੇ ਸਾਰੇ ਪੈਸੇ ਲੈ ਕੇ ਉਹਦਾ ਵਿਆਹ ਕਿਸੇ ਬੁੱਢੇ ਨਾਲ ਕਰ ਦਿੱਤਾ। ਉਹ ਪੜ੍ਹੀ ਲਿਖੀ ਵੀ ਨਹੀਂ ਸੀ। ਮੈਨੂੰ ਖ਼ਬਰ ਭੇਜਣ ਦਾ ਵੀ ਉਸ ਕੋਲ ਕੋਈ ਵਸੀਲਾ ਨਹੀਂ ਸੀ। ਦਸਦੇ ਨੇ, ਉਹਨੂੰ ਜ਼ਬਰਦਸਤੀ ਫੇਰਿਆਂ ਉਤੇ ਬਿਠਾ ਦਿੱਤਾ ਗਿਆ ਸੀ।"

ਬਸੰਤੀ ਨੇ ਲੰਮਾ ਹਉਕਾ ਭਰਿਆ। ਧਨੰਜੈ ਨੇ ਵੇਖਿਆ ਉਹਦੀਆਂ ਅੱਖਾਂ ਵਿਚੋਂ ਦੋ ਹੰਝੂ ਕਿਰੇ ਸਨ। ਉਹ ਉਸ ਦੇ ਮੋਢੇ ਹਲੂਣਦਿਆਂ, ਨਾਟਕੀ ਢੰਗ ਨਾਲ ਬੋਲਿਆ, ਤੂੰ ਆਪ ਹੀ ਦੱਸ ਬਸੰਤੀਏ ਪਈ ਇਹ ਸਭ ਕੁਝ ਵਾਪਰਨ ਮਗਰੋਂ ਵੀ ਕਿੰਜ ਮੈਂ ਧੀਰਜ ਨਾਲ ਸ਼ਹਿਰ ਵਿਚ ਜਾ ਕੇ ਮੁੜ ਕੰਮ ਉਤੇ ਲਗ ਸਕਦਾ ਸਾਂ ? ਸਿਰਫ਼

ਮਨਤਰਾ ਹੀ ਮੇਰੇ ਲਈ ਇਕ ਸਹਾਰਾ ਸੀ। ਉਸੇ ਦੀ ਜੇ ਇਹ ਹਾਲਤ ਹੈ ਤਾਂ ਮੈਂ ਕਿਸ ਦੇ ਲਈ ਖਟਦਾ-ਕਮਾਉਂਦਾ ਫਿਰਾਂ ? ਧਰਮ ਛੱਡ ਕੇ ਧਨ ਪਿਛੇ ਲਗਣ ਦਾ ਫ਼ਾਇਦਾ ਵੀ ਕੀ ਹੈ ?''

ਧਨੰਜੈ ਨੇ ਬਸੰਤੀ ਦੇ ਮੋਢਿਆਂ ਉਤੋਂ ਹੱਥ ਲਾਂਭੇ ਕਰ ਲਏ। ਤੇ ਏਸ ਵਾਰੀ ਜਿਵੇਂ ਉਹਨੇ ਆਪਣੇ ਆਪ ਨੂੰ ਹੀ ਕਿਹਾ, ''ਉਸ ਦਿਨ ਮੈਂ ਧਰਤੀ ਉਤੇ ਵਿਛਾਏ ਲੁਈਤ ਦੇ ਰੇਤੇ ਉਤੇ ਬੈਠ ਕੇ ਨਿਰਾਸ਼ਾ ਦੇ ਸਾਗਰ ਵਿਚ ਡੁੱਬ ਗਿਆ ਸਾਂ। ਸੋਚਿਆ ਕਿ ਜੇ ਸ਼ਿਵ-ਸਾਗਰ ਜਾਂ ਲਖੀਮਪੁਰ, ਕਿਸੇ ਸ਼ਹਿਰ ਵਿਚ ਵੀ ਰਹਾਂ, ਕਦੇ ਨਾ ਕਦੇ ਮਨਤਰਾ ਨਾਲ ਸ਼ਾਇਦ ਮਿਲ ਹੀ ਪਵਾਂ। ਤੇ ਉਹਨੂੰ ਮਿਲਣ ਦੀ ਇੱਛਾ ਨੂੰ ਮੈਂ ਵੀ ਕਾਬੂ ਨਹੀਂ ਕਰ ਸਕਾਂਗਾ। ਤੇ ਜੇ ਮੈਂ ਮਿਲਿਆ ਤਾਂ ਉਹਨੂੰ ਕੀ ਕਹਿ ਕੇ ਹੌਸਲਾ ਦਿਆਂਗਾ। ਉਸ ਨੂੰ ਇਕ ਬੁੱਢੇ ਦੀ ਪਤਨੀ ਦੇ ਰੂਪ ਵਿਚ ਵੇਖ ਕੇ ਕਿਵੇਂ ਬਰਦਾਸ਼ਤ ਕਰਾਂਗਾ ?''

ਉਹ ਫੇਰ ਚੁੱਪ ਹੋ ਗਿਆ। ਬੇਵੱਸ ਜਿਹਾ ਹੋ ਕੇ ਬਹਿ ਗਿਆ। ਉਹਦੇ ਕੋਲ ਖੜੀ ਹੋ ਕੇ ਉਹਦੇ ਸਿਰ ਉਤੇ ਹੱਥ ਫੇਰਨ ਲਗ ਪਈ। ਉਹਨੇ ਬਹੁਤ ਧੀਮੀ ਆਵਾਜ਼ ਵਿਚ ਫੇਰ ਕਹਿਣਾ ਸ਼ੁਰੂ ਕੀਤਾ, ''ਏਸੇ ਕਰਕੇ ਬਹੁਤ ਸੋਚਣ-ਵਿਚਾਰਨ ਪਿਛੋਂ ਮੈਂ ਏਥੇ ਆ ਗਿਆ। ਇਹ ਇਕ ਤਰ੍ਹਾਂ ਮੇਰੇ ਲਈ ਦੇਸ਼-ਨਿਕਾਲਾ ਹੈ। ਏਥੇ ਰਹਿੰਦਿਆਂ ਨਾ ਮੈਂ ਤਾਏ ਬਾਰੇ ਕੋਈ ਗੱਲ-ਬਾਤ ਸੁਣ ਸਕਦਾ ਹਾਂ ਤੇ ਨਾ ਮੈਨੂੰ ਮਨਤਰਾ ਹੀ ਲੱਭ ਸਕਦੀ ਹੈ। ਸੋਚਦਾ ਹਾਂ ਸ਼ਾਇਦ ਏਥੇ ਰਹਿ ਕੇ ਆਪਣੇ ਆਪ ਨੂੰ ਭੁੱਲ ਸਕਾਂ।''

ਬਸੰਤੀ ਦੇ ਦੋਏ ਹੋਠ ਇਉਂ ਕੰਬੇ ਜਿਵੇਂ ਉਹ ਕੁਝ ਪੁੱਛਣਾ ਚਾਹੁੰਦੀ ਹੋਵੇ, ਪਰ ਗੱਲ ਮੂੰਹ ਵਿਚ ਹੀ ਰਹਿ ਗਈ ਸੀ। ਉਹ ਪੁੱਛਣਾ ਚਾਹੁੰਦੀ ਸੀ, ''ਤੁਸੀਂ ਤਾਂ ਬੜੇ ਥਾਵਾਂ ਉਤੇ ਰਹੇ ਓ, ਤੇ ਉਹ ਥਾਵਾਂ ਛੱਡ ਵੀ ਆਏ ਓ, ਇੰਜ ਹੀ ਜੇ ਸੋਨਾਈ ਦੀ ਇਹ ਧਰਤੀ ਵੀ ਛੱਡ ਕੇ ਤੁਰ ਗਏ ਤਾਂ ਕੀ ਬਣੇਂਗਾ ?''

ਪਰ ਉਹ ਪੁੱਛ ਨਹੀਂ ਸਕੀ। ਸੋਚਿਆ, ਉਹ ਸੋਨਾਈ ਦੀ ਇਸ ਧਰਤੀ ਕੋਲੋਂ ਨਹੀਂ ਵਿਛੜ ਸਕਦਾ। ਕਾਰਨ ਸਪੱਸ਼ਟ ਸੀ, ਕਿ ਉਹ ਬਸੰਤੀ ਨੂੰ ਨਹੀਂ ਸੀ ਛੱਡ ਸਕਦਾ। ਧਨੰਜੈ ਨੂੰ ਇਕ ਹੋਰ ਸ਼ੱਕ ਪਿਆ। ਉਹਨੇ ਏਨੀਆਂ ਗੱਲਾਂ ਕੀਤੀਆਂ ਸਨ, ਪਰ ਆਪਣੀ ਜਾਤ-ਕੁੱਲ ਦਸਣੀ ਭੁੱਲ ਗਿਆ ਸੀ। ਉਸ ਆਪ ਹੀ ਕਿਹਾ, ''ਏਨੀਆਂ ਗੱਲਾਂ ਦੱਸ ਗਿਆ ਹਾਂ, ਪਰ ਆਪਣੀ ਕੁੱਲ-ਬੰਸ ਮੈਂ ਨਹੀਂ ਦੱਸੀ। ਬਸੰਤੀ ਜਾਣਦੀ ਏਂ ਮੇਰੀ ਜ਼ਾਤ ਕੀ ਏ ?''

ਅਚਾਨਕ ਬਸੰਤੀ ਦਾ ਦਿਲ ਜ਼ੋਰ ਜ਼ੋਰ ਦੀ ਧੜਕਣ ਲਗ ਪਿਆ। ਕੀ ਪਤਾ ਉਹ ਕਿਸੇ ਅਜਿਹੀ ਜ਼ਾਤ ਦਾ ਨਾਂ ਲੈ ਦੇਵੇ ਜਿਸ ਦੀ ਉਹਨੇ ਕਦੇ ਆਸ ਵੀ ਨਹੀਂ ਸੀ

ਕੀਤੀ। ਜੇ ਉਹ ਕਿਸੇ ਨੀਵੀਂ ਜ਼ਾਤ ਦਾ ਹੋਇਆ, ਫੇਰ ? ਉਹ ਬੇਚੈਨ ਹੋ ਗਈ, ਤੇ ਘਬਰਾ ਗਈ। ਧਨੰਜੈ ਨੇ ਬੜੀ ਉਦਾਸੀ ਜਿਹੀ ਨਾਲ ਕਿਹਾ, "ਜ਼ਾਤ ਦਾ ਮੈਂ ਬ੍ਰਾਹਮਣ ਹਾਂ। ਸਮੇਂ ਸਿਰ ਜਨੇਊ ਪਾ ਕੇ ਸਾਨੂੰ ਦੋ-ਜਨਮੇ ਹੋਣਾ ਪੈਂਦਾ ਹੈ। ਨਿੱਕੀ ਉਮਰ ਤੋਂ ਹੀ ਸੁਣਦਾ ਆਇਆ ਹਾਂ ਕਿ ਜੇ ਬ੍ਰਾਹਮਣ ਨੀਵੀਂ ਕੁੱਲ ਦੇ ਬੰਦੇ ਨੂੰ ਹੱਥ ਵੀ ਲਾ ਦੇਵੇ ਤਾਂ ਨਹਾਉਣਾ ਪੈਂਦਾ ਹੈ।"

ਬਸੰਤੀ ਨੇ ਦੋਏ ਅੱਖਾਂ ਮੀਟ ਲਈਆਂ। ਥੋੜੇ ਕੁ ਚਿਰ ਤੋਂ ਭਰਾ ਭੋਗ ਰਾਮ ਦੀ ਆਵਾਜ਼ ਸੁਣ ਰਹੀ ਸੀ। ਤੇ ਉਹ ਸੁਚੇਤ ਹੋ ਗਿਆ। ਤੁਰੰਤ ਹੀ ਉਹ ਦੋਏ ਨਿਖੜ ਕੇ, ਇਕ-ਦੂਜੇ ਤੋਂ ਉਲਟੇ ਪਾਸੇ ਵਲ ਤੁਰ ਪਏ।

## ਚਾਰ

ਪਿਛਲੇ ਦਿਨਾਂ ਦੀ ਗੱਲ ਸੋਚਦਿਆਂ ਬਸੰਤੀ ਕਦੇ-ਕਦੇ ਰੁਮਾਂਚਕ ਹੋ ਜਾਂਦੀ ਸੀ, ਪਰ ਤਦ ਵੀ ਉਹਨੂੰ ਇਕ ਗੱਲ ਦਾ ਰੰਜ ਹੁੰਦਾ ਹੈ। ਮੁੜ-ਮੁੜ ਇਹੋ ਸੋਚਦੀ ਹੈ ਕਿ ਕਿਧਰੇ ਉਸ ਕੋਲੋਂ ਗ਼ਲਤੀ ਤਾਂ ਨਹੀਂ ਹੋ ਗਈ ? ਦੇਵਤੇ ਦੀ ਕਿਰਪਾ ਨਾਲ ਉਹਨੂੰ ਧਨੰਜੈ ਨਾਲ ਕੱਲਿਆਂ ਗੱਲ ਕਰਨ ਦਾ ਮੌਕਾ ਮਿਲ ਗਿਆ ਸੀ। ਤੇ ਇੰਜ ਪਹਿਲੇ ਹੀ ਦਿਨ, ਕੀ ਉਹਨੂੰ ਆਪਣੇ ਹੱਥ ਉਤੇ, ਉਸ ਨੂੰ ਹੱਥ ਰਖਣ ਦੇਣਾ ਚਾਹੀਦਾ ਸੀ ? ਕਿਤੇ ਇਸ ਕਾਰਨ ਧਨੰਜੈ ਨੇ ਉਹਨੂੰ ਇਕ ਸਾਧਾਰਨ ਕੁੜੀ ਤਾਂ ਨਹੀਂ ਸਮਝ ਲਿਆ ? ਉਹਦੇ ਵਾਲਾਂ ਵਿਚ ਹੱਥ ਫੇਰਨ ਵਾਲੀ ਗੱਲ ਵੀ ਕੀ ਗੱਲ ਹੋਈ ?

ਬਸੰਤੀ ਨੇ ਕਈ ਢੰਗਾਂ ਨਾਲ ਆਪਣੇ ਆਪ ਨੂੰ ਧੀਰਜ ਦੇਣ ਦੀ ਕੋਸ਼ਿਸ਼ ਕੀਤੀ। ਨਹੀਂ, ਉਹਨੇ ਕੋਈ ਗ਼ਲਤੀ ਨਹੀਂ ਸੀ ਕੀਤੀ। ਆਪਣੀਆਂ ਗੱਲਾਂ ਦਸਣ ਲਈ ਉਸ ਨੂੰ ਜ਼ਰੂਰ ਉਸ ਕੋਲੋਂ ਉਤਸ਼ਾਹ ਮਿਲਿਆ ਸੀ। ਇਕ ਦੋ ਗੱਲਾਂ ਕਰਕੇ ਉਹ ਉਸ ਦੀਆਂ ਉਂਗਲਾਂ ਵਲ ਵੇਂਹਦਾ ਰਿਹਾ ਸੀ। ਉਸ ਵੇਲੇ ਇੰਜ ਜਾਪਦਾ ਸੀ ਜਿਵੇਂ ਉਹਦੀਆਂ ਉਂਗਲਾਂ ਹੀ ਉਹਨੂੰ ਦਿਲਾਸਾ ਦੇ ਸਕਣਗੀਆਂ। ਉਹ ਦੋਏ ਹੱਥਾਂ ਨਾਲ ਉਹਦੀਆਂ ਉਂਗਲਾਂ ਪਲੋਸਦਾ ਰਿਹਾ ਸੀ। ਤਦੇ ਤਾਂ ਉਹ ਆਪਣੇ ਮਨ ਦੇ ਦੁਖ ਦੀ ਗੱਲ ਕਹਿ ਸਕਿਆ ਸੀ। ਉਸ ਦੇ ਸਪਰਸ਼ ਲਈ ਸਹਿਕਦੇ ਤੇ ਪੀੜ-ਗੁੱਸੇ ਚਿਤਰ ਨੇ, ਉਹਨੂੰ ਛੂਹ ਕੇ ਹੀ, ਨਿਰਆਸਰਤਾ ਤੋਂ ਛੁਟਕਾਰਾ ਪਾਉਣਾ ਚਾਹਿਆ ਸੀ। ਉਹ ਆਪਣੇ ਹੱਥ ਉਹਦੇ ਹੱਥਾਂ ਵਿਚ ਦੇ ਕੇ ਉਹਦਾ ਮੂੰਹ ਤਕਦੀ ਰਹੀ ਸੀ ਤੇ ਸੋਚਣ ਲਗ ਪਈ ਸੀ ਕਿ, ਸ਼ਾਇਦ ਉਹਦੀਆਂ ਉਂਗਲਾਂ ਸੱਚੀ-ਮੁੱਚੀਂ ਹੀ ਸੁੰਦਰ ਹਨ। ਤੇ ਉਹਨੂੰ ਅੱਜ

ਹੀ ਪਤਾ ਲੱਗਿਆ ਸੀ ਕਿ ਮਰਦ ਦੀ ਪਹਿਲੀ ਛੋਹ ਨੇ ਉਹਦੇ ਦਿਲ ਵਿਚ ਕਿੰਜ ਧੜਕਣ ਪੈਦਾ ਕਰ ਦਿੱਤੀ ਸੀ, ਮਨ ਡਾਵਾਂਡੋਲ ਹੋ ਗਿਆ ਸੀ, ਤੇ ਸਾਰੇ ਸਰੀਰ ਵਿਚ ਕੰਬਣੀ ਛਿੜ ਪਈ ਸੀ। ਉਹ ਆਪਣੇ ਆਪ ਨੂੰ ਗੁਆ ਬੈਠੀ ਸੀ। ਧਨੰਜੈ ਦਾ ਮੂੰਹ ਮੁਹਾਂਦਰਾ ਵੀ ਕਿੰਨਾ ਸੋਹਣਾ ਹੈ। ਬੜਾ ਮਾਸੂਮ ਲਗਦਾ ਹੈ। ਮੂੰਹ ਉਤੇ ਬੱਚਿਆਂ ਵਰਗੀ ਪਵਿੱਤਰਤਾ ਹੈ। ਜਦੋਂ ਉਹ ਆਪਣੀ ਭੈਣ ਬਾਰੇ ਗੱਲ ਕਰ ਰਿਹਾ ਸੀ ਉਦੋਂ ਉਹਦੇ ਪੈਰ ਕੰਬ ਰਹੇ ਸਨ, ਦੋਏ ਅੱਖਾਂ ਵੈਰ ਦੀ ਭਿਆਨਕ ਭਾਵਨਾ ਨਾਲ ਕਦੇ ਸੁੰਗੜ ਜਾਂਦੀਆਂ ਸਨ, ਕਦੇ ਅੱਡੀਆਂ ਜਾਂਦੀਆਂ ਸਨ। ਆਵਾਜ਼ ਵੀ ਰੁਕਦੀ ਜਾ ਰਹੀ ਸੀ। ਬਸੰਤੀ ਨੇ ਸੋਚਿਆ ਸੀ — ਇਕੱਲਾ ਬੈਠਾ ਸਾਰੀਆਂ ਗੱਲਾਂ ਸੋਚ ਕੇ ਸ਼ਾਇਦ ਉਹ ਹੰਝੂ ਵਹਾਉਂਦਾ ਹੋਵੇਗਾ। ਬਸੰਤੀ ਦੇ ਮਨ ਵਿਚ ਉਸ ਵਿਚਾਰੇ ਲਈ ਬੜਾ ਮੋਹ ਪੈਦਾ ਹੋ ਗਿਆ ਸੀ। ਉਹਦਾ ਦਿਲ ਰੋਣ ਨੂੰ ਕਰਦਾ ਸੀ। ਤੇ ਇਸੇ ਲਈ ਬੇਧਿਆਨੇ ਹੀ ਸ਼ਾਇਦ, ਉਸ ਦਾ ਹੱਥ ਉਸ ਦੇ ਸਿਰ ਵਲ ਚਲ ਗਿਆ ਸੀ। ਬੜੇ ਪਿਆਰ ਨਾਲ ਉਹ ਉਸ ਦੇ ਸਿਰ ਵਿਚ ਹੱਥ ਫੇਰਨ ਲਗ ਪਈ ਸੀ। ਉਹਨੇ ਇਕ ਉਬਾਸੀ ਵੀ ਲਈ ਸੀ, ਪਰ ਫੇਰ ਵੀ ਉਹਨੇ ਉਸ ਦਾ ਦੂਜਾ ਹੱਥ ਫੜੀ ਰਖਿਆ ਸੀ। ਉਸ ਦੀ ਪਕੜ ਵਿਚ ਕਿੰਨੀ ਤਪਸ਼, ਕਿੰਨਾ ਸੰਕਲਪ, ਤੇ ਕਿੰਨੀ ਬਹਿਬਲਤਾ ਸੀ। ਇਹਦਾ ਅਹਿਸਾਸ ਉਹ ਭੁੱਲ ਨਹੀਂ ਸੀ ਸਕਦੀ।

ਹੁਣ ਉਸ ਠੰਡੇ ਦਿਮਾਗ਼ ਨਾਲ ਸੋਚਿਆ ਕਿ ਜੇ ਉਸ ਨੇ, ਧਨੰਜੈ ਨੂੰ ਆਪਣੇ ਅੰਗ ਛੋਹ ਲੈਣ ਦਿਤੇ ਸਨ ਤਾਂ ਉਹਨੇ ਸ਼ਾਇਦ ਕੋਈ ਗ਼ਲਤੀ ਨਹੀਂ ਸੀ ਕੀਤੀ। ਫੇਰ ਵੀ ਉਸ ਤੋਂ ਇਕ ਵੱਡੀ ਗ਼ਲਤੀ ਹੋ ਗਈ ਸੀ। ਉਹ ਜਦੋਂ ਉਹਨੂੰ ਛੂਹ ਰਿਹਾ ਸੀ, ਉਹਨੂੰ ਉਸੇ ਵੇਲੇ ਉਹਦੇ ਪੈਰੀਂ ਹੱਥ ਲਾ ਕੇ ਪਰਣਾਮ ਕਰਨਾ ਚਾਹੀਦਾ ਸੀ। ਤੇ ਇਸੇ ਪਰਣਾਮ ਦਾ ਸਹਾਰਾ ਲੈ ਕੇ, ਆਤਮਾ ਦੀ ਅਟੱਲ ਦ੍ਰਿਸ਼ਟੀ ਨਾਲ, ਉਸ ਵਲ ਤਕ ਕੇ ਹੀ, ਉਹਨੂੰ ਸਮਝਾ ਦੇਣਾ ਚਾਹੀਦਾ ਸੀ ਕਿ ਉਹ ਅੱਜ ਤੋਂ ਉਹਦੀ ਹੋ ਗਈ ਹੈ। ਉਸ ਨਾਲ ਘਰ ਵਸਾਉਣ ਮਗਰੋਂ ਇਸ ਜੀਵਨ ਵਿਚ ਸਿਰਫ਼ ਉਹੋ ਹੀ ਉਸ ਦਾ ਬਣ ਕੇ ਰਹੇਗਾ। ਉਹਦੇ ਦੁਖ-ਸੁਖ ਦੀ ਸਾਂਝੀਵਾਲ ਵੀ ਉਹੋ ਹੀ ਹੋਵੇਗੀ। ਉਹਦੇ ਆਪਣੇ ਦੁਖ-ਸੁਖ ਵਿਚ ਉਹ ਵੀ ਬਰਾਬਰ ਦਾ ਹਿੱਸਾ ਲਏਗਾ। ਉਹਨਾਂ ਦੋਹਾਂ ਦਾ ਵੱਖਰਾ ਸੁਖ-ਦੁਖ ਕੋਈ ਨਹੀਂ ਹੋਣਾ। ਦੋਵੇਂ ਇਕੱਠੇ ਹੀ ਬਾਲ-ਬੱਚੇ ਬਾਰੇ ਸੋਚਣਗੇ, ਦੋਵੇਂ ਇਕੱਠੇ ਹੀ ਬੁੱਢੇ ਹੋਣਗੇ; ਜੀਵਨ ਬਾਰੇ ਇਕੋ ਹੀ ਵਿਚਾਰ ਤੇ ਇਕੋ ਹੀ ਧਾਰਨਾ ਪ੍ਰਾਪਤ ਕਰਕੇ ਮੌਤ ਦੀ ਰਾਹ ਤੱਕਣਗੇ। ਉਹਨੂੰ ਇੰਜ ਪਰਣਾਮ ਕਰਕੇ, ਮਨ ਵਿਚ ਹੀ ਉਹਨੂੰ ਪਤੀ ਧਾਰ ਕੇ ਉਸ ਦੇ ਕੋਲ ਜਾਣਾ ਚਾਹੀਦਾ ਸੀ। ਉਸ ਨੇ ਵੇਗ ਨਾਲ ਪਾਗਲ ਹੋ ਕੇ ਉਸ ਦੀ ਛਾਤੀ ਉਤੇ ਸਿਰ ਧਰ ਦਿੱਤਾ ਸੀ। ਤੇ ਉਹਦਾ ਪਿਆਰ ਪ੍ਰਾਪਤ ਕਰ ਕੇ ਹੀ ਉਹਦਾ ਦਿਲ ਸ਼ਾਂਤ ਹੋ ਸਕਿਆ ਸੀ। ਇਹੋ ਗ਼ਲਤੀ ਉਸ ਕੋਲੋਂ ਹੋ ਗਈ

ਸੀ। ਪਰ ਏਨੇ ਬੰਨ੍ਹੇਜ ਦਾ ਉਸ ਵਿਚ ਸਬਰ ਹੀ ਨਹੀਂ ਸੀ। ਉਹ ਸੋਨਾਈਪਰੀਆ ਕੁੜੀ ਸੀ। ਸ਼ਾਇਦ ਇਹ ਸੋਨਾਈ ਦੇ ਪੌਣ-ਪਾਣੀ ਦੀ ਹੀ ਤਾਸੀਰ ਹੈ। ਦੁਪਹਿਰ ਦੀ ਸੁੰਨ-ਸਰਾਂ, ਹਵਾ ਦੀਆਂ ਕੋਮਲ ਲਹਿਰਾਂ ਨਾਲ ਕੰਬਦਾ ਅਲਵਨੀ ਤੇ ਕਹੂਆ ਜੰਗਲ, ਦੂਰ ਤਕ ਫੈਲੀ ਹੋਈ ਸ਼ਿਆਮ-ਰੰਗ, ਵਿਸ਼ਾਲ-ਅਕਾਰ ਪ੍ਰਕਿਰਤੀ ਤੇ ਸੋਨਾਈ ਦੇ ਸਦਾ ਵਹਿੰਦੇ ਜਾਂਦੇ ਨਿਰਮਲ ਪਾਣੀ ਦੀਆਂ ਲਹਿਰਾਂ ਵਿਚ ਹੀ ਉਹ ਗੁਅ ਚ ਗਈ ਸੀ। ਇਸ ਮਨ-ਮੋਹਣੀ ਪ੍ਰਕਿਰਤੀ ਵਿਚ ਉਹਨੇ ਧਨੰਜੈ ਨੂੰ ਵੀ ਇਸ ਦੇ ਇਕ ਅੰਸ਼ ਦੇ ਰੂਪ ਵਿਚ ਹੀ ਤੱਕਿਆ ਸੀ। ਉਹਨੇ ਬਿਨਾਂ ਸੰਙ-ਸਕੋਚ ਤੋਂ ਆਪਣਾ ਪਿਆਰ ਭੇਟ ਕਰ ਦਿੱਤਾ ਸੀ।

ਬਸੰਤੀ ਨੂੰ ਆਪਣੀ ਮਾਂ ਨਾਲ ਕੁਝ ਵਧੇਰੇ ਹੀ ਮੋਹ ਹੋ ਗਿਆ ਹੈ। ਉਹਨੂੰ ਇਹ ਘਰ ਛੱਡਣਾ ਪਏਗਾ। ਜਿਸ ਘਰ ਜੰਮੇ-ਪਲੇ ਹੋਈਏ ਉਹ ਘਰ ਛੱਡਣਾ ਕਿੰਨਾ ਔਖਾ ਹੈ! ਇਹ ਕੇਹੀ ਮਾਇਆ ਹੈ। ਬੁੱਢੀ ਮਾਂ ਤਾਂ ਕੁਆਰੀ ਕੁੜੀ ਨੂੰ ਕੁਝ ਚਿਰ ਆ ਬੈਠੀ ਮਖਿਆਲ ਦੀ ਮੱਖੀ ਵਾਂਗ ਹੀ ਸਮਝਦੀ ਹੈ। ਉਹ ਆਪ ਵੀ ਤਾਂ ਉਸ ਘਰ ਨੂੰ ਛੱਡ ਕੇ ਆਈ ਹੁਦੀ ਹੈ ਜਿਥੇ ਉਸ ਨੇ ਜਨਮ ਲਿਆ ਸੀ।

ਅੱਖਾਂ ਠੀਕ ਹੋਣ ਮਗਰੋਂ ਬੁੱਢੀ ਮਾਂ ਦੇ ਸੁਭਾਅ ਵਿਚ ਖ਼ਾਸਾ ਫ਼ਰਕ ਆ ਗਿਆ ਹੈ। ਅੱਜ ਕਲ੍ਹ, ਉਹ ਧੀ ਨੂੰ ਅਕਸਰ ਉਪਦੇਸ਼ ਦਿੰਦੀ ਰਹਿੰਦੀ ਹੈ। ਉਹਦਾ ਖੜਾ ਆਦਰ ਕਰਦੀ ਹੈ। ਤੇ ਕਹਿੰਦੀ ਹੈ, "ਵੇਖ ਧੀਏ, ਮੈਂ ਤਾਂ ਕੰਧੀ ਉਤੇ ਰੁਖੜਾ ਹਾਂ। ਜੇ ਮੈਂ ਜਿਊਂਦੀ-ਜਿਊਂਦੀ ਤੇਰੇ ਹੱਥ ਪੀਲੇ ਹੁੰਦੇ ਵੇਖ ਲਵਾਂ ਤਾਂ ਬੜਾ ਚੰਗਾ ਹੋਵੇ। ਇਕ ਨੂੰ ਤਾਂ ਚੰਗੀ ਤਰ੍ਹਾਂ ਪਾਰ ਲਾ ਦਿੱਤਾ। ਮੁੰਡਾ ਕਮਾਉਣ-ਖਾਣ ਜੋਗਾ ਹੋ ਗਿਆ ਏ। ਮੈਨੂੰ ਹੁਣ ਸਿਰਫ਼ ਤੇਰੀ ਹੀ ਚਿੰਤਾ ਏ।" ਬਸੰਤੀ ਬੜੇ ਗਹੁ ਨਾਲ ਸੁਣਦੀ ਰਹਿੰਦੀ ਹੈ। ਮੂੰਹੋਂ ਆਪ ਕੁਝ ਨਹੀਂ ਕਹਿੰਦੀ।

ਅੱਜ ਸੌਣ ਲੱਗਿਆਂ ਮਾਂ ਨੇ ਕਿਹਾ, "ਬਸੰਤੀ ਧੀਏ, ਤੂੰ ਅੱਜ ਕਲ੍ਹ ਵੱਖਰਿਆਂ ਹੀ ਸੌਂਨੀ ਏਂ। ਬੁੱਢੀ ਮਾਂ ਕੋਲ ਸੌਣਾ ਸ਼ਾਇਦ ਚੰਗਾ ਨਹੀਂ ਲਗਦਾ ਹੋਣਾ?" ਬਸੰਤੀ ਨੇ ਜੁਆਬਦਿੱਤਾ, "ਮਾ ਇੰਜ ਕਿਉਂ ਆਰਾਂ ਲਾਉਨੀ ਏਂ। ਇਹੋ ਸੋਚ ਕੇ ਕਿ ਤੈਨੂੰ ਤਕਲੀਫ਼ ਹੋਏਗੀ......।"

"ਮਾਂ ਦੀ ਗੋਦੀ ਵਿਚ ਧੀ ਸੁੱਤੀ ਹੋਵੇ ਤਾਂ ਕਿਹੜੀ ਮਾਂ ਨੂੰ ਬੁਰੀ ਲਗਦੀ ਏ? ਨਾਲੇ ਅੱਜ ਕਲ੍ਹ ਮੇਰਾ ਮਨ ਵੀ ਬੜਾ ਉਦਾਸ ਰਹਿੰਦਾ ਏ।"

ਬਸੰਤੀ ਸਮਝ ਗਈ ਕਿ ਜੇ ਉਹ ਮਾਂ ਕੋਲ ਨਾ ਸੁੱਤੀ ਤਾਂ ਉਹਨੂੰ ਇਹ ਗੱਲ ਬਹੁਤ ਬੁਰੀ ਲਗੇਗੀ। ਭਾਬੀ ਨੂੰ ਵੀ ਮਾਂ ਦੀ ਇਸ ਇੱਛਾ ਦਾ ਪਤਾ ਹੈ। ਉਹ ਕਹਿਣ ਲੱਗੀ, "ਬਸੰਤੀਏ ਤੂੰ ਮਾਂ ਕੋਲ ਕਿਉਂ ਨਹੀਂ ਸੌਂਦੀ? ਖੌਰੇ ਤੂੰ ਇਸ ਘਰ ਵਿਚ ਕਿੰਨੇ ਦਿਨ ਹੋਰ ਰਹਿਣੈ! ਮੁਟਿਆਰ ਕੁੜੀ ਨੂੰ ਤਾਂ ਪਰਾਏ ਘਰ ਜਾਣ ਲਈ ਤਿਆਰ ਹੀ ਰਹਿਣਾ

ਪੈਂਦਾ ਏ।" ਭਾਬੀ ਦੀ ਗੱਲ ਦਾ ਇਸ਼ਾਰਾ ਸਮਝ ਕੇ ਉਸ ਸੰਙ ਜ਼ਾਹਰ ਕਰਦਿਆਂ ਕਿਹਾ, "ਜਾ ਪਰੇ, ਲੱਗੀ ਏ ਬਹਤਾ ਬੋਲਣ।"

ਰਾਤ ਨੂੰ ਮਾਂ ਨੇ ਕਿੰਨੀਆਂ ਹੀ ਗੱਲਾਂ ਸਮਝਾਈਆਂ। ਬਸੰਤੀ ਦੇ ਮਨ ਵਿਚ ਖਿਆਲ ਆਇਆ — ਏਦੂੰ ਪਹਿਲਾਂ ਮਾਂ ਨੇ ਕਦੇ ਅਜਿਹੀਆਂ ਗੱਲਾਂ ਕਿਉਂ ਨਹੀਂ ਸਨ ਕੀਤੀਆਂ ? ਕਿਧਰੇ ਕੋਈ ਗੱਲ-ਬਾਤ ਤਾਂ ਨਹੀਂ ਚਲ ਰਹੀ ?

"ਬਸੰਤੀਏ ਵੇਂਹਦਿਆਂ-ਵੇਂਹਦਿਆਂ ਹੀ ਤੂ ਅਮਰ ਵੇਲ ਵਾਂਗ ਵਧ ਗਈ ਏਂ। ਹੁਣ ਸੁਖ ਨਾਲ ਜੁਆਨ-ਜਹਾਨ ਏਂ। ਤੇਰਾ ਮੂੰਹ ਵੇਂਹਦਿਆਂ ਮੈਨੂੰ ਇੰਜ ਲਗਦਾ ਏ ਜਿਵੇਂ ਹੁਣ ਤੈਨੂੰ ਕਿਸੇ ਦੇ ਲੜ ਲਾਉਣ ਦੀ ਤੇਰੀ ਉਮਰ ਏ। ਤੂ ਹੁਣ ਪਹਿਲਾਂ ਵਾਂਗ ਖਿੜਖਿੜਾ ਕੇ ਹੱਸਦੀ ਵੀ ਨਹੀਂ। ਪਰ ਧੀਏ, ਜੰਮਣ, ਮਰਨ ਤੇ ਵਿਆਹ ਇਹਨਾਂ ਤਿੰਨਾਂ ਗੱਲਾਂ ਦਾ ਤਾਂ ਦੇਵਤਿਆਂ ਨੂੰ ਵੀ ਪਤਾ ਨਹੀਂ। ਇਸੇ ਲਈ ਮੈਂ ਆਪਣਾ ਸਿਰ ਖਪਾ ਰਹੀ ਆਂ।"

ਬਸੰਤੀ ਨੇ ਮਾਂ ਨੂੰ ਘੁੱਟ ਕੇ ਜੱਫੀ ਪਾ ਲਈ ਤੇ ਸੇਜਲ ਅੱਖਾਂ ਨਾਲ ਬੋਲੀ, "ਮਾਂ ਅੱਜ ਚਾਣਚਕ ਤੂੰ ਅਜੇਹੀਆਂ ਗੱਲਾਂ ਕਰਕੇ ਮੈਨੂੰ ਦੁਖੀ ਕਿਉਂ ਕਰਨ ਲਗੀ ਏਂ ? ਕੀ ਤੁਸਾਂ ਸਾਰਿਆਂ ਲਈ ਮੈਂ ਆਫ਼ਤ ਬਣੀ ਬੈਠੀ ਆਂ ?"

ਮਾ ਰਤਾ ਵੀ ਘਬਰਾਏ ਬਿਨਾਂ, ਗੰਭੀਰ ਆਵਾਜ਼ ਵਿਚ ਬੋਲੀ, "ਤੂੰ ਆਫ਼ਤ ਤਾਂ ਕੋਈ ਨਹੀਂ ਧੀਏ, ਪਰ ਬੜਾ ਵੱਡਾ ਭਾਰ ਤਾਂ ਹੈ ਈ ਨਾ। ਜਿੰਨਾ ਚਿਰ ਤੇਰਾ ਵਿਆਹ ਨਹੀਂ ਹੋ ਜਾਂਦਾ ਓਨਾ ਚਿਰ ਨਾ ਮੈਨੂੰ ਤੇ ਨਾ ਤੇਰੇ ਭਰਾ ਨੂੰ, ਸਾਨੂੰ ਕਿਸੇ ਨੂੰ ਵੀ ਚੈਨ ਨਹੀਂ ਆਉਣੀ। ਉਮਰ ਸਿਰ ਹੀ ਧੀ ਨੂੰ ਘਰੋਂ ਤੋਰ ਕੇ ਅਸੀਂ ਪੁੰਨ ਖੱਟਾਂਗੇ।"

"ਮਾਂ, ਜੋ ਤੂੰ ਕਹਿਨੀ ਏਂ ਉਹ ਮੈਂ ਸੁਣ ਤਾਂ ਸਕਦੀ ਹਾਂ। ਪਰ ਤੂੰ ਇਹ ਗੱਲਾਂ ਕਰਦੀ ਕਿਉਂ ਹੁੰਨੀਂ ਏਂ ? ਮੇਰੇ ਕੋਲ ਇਹ ਗੱਲਾਂ ਕਰਨ ਦਾ ਕੀ ਫ਼ਾਇਦਾ ਏ ?"

"ਮੈਂ ਇਹ ਇਸ ਕਰਕੇ ਕਹਿਨੀ ਆਂ ਕਿ ਤੂੰ ਅੱਜ ਕਲ੍ਹ, ਘਾਟ ਉਤੇ ਕਿੰਨਾ ਕਿੰਨਾ ਚਿਰ ਬੈਠੀ ਰਹਿਨੀ ਏਂ। ਘਰੇ ਵੀ ਬੇ-ਧਿਆਨੀ ਜਹੀ ਹੋਈ ਸੋਚਾਂ ਵਿਚ ਡੁਬੀ ਰਹਿਨੀ ਏਂ।"

ਬਸੰਤੀ ਏਸ ਵਾਰੀ ਕੋਈ ਉੱਤਰ ਨਾ ਦੇ ਸਕੀ। ਮਾਂ ਜਿਵੇਂ ਜਾਣੀਜਾਣ ਬਣ ਕੇ ਉਹਨੂੰ ਇਹ ਗੱਲਾਂ ਕਹਿ ਰਹੀ ਹੈ। ਸਾਰੀ ਰਾਤ ਉਹਨੂੰ ਨੀਂਦ ਨਾ ਆਈ। ਮਾਂ ਦੀਆਂ ਕਹੀਆਂ ਗੱਲਾਂ ਉਹਦੇ ਕੰਨਾਂ ਵਿਚ ਗੂੰਜਦੀਆਂ ਰਹੀਆਂ। ਮਾਂ ਨੇ ਕਿਹਾ ਸੀ, "ਜੇ ਅਸਲ ਵਿਚ ਤੀਵੀਂ ਚੰਗੀ ਹੋਵੇ ਤਾਂ ਕਿਸੇ ਵੀ ਮਰਦ ਨਾਲ, ਸੁਖੀ ਘਰ ਵਸਾ ਸਕਦੀ ਏ। ਜੇ ਇਕ ਵਾਰੀ ਤੀਵੀਂ ਦਾ ਪੈਰ ਤਿਲ੍ਹਕ ਜਾਏ ਤਾਂ ਇਕ ਪਾਪ ਨੂੰ

ਢਕਣ ਲਈ ਹਜ਼ਾਰ ਪਾਪ ਹੋਰ ਕਰਨੇ ਪੈਂਦੇ ਨੇ। ਤੇ ਸੁਖ-ਸ਼ਾਂਤੀ ਉਸੇ ਦਿਨ ਉਸ ਕੋਲੋਂ ਵਿਦਾ ਹੋ ਤੁਰਦੀ ਏ।" ਪਰ ਇਕ ਗੱਲ ਦਾ ਭੇਤ ਉਹਨੂੰ ਅਜੇ ਤਕ ਵੀ ਸਮਝ ਨਹੀਂ ਸੀ ਪਿਆ। ਮਾਂ ਨੇ ਕਿਹਾ ਸੀ, "ਤੀਵੀਂ ਨੂੰ ਭਗਵਾਨ ਨੇ ਇਕ ਵਿਸ਼ੇਸ਼ ਗੁਣ ਦਿਤਾ ਹੈ, ਉਹ ਜਿਹੋ-ਜਿਹੀ ਵੀ ਹਾਲਤ ਵਿਚ ਹੋਵੇ, ਗੁਜ਼ਾਰਾ ਕਰ ਲੈਂਦੀ ਏ।" ਪਰ ਇਹ ਸਾਰੀਆਂ ਗੱਲਾਂ ਤਾਂ ਮਾਂ ਨੂੰ ਸ਼ੁਰੂ ਵਿਚ ਸਿਖਾਉਣੀਆਂ ਚਾਹੀਦੀਆਂ ਸਨ। ਰਾਤੀਂ ਮਾਂ ਗੱਲਾਂ ਕਰਦੀ ਰਹੀ ਸੀ ਤੇ ਉਹ ਨਿੱਕੀ ਜਿਹੀ ਕੁੜੀ ਵਾਂਗ ਬਿਨਾਂ ਕੋਈ ਮੋੜ ਕੀਤਿਆਂ ਸੁਣਦੀ ਰਹੀ ਸੀ। ਪਰ ਗਹੁ ਨਾਲ ਸੋਚਣ ਪਿਛੋਂ, ਉਹਨੂੰ ਇਕ ਨੈਤਿਨ ਚੇਤਨਾ ਨੇ ਬੇਚੈਨ ਕਰ ਦਿੱਤਾ ਸੀ।

ਅਗਲੇ ਦਿਨ, ਸਰਘੀ ਦੀ ਲੋਅ ਵੀ ਉਹਦੇ ਦਿਲ ਦਾ ਹਨੇਰਾ ਦੂਰ ਨਹੀਂ ਸੀ ਕਰ ਸਕੀ। ਕੰਮ ਲਗ ਕੇ ਦਿਲ ਪਰਚਾਉਣ ਦਾ ਯਤਨ ਕੀਤਾ। ਚੋਖੇ ਸਾਰੇ ਕਪੜੇ ਚੁਕ ਕੇ ਘਾਟ ਉਤੇ ਚਲੀ ਗਈ ਤੇ ਬੜਾ ਚਿਰ ਉਹਨਾਂ ਨੂੰ ਧੋਂਦੀ ਰਹੀ। ਟੱਬਰ ਦੇ ਸੁੱਤੇ ਉਠਣੋਂ ਪਹਿਲਾਂ ਹੀ ਉਹਨੇ ਤਿੰਨ ਟੋਕਰੀਆਂ ਧਾਨਾਂ ਦੀਆਂ ਵੀ ਛੜ ਲਈਆਂ ਸਨ। ਦੁਪਹਿਰ ਮਗਰੋਂ ਉਹਨੇ ਤਿੰਨ 'ਕਾਠੀ' ਕਪੜਾ ਬੁਣਿਆ। ਸ਼ਾਮ ਨੂੰ ਵੀ ਮਾਂ ਤੇ ਭਾਬੀ ਨਾਲੋਂ ਦੂਰ ਦੂਰ ਹੀ ਫਿਰਦੀ ਰਹੀ। ਧੂਫ ਜਗਾ ਕੇ ਸਾਰੇ ਘਰ ਵਿਚ ਧੂਣੀ ਦਿੱਤੀ। ਗਊਆਂ ਦੇ ਵਾੜੇ ਕੋਲ ਪਏ ਕੂੜੇ ਦੇ ਢੇਰ ਨੂੰ ਅੱਗ ਲਾ ਕੇ ਧੂੰਏਂ ਨੂੰ ਝਲ ਮਾਰ ਕੇ ਵਾੜੇ ਵਲ ਕਰਦੀ ਰਹੀ, ਜਿਸ ਨਾਲ ਵਾੜੇ ਦਾ ਮੱਛਰ ਉੱਡ ਜਾਏ। ਦਿਨ ਛਿਪੇ ਰੋਟੀ ਟੁੱਕ ਖਾ ਕੇ ਜਦੋਂ ਮੰਜੇ ਉਤੇ ਜਾ ਪਈ ਤਾਂ ਖ਼ਾਸਾ ਚਿਰ ਭਗਵਾਨ ਦਾ ਨਾਂ ਗੁਣਗੁਣਾਉਂਦੀ ਰਹੀ। ਦੂਜੇ ਦਿਨ ਜਦੋਂ ਸਵੇਰੇ ਸੁਤੀ ਉਠੀ ਤਾਂ ਉਹਨੂੰ ਆਪਣਾ ਮਨ ਖ਼ਾਸਾ ਹੌਲਾ-ਹੌਲਾ ਮਹਿਸੂਸ ਹੋ ਰਿਹਾ ਸੀ। ਰਾਤੀਂ ਚੰਗੀ ਨੀਂਦ ਆਈ ਸੀ।

ਸਵੇਰੇ ਉਠਣ-ਸਾਰ ਉਹ ਰੋਜ਼ ਅੰਦਰ-ਬਾਹਰ, ਬਹੁਕਰ ਮਾਰਦੀ ਹੁੰਦੀ ਸੀ। ਭਾਬੀ ਜੇ ਬਗ਼ੀਚੇ ਵਿਚ ਕੰਮ ਕਰਦੀ ਹੁੰਦੀ ਤਾਂ ਉਹ ਘਰ ਦੇ ਸਾਹਮਣੇ 'ਪੁਦਲੀ' (ਵਰਾਂਡਾ) ਸੰਭਰ-ਸੁਆਰ ਦਿੰਦੀ। ਘਰ ਦੇ ਮਗਰਲੇ ਪਾਸੇ ਨਾਰੀਅਲ ਦੇ ਰੁੱਖ ਤੋਂ ਲੈ ਕੇ ਨਦੀ ਤਕ, ਰੁੱਖਾਂ-ਬੂਟਿਆਂ ਦੇ ਵਿਚਕਾਰ ਦੀ ਜਿਹੜਾ ਦੋ ਹੱਥ ਚੌੜੀ, ਸਿਰ ਦੀ ਚੀਰਨੀ ਵਰਗੀ ਡੰਡੀ ਬਣੀ ਹੋਈ ਹੈ, ਉਥੇ ਵੀ ਬਹੁਕਰ ਮਾਰ ਦਿੰਦੀ। ਰਾਤ-ਰਾਣੀ ਦੇ ਦੋਹਾਂ ਬੂਟਿਆਂ ਦੇ ਮੁੱਢਾਂ ਦੇ ਆਸੇ-ਪਾਸਿਓਂ ਵੀ ਸਫ਼ਾਈ ਕਰ ਛੱਡਦੀ। ਅੱਜ ਵੀ ਉਹਨੇ ਇਹ ਸਾਰੀਆਂ ਥਾਵਾਂ ਸਾਫ਼ ਕਰ ਦਿੱਤੀਆਂ ਸਨ। ਸਭ ਥਾਵਾਂ ਝਾੜ-ਪੂੰਝ ਕੇ, ਘਰ ਦੇ ਸਾਹਮਣੇ, 'ਪਦੁਲੀ' ਦੇ ਦੋਹੀਂ ਪਾਸੀਂ ਜਿਹੜੇ ਹਾਰ-ਸਿੰਗਾਰ ਦੇ ਦੋ ਪੌਦੇ ਸਨ, ਉਹਨਾਂ ਦੇ ਹੇਠੋਂ ਕੁਝ ਫੁੱਲ ਚੁਗ ਕੇ ਉਹਨੇ ਪੱਲੇ ਵਿਚ ਪਾ ਲਏ। ਉਹਨਾਂ ਫੁੱਲਾਂ ਦਾ ਇਕ ਹਾਰ ਪਰੋ ਕੇ ਆਪਣੇ ਜੂੜੇ ਦੁਆਲੇ ਸਜਾ ਲਿਆ। ਪਰ ਦੂਜਾ ਹਾਰ

ਸਾਹਮਣੇ ਵਾਲੇ ਘਰ, ਰਾਧਾ-ਕ੍ਰਿਸ਼ਨ ਦੀ ਤਸਵੀਰ ਉਤੇ ਚੜ੍ਹਾਉਣ ਜਾਂਦਿਆਂ ਉਹਨੂੰ ਘਰ ਦੀ ਹਾਲਤ ਵੇਖ ਕੇ ਮਨ ਨੂੰ ਬੜਾ ਅਕੇਵਾਂ ਹੋਇਆ। ਏਨੇ ਦਿਨ ਉਹਨੂੰ ਖ਼ਿਆਲ ਹੀ ਨਹੀਂ ਸੀ ਆਇਆ ਕਿ ਸਾਹਮਣੇ ਵਾਲਾ ਕਮਰਾ ਏਨਾ ਖ਼ਰਾਬ ਹਾਲ ਹੋਇਆ ਪਿਆ ਸੀ। ਅੱਜ ਹੀ ਉਹਨੂੰ ਇਹ ਮਹਿਸੂਸ ਹੋਇਆ ਸੀ ਕਿ ਜਿਸ ਘਰ ਮੁਟਿਆਰ ਕੁੜੀ ਹੋਵੇ ਉਸ ਘਰ ਦੇ ਸਾਹਮਣੇ ਵਾਲਾ ਕਮਰਾ ਤਾਂ ਵੇਂਹਦਿਆਂ ਹੀ ਚਿੱਤ ਖਿੜ ਜਾਣਾ ਚਾਹੀਦਾ ਹੈ।

ਕਮਰੇ ਦੇ ਦੱਖਣ ਵਾਲੇ ਪਾਸੇ ਪਈਆਂ ਧਾਨ ਦੀਆਂ ਤਿੰਨ ਬੋਰੀਆਂ ਖਿਚ-ਧੂ ਕੇ ਕੇ ਉਹ ਇਕ ਖੂੰਜੇ ਲਾ ਆਈ। ਇਹ ਸੋਚ ਕੇ ਕਿ ਇਹ ਕਿਸੇ ਦੀ ਨਿਗਾਹ ਨਾ ਪੈਣ, ਉਹਨਾਂ ਨੂੰ ਇਕ ਚੱਟਾਈ ਸੁਟ ਕੇ ਢਕ ਵੀ ਦਿੱਤਾ। ਧਾਨ ਦੇ ਦੋ ਵੱਡੇ ਟੋਕਰੇ ਧਾਨ ਵਾਲੇ ਕੋਠੇ ਦੇ ਸਾਹਮਣੇ, ਵੱਖਰੇ ਕਰਕੇ ਰਖ ਦਿਤੇ। ਕੋਠੇ ਦੇ ਪਹਾੜ ਵਾਲੇ ਪਾਸੇ, ਬੂਹੇ ਦੇ ਕੋਲ, ਮਹਿਮਾਨਾਂ ਲਈ ਰਖੇ ਤਖ਼ਤਪੋਸ਼ ਉਤੇ ਇਕ ਰੰਗ-ਸੁਰੰਗੀ ਚਾਦਰ ਵਿਛਾ ਦਿੱਤੀ। ਲੱਕੜ ਦੀ ਥੰਮੀ ਉਤੇ ਜੜੇ ਹੋਏ ਹਿਰਨਾਂ ਦੇ ਦੋ ਸਿੰਗ ਝਾੜ-ਪੂੰਝ ਦਿਤੇ। ਦੋ ਕੁਰਸੀਆਂ ਵਿਚਕਾਰ ਛੋਟਾ ਮੇਜ਼ ਰਖ ਦਿੱਤਾ। ਵਿਚਕਾਰ ਥਾਂ ਛੱਡ ਕੇ ਦੋ ਮੂੜ੍ਹੇ ਤੇ ਦੋ ਪੀੜ੍ਹੇ, ਆਮ੍ਹੋ ਸਾਹਮਣੇ ਸਜਾ ਦਿਤੇ। ਮੇਜ਼ ਉਤੇ ਇਕ ਫੁੱਲਾਂ ਵਾਲਾ ਮੇਜ਼ਪੋਸ਼ ਵਿਛਾ ਦਿਤਾ। ਬੋਤਲ ਵਿਚ ਫੁੱਲ ਸਜਾ ਕੇ ਉਹਨੂੰ ਵੀ ਮੇਜ਼ ਉਤੇ ਰਖ ਆਈ। ਦੀਵਾਨਖ਼ਾਨੇ ਦੀ ਜਿਵੇਂ ਸ਼ਕਲ-ਸੂਰਤ ਹੀ ਬਦਲ ਗਈ। ਮਨ ਵਿਚ ਬਾਹਰਲੇ ਵਾਤਾਵਰਨ ਨੂੰ ਇੰਜ ਲਿਸ਼ਕਾਉਣ ਦਾ ਜਿਹੜਾ ਖ਼ਿਆਲ ਆਇਆ ਸੀ, ਉਹਦੇ ਸਿੱਟੇ ਵਜੋਂ ਇਹ ਕੁਝ ਵੇਖ ਕੇ ਉਹ ਆਪ ਵੀ ਹੈਰਾਨ ਹੋ ਗਈ।

ਭਾਬੀ ਵੀ ਬੜੀ ਚਤਰ ਹੈ। ਬਸੰਤੀ ਦਾ ਇਹ ਸਾਰਾ ਕੰਮ-ਕਾਰ ਨਿਰਖਦਿਆਂ ਉਹਨੂੰ ਕੁਝ ਸ਼ੱਕ ਹੋਇਆ। ਉਹਨੇ ਮੁਸਕਰਾਂਦਿਆਂ ਕਿਹਾ, "ਹੂੰ, ਮੈਨੂੰ ਤਾਂ ਅੱਜ ਤੇਰਾ ਕੰਮ ਪਸੰਦ ਆਇਆ ਏ। ਜੇ ਕੋਈ ਕੁੜੀ ਵੇਖਣ ਆਏ ਤਾਂ ਕੁੜੀ ਪਸੰਦ ਕਰਨ ਤੋਂ ਪਹਿਲਾਂ ਕਮਰਾ ਵੇਖ ਕੇ ਹੀ ਖ਼ੁਸ਼ ਹੋ ਜਾਏਗਾ।"

ਬਸੰਤੀ ਮਾਣ ਨਾਲ ਰਤਾ ਨਿਉਂ ਗਈ। ਭਾਬੀ ਨੇ ਫੇਰ ਕਿਹਾ, "ਬਸ ਪੱਕੀ ਗੱਲ ਹੀ ਸਮਝ ਲੈ ਕਿ ਹੁਣ ਬਹੁਤੇ ਦਿਨ ਨਹੀਂ ਪੈਂਦੇ। ਉਹ ਦਿਨ ਵੀ ਆਇਆ ਲੈ। ਤੇਰੇ ਭਰਾ ਜੀ ਨੇ ਇਕ ਥਾਂ ਗੱਲ ਤੋਰੀ ਹੋਈ ਏ।"

"ਭਾਬੀ ਜੇ ਤੂੰ ਇਉਂ ਛੇੜਖਾਨੀਆਂ ਕਰੇਂਗੀ ਤਾਂ ਮੈਂ ਤੇਰੇ ਨਾਲ ਗੱਲ ਨਹੀਂ ਕਰਨੀ।"

"ਵਾਹ, ਕੁੜੇ ਵਾਹ! ਸੱਚੀ ਗੱਲ ਉਤੇ ਵੀ ਗ਼ੁੱਸਾ ਆਉਂਦਾ ਏ?" ਹੁਣ ਬਸੰਤੀ ਦਾ ਸਾਰਾ ਸ਼ੱਕ ਦੂਰ ਹੋ ਗਿਆ। ਭਾਬੀ ਦੀਆਂ ਗੱਲਾਂ ਤੋਂ ਬਸੰਤੀ ਨੂੰ ਹੋਰ ਕਿਸੇ ਗੱਲ

ਦਾ ਪਤਾ ਨਾ ਲਗ ਸਕਿਆ । ਖ਼ੈਰ, ਕੋਈ ਗੱਲ ਨਹੀਂ, ਧਨੰਜੈ ਜਦੋਂ ਘਰ ਆਏਗਾ ਤਾਂ ਉਹ ਉਹਦੇ ਸਾਹਮਣੇ ਤਾਂ ਆ ਸਕੇਗੀ ਤੇ ਉਹਦੇ ਨਾਲ ਗੱਲ-ਬਾਤ ਵੀ ਕਰ ਸਕੇਗੀ । ਪਰ ਇਹ ਸਾਰੀਆਂ ਗੱਲਾਂ ਚਾਰ ਦਿਨ ਵੀ ਲੁਕੀਆਂ ਨਹੀਂ ਰਹਿ ਸਕੀਆਂ । ਸ਼ਨਿਚਰਵਾਰ ਨੂੰ ਭੋਗ ਰਾਮ ਹਾਟ ਤੋਂ ਸੂਰਜ ਛਿਪੇ ਹੀ ਘਰ ਮੁੜਦਾ ਹੈ । ਇਸ ਲਈ ਓਦਨ ਸਾਰਾ ਟੱਬਰ ਉਹਦੇ ਆਉਣ ਤੋਂ ਪਹਿਲਾਂ ਹੀ ਰੋਟੀ-ਟੁਕ ਖਾ ਲੈਂਦਾ ਹੈ । ਸਿਰਫ਼ ਤਰੂ ਲਤਾ ਹੀ ਪਤੀ ਦੀ ਉਡੀਕ ਕਰਦੀ ਰਹਿੰਦੀ ਹੈ । ਅੱਜ ਉਹ ਜਦੋਂ ਸਾਹਮਣੇ ਬੈਠੀ ਚੌਲ ਚੁਗ ਰਹੀ ਸੀ । ਤਾਂ ਕੁੜੀ ਨਸਦੀ ਹੋਈ ਅੰਦਰ ਆਈ। ਤਰੂ ਲਤਾ ਨੇ ਗ਼ੁੱਸੇ ਨਾਲ ਕੁੜੀ ਵਲ ਵੇਂਹਦਿਆਂ ਕਿਹਾ, "ਤੈਨੂੰ ਘਾਟ ਵਲ ਕੱਲਿਆਂ ਜਾਣ ਤੋਂ ਰੋਕਿਆ ਸੀ ਕਿ ਨਹੀਂ ? ਦੱਸ, ਫੇਰ ਕਿਉਂ ਗਈ ਸੈਂ ? ਬਹੁਤੀ ਚੁਸਤੀ ਆ ਗਈ ਏ ਕਿ ?"

ਧੀ ਮਾਲਸ ਦੀ ਉਮਰ ਸੱਤਾਂ ਵਰ੍ਹਿਆਂ ਦੀ ਹੈ । ਉਹਨੂੰ ਅਜੇ ਤਕ ਬਹੁਤੀਆ ਗੱਲਾਂ ਦੀ ਸਮਝ ਨਹੀਂ । ਮਾਂ ਦਾ ਗ਼ੁੱਸਾ ਵੇਖ ਕੇ ਉਹਨੇ ਡਰਦਿਆਂ-ਡਰਦਿਆਂ ਕਿਹਾ, "ਮੈਂ ਕੱਲੀ ਤਾਂ ਨਹੀਂ ਸਾਂ ਗਈ । ਬਸੰਤੀ ਭੂਆ ਵੀ ਨਾਲ ਗਈ ਸੀ ।" ਤਰੂ ਲਤਾ ਨੇ ਬੇ-ਅਰਥ ਆਇਆ ਗ਼ੁੱਸਾ ਕਾਬੂ ਕਰਦਿਆਂ, ਖ਼ੁਸ਼ ਹੋ ਕੇ ਕਿਹਾ, "ਚੱਲ ਖ਼ੈਰ, ਕਿਸੇ ਦੇ ਨਾਲ ਜਾਣ ਦਾ ਤਾਂ ਕੋਈ ਡਰ ਨਹੀਂ । ਪਰ ਚੇਤੇ ਰੱਖੀਂ ਨਦੀ ਦੇ ਕੰਢੇ ਉਤੇ ਬੜੀ ਢਲਾਣ ਏਂ, ਜੇ ਪੈਰ ਮਾੜਾ ਜਿਹਾ ਵੀ ਤਿਲ੍ਹਕ ਗਿਆ ਤਾ ਵਿਚ ਜਾ ਡਿਗੇਂਗੀ । ਤੇਰੀ ਭੂਆ ਆਈ ਏ ਕਿ ਨਹੀਂ ?"

"ਅਜੇ ਨਹੀਂ ਆਈ । ਅੱਛਾ ਮਾਂ ਇਹ ਦੱਸ, ਪਿਤਾ ਜੀ ਅੱਜ ਮੇਰੇ ਲਈ ਲਾਲ ਫ਼ਰਾਕ ਲਿਆਉਣਗੇ ਕਿ ਨਹੀਂ ?" ਤਰੂ ਲਤਾ ਨੇ ਮਾਲਸ ਦੀ ਗੱਲ ਦਾ ਜੁਆਬ ਦਿਤੇ ਬਿਨਾਂ, ਪਹਿਲਾਂ ਵਾਂਗ ਹੀ ਗ਼ੁੱਸੇ ਨਾਲ ਕਿਹਾ, "ਭੂਆ ਤੇਰੀ ਅਜੇ ਤਾਈਂ ਉਥੇ ਕਪੜੇ ਹੀ ਧੋਈ ਜਾਂਦੀ ਏ ?"

"ਅਜੇ ਧੋਤੇ ਹੀ ਨਹੀਂ ਗਏ ।"

"ਹੋਰ ਫੇਰ ਸਾਲ ਦੀਆਂ ਲੱਕੜਾਂ ਵਢਣ ਲਗੀ ਹੋਈ ਏ ?"

"ਭੂਆ ਬੜੀ ਖ਼ੁਸ਼ ਏ । ਖ਼ੂਬ ਹੱਸ ਰਹੀ ਸੀ । ਉਸ ਆਦਮੀ ਨਾਲ ਗੱਲਾਂ ਕਰ-ਕਰਕੇ ਹੱਸੀ ਜਾਂਦੀ ਏ । ਉਹ ਆਦਮੀ ਵੀ ਹੱਸੀ ਜਾਂਦਾ ਏ ।"

"ਆਦਮੀ, ਕਿਹੜੇ ਆਦਮੀ ਦੀ ਗੱਲ ਕਰਦੀ ਟੇਂ ? ਦਸਦੀ ਕਿਉਂ ਨਹੀਂ ? ਝਾਕੀ ਕੀ ਜਾਨੀਂ ਏਂ ਮੂਰਖਾਂ ਵਾਂਗ ?"

"ਉਹੀ ਜਿਹੜਾ ਡਾਕਟਰ ਏ, ਜਿਹੜਾ ਅੰਬੋ ਨੂੰ ਸ਼ਹਿਰ ਲੈ ਕੇ ਗਿਆ ਸੀ । ਤੇ ਭੂਆ ਵੀ ਬੜੀ ਏ ! ਏਡੇ ਵੱਡੇ ਬੰਦੇ ਨੂੰ 'ਤੂੰ' ਕਹਿ ਕੇ ਬੁਲਾਂਦੀ ਏ ।"

ਤਰੂ ਲਤਾ ਨੂੰ ਬੜਾ ਫ਼ਿਕਰ ਪੈ ਗਿਆ । ਭੁੰਨੇ ਹੋਏ ਚੌਲ ਜ਼ੋਰ ਦੀ ਪਟਕਾ ਕੇ ਭੁੰਜੇ

ਰਖ ਦਿਤੇ ਤੇ ਵਿਹੜੇ ਵਿਚ ਆ ਕੇ ਘਾਟ ਵਲ ਤੱਕਣ ਲਗ ਪਈ। ਬਸੰਤੀ ਹੌਲੀ-ਹੌਲੀ ਤੁਰੀ ਆਉਂਦੀ ਦਿੱਸੀ। ਸਾਹਮਣੇ ਆਉਂਦਿਆਂ ਹੀ ਬਸੰਤੀ ਨੂੰ ਸਿਰ ਤੋਂ ਪੈਰਾਂ ਤਕ ਨਿਰਖਦਿਆਂ ਤਰੂ ਲਤਾ ਤਾਹਨਾ ਦੇ ਕੇ ਬੋਲੀ, "ਹੁਣ ਪਤਾ ਲਗਿਆ ਏ ਕਿ ਤੈਨੂੰ ਘਾਟ ਉਤੇ ਗਈ ਨੂੰ ਏਨਾ ਚਿਰ ਕਿਉਂ ਲਗ ਜਾਂਦਾ ਏ! ਸਾਡੀ ਕੁੜੀ ਨੂੰ ਮਰਦ ਦੇਵਤਾ ਜੋ ਮਿਲ ਗਿਆ ਏ!"

ਬਸੰਤੀ ਖੜੀ-ਖੜੋਤੀ ਇੰਜ ਸੁੰਨ ਹੋ ਗਈ ਜਿਵੇਂ ਉਸ ਉਤੇ ਬਿਜਲੀ ਡਿੱਗ ਪਈ ਹੋਵੇ। ਉਸ ਸੋਚਿਆ ਚੁੱਪ ਕਰਨਾ ਬੜਾ ਬੁਰਾ ਹੋਵੇਗਾ, ਇਸ ਕਰਕੇ ਸਹਿਮੀ-ਜਿਹੀ ਬੋਲੀ, "ਕੀ ਹੋ ਗਿਆ ਏ ? ਮੈਂ ਅਜੇਹੀ ਕਿਹੜੀ ਖ਼ੁਨਾਮੀ ਕਰ ਬੈਠੀ ਆਂ ?"

"ਹੁਣ ਇਉਂ ਨਦਾਨ ਬਣ ਕੇ ਨਾ ਵਿਖਾ! ਕੀ ਇਹਦਾ ਜੁਆਬ ਵੀ ਮੈਨੂੰ ਹੀ ਦੇਣਾ ਪੈਣਾ ਏਂ ਕਿ ਤੂੰ ਕੀ ਕੀਤਾ ਏ ? ਹੁਣ ਏਨਾ ਹੀ ਕਹਿਣਾ ਕਾਫ਼ੀ ਏ। ਕੀ ਤੈਨੂੰ ਸੱਚੀ ਗੱਲ ਕਹਿਣ ਦਾ ਮੈਨੂੰ ਹੱਕ ਕੋਈ ਨਹੀਂ ?"

"ਭਾਬੀ!"

ਬਸੰਤੀ ਦੀ ਆਵਾਜ਼ ਮਿੰਨਤ ਭਰੀ ਸੀ। ਭਾਬੀ ਨੇ ਬੜੀ ਨਰਮ ਆਵਾਜ਼ ਵਿਚ ਕਿਹਾ, "ਦੱਸ ਕੀ ਗੱਲ ਏ ?" ਫੇਰ ਅੰਦਰਲੇ ਸਾਰੇ ਵੇਗ ਨਾਲ ਬਸੰਤੀ ਨੇ ਕਿਹਾ, "ਭਾਬੀ, ਜੇ ਕਿਧਰੇ ਮੈਂ ਤੇਰੇ ਸਾਹਮਣੇ ਆਪਣਾ ਦਿਲ ਖੋਲ੍ਹ ਕੇ ਵਿਖਾ ਸਕਦੀ ਹੁੰਦੀ।"

ਭਾਬੀ ਸਿਰ ਨਿਵਾਈ ਚੁੱਪ ਕਰਕੇ ਖੜੀ ਰਹੀ।

## ਪੰਜ

ਤਰੂਲਤਾ ਨੂੰ ਪਤਾ ਲਗ ਗਿਆ ਸੀ ਕਿ ਬਸੰਤੀ ਦਾ ਮਨ ਡੋਲ ਗਿਆ ਹੈ, ਪਰ ਫੇਰ ਵੀ ਉਹਨੇ ਬਸੰਤੀ ਨੂੰ ਇਸ ਬਾਰੇ ਸੁਚੇਤ ਨਾ ਕੀਤਾ। ਸਿਰਫ਼ ਉਸ ਉਤੇ ਏਨੀ ਨਜ਼ਰ ਰਖਣ ਲਗ ਪਈ ਕਿ ਜਦੋਂ ਉਹ ਠਨੂਆ ਘਾਟ ਜਾਂਦੀ ਹੈ ਤਾਂ ਉਥੇ ਕਿੰਨਾ ਚਿਰ ਲਾ ਕੇ ਆਉਂਦੀ ਹੈ। ਬਸੰਤੀ ਨੂੰ ਵੀ ਪਤਾ ਲਗ ਗਿਆ ਸੀ ਕਿ ਤਰੂ ਲਤਾ ਸੂਹੀਏ ਵਾਂਗ ਉਹਦੇ ਪਿਛੇ ਲਗੀ ਹੋਈ ਹੈ। ਉਹ ਪਹਿਲਾਂ ਵਾਂਗ ਹੀ ਘਾਟ ਉਤੇ ਆਉਂਦੀ ਜਾਂਦੀ ਰਹੀ। ਪਹਿਲਾਂ ਵਾਂਗ ਹੀ ਲੋਕਾਂ ਦੇ ਘਰੀਂ ਵੀ ਜਾਂਦੀ ਆਉਂਦੀ ਰਹੀ। ਨਾਟਕ ਕਥਾ ਵਿਚ ਵੀ ਜਾਂਦੀ ਰਹੀ। ਪਰ ਤਦ ਵੀ ਉਹ ਪਹਿਲਾਂ ਨਾਲੋਂ ਵਧੇਰੇ ਗ਼ੁਲਾਮ ਹੋ ਗਈ। ਉਹਦੇ ਪਹਿਲਾਂ ਵਾਲੇ ਖੁਲ੍ਹੇ-ਡੁਲ੍ਹੇ ਮਨ ਤੇ ਦੁਭਦਾ-

ਰਹਿਤ ਸਰਲ ਸੁਭਾਅ ਨੂੰ ਇਸ ਗੁਪਤ ਪਿਆਰ ਦੀ ਛੋਹ ਨੇ ਜਿਵੇਂ, ਮਿਧੇ ਹੋਏ ਘਾਹ ਦੇ ਤੀਲੇ ਵਾਂਗ ਮਸਲ ਕੇ ਰੱਖ ਦਿਤਾ ਸੀ। ਪਹਿਲਾਂ ਉਹ ਹਮੇਸ਼ਾਂ ਘਰ ਰਹਿੰਦੀ ਸੀ। ਚੰਚਲ ਵੀ ਉਹ ਏਨੀ ਨਹੀਂ ਸੀ। ਹੁਣ ਵੀ ਭਾਵੇਂ ਉਹ ਪਹਿਲਾਂ ਵਾਂਗ ਹੀ ਦਿਨ ਗੁਜ਼ਾਰ ਰਹੀ ਹੈ, ਪਰ ਇਹ ਗੱਲ ਉਹਨੂੰ ਪਹਿਲੀ ਵਾਰ ਮਹਿਸੂਸ ਹੋਈ ਹੈ ਕਿ ਉਹ ਪਿੰਜਰੇ ਦੇ ਪੰਛੀ ਵਾਂਗ ਕੈਦ ਹੈ।

ਜਿਸ ਭਾਬੀ ਨੇ ਉਹਨੂੰ ਏਨੇ ਪਿਆਰ ਨਾਲ ਰਖਿਆ ਸੀ, ਉਹਨੂੰ ਵੀ ਹੁਣ ਇਹ ਭਰਮ ਹੋਣ ਲਗ ਪਿਆ ਸੀ ਕਿ ਇਹ ਪਿੰਜਰੇ ਦਾ ਪੰਛੀ ਕਿਸੇ ਦਿਨ ਉੱਡ ਨਾ ਜਾਏ। ਤਿੰਨਾਂ ਬੱਚਿਆਂ ਦੀ ਮਾਂ ਤਰੂ ਲਤਾ, ਕਬੀਲਦਾਰੀ ਦੇ ਜੰਜਾਲ ਵਿਚ, ਬੱਚਿਆਂ ਦੀ ਪਰਵਰਸ਼, ਤੇ ਪਰਵਾਰਕ ਜੀਵਨ ਦੇ ਦੁਖਦਾਈ ਕੋਹਲੂ ਗੇੜ ਵਿਚ ਪੈ ਕੇ ਇਹ ਗੱਲ ਭੁੱਲ ਹੀ ਗਈ ਸੀ ਕਿ ਉਹ ਵੀ ਕਦੇ ਜੁਆਨ ਹੁੰਦੀ ਸੀ, ਤੇ ਬਸੰਤੀ ਵਾਂਗ ਹੀ ਉਹਦਾ ਮਨ ਵੀ ਇੰਜ ਵਿਆਕੁਲ ਰਹਿੰਦਾ ਹੁੰਦਾ ਸੀ। ਮਾਲਸ ਦੇ ਮੂੰਹੋਂ ਉਹਨੂੰ ਬਸੰਤੀ ਦੇ ਦਿਲ ਵਟਾਉਣ ਦੀ ਗੱਲ ਦਾ ਪੱਕਾ ਇਸ਼ਾਰਾ ਮਿਲ ਗਿਆ ਸੀ, ਪਰ ਤਰੂ ਲਤਾ ਨੂੰ ਬਸੰਤੀ ਨਾਲ ਪਹਿਲਾਂ ਵਾਂਗ ਹਮਦਰਦੀ ਨਹੀਂ ਸੀ ਹੋਈ। ਉਹ ਇਹ ਸੋਚਣ ਲਗ ਪਈ ਕਿ ਬਸੰਤੀ ਨੂੰ ਇਸ ਮਾਰੂ ਰਾਹੋਂ ਰੋਕਣਾ ਉਸ ਦਾ ਫ਼ਰਜ਼ ਹੈ। ਤਦੇ ਉਹ ਬਸੰਤੀ ਦਾ ਭਲਾ ਕਰ ਸਕੇਗੀ।

ਪਰ ਬਸੰਤੀ ਇਸ ਦੇ ਬਾਵਜੂਦ ਵੀ ਤਰੂ ਲਤਾ ਦੀ ਕਰਤਿੱਗ ਸੀ। ਤੇ ਉਹ ਡਰੀ ਡਰੀ ਰਹਿਣ ਲਗ ਪਈ ਸੀ। ਬਸੰਤੀ ਦੇ ਕਰਤਿੱਗ ਹੋਣ ਦਾ ਪਹਿਲਾ ਕਾਰਨ ਤਾਂ ਇਹ ਸੀ ਕਿ ਇਸ ਗੱਲ ਨੂੰ ਭਾਵੇਂ ਦੋ ਦਿਨ ਹੋ ਗਏ ਸਨ ਪਰ ਤਰੂ ਲਤਾ ਨੇ ਅਜੇ ਤਕ ਆਪਣੇ ਪਤੀ ਕੋਲ ਨਹੀਂ ਸੀ ਦੱਸਿਆ। ਇਹ ਗੱਲ ਬਸੰਤੀ ਨੇ ਭੋਗ ਰਾਮ ਦੇ ਵਤੀਰੇ ਤੋਂ ਹੀ ਸਮਝ ਲਈ ਸੀ। ਸ਼ਾਇਦ ਮਾਂ ਨੂੰ ਵੀ ਨਹੀਂ ਸੀ ਦੱਸੀ ਕਿਉਂਕਿ ਮਾਂ ਵੀ ਉਸ ਨਾਲ ਪਹਿਲਾਂ ਵਾਂਗ ਹੀ ਗੱਲਾਂ-ਬਾਤਾਂ ਕਰਦੀ ਸੀ। ਪਰ ਉਹ ਆਖ਼ਰ ਹੋਰ ਕਿੰਨਾ ਕੁ ਚਿਰ ਇੰਜ ਰਹਿ ਸਕੇਗੀ ? ਜਦੋਂ ਮੋਹ-ਪਿਆਰ ਦੀ ਘੁੰਮਣਘਰ ਨੇ ਉਹਦੀ ਦੇਹ ਤੇ ਮਨ ਨੂੰ ਘੇਰ ਲਿਆ ਹੈ ਤਾਂ ਉਹ ਹੋਰ ਕੀ ਉਪਾਅ ਕਰੇਗੀ ? ਉਸ ਦੇ ਮਨ ਵਿਚ ਕਰੜੇ ਨੇਮਾਂ ਵਿਚ ਬੱਝੇ ਹੋਏ ਪੁਰਾਣੇ ਖ਼ਾਨਦਾਨੀ ਬੰਧਨਾਂ ਨੂੰ ਤੋੜ ਦੇਣ ਦੀ ਅਮੋੜ ਇੱਛਾ ਪੈਦਾ ਹੋ ਗਈ ਸੀ। ਉਹਨੂੰ ਜਾਪਿਆ ਜਿਵੇਂ ਉਹ ਖੁੱਲ੍ਹੇ ਮੈਦਾਨਾਂ ਵਿਚ ਫਿਰਦੀ, ਜੋਬਨ ਦੀ ਆਜ਼ਾਦ ਬੰਸਰੀ ਸੁਣ ਰਹੀ ਹੈ ਤੇ ਸੰਸਕਾਰਾਂ ਦੇ ਉਛਾੜ ਨੂੰ ਲੀਰਾਂ-ਲੀਰਾਂ ਕਰਕੇ ਬਾਹਰ ਨਿਕਲ ਜਾਣ ਲਈ ਤਰਲੋਮੱਛੀ ਹੋ ਰਹੀ ਹੈ।

ਇਕ ਪੇਂਡੂ ਕੁੜੀ ਮਨ ਦੀ ਵੇਦਨਾ ਤੇ ਵੇਗ ਨਾਲ ਆਪਣੀ ਕਹਾਣੀ ਨੂੰ ਜਿੰਨੀ ਵੀ ਹਮਦਰਦੀ ਭਰਪੂਰ ਤੇ ਦਿਲ ਟੁੰਬਵੀਂ ਬਣਾ ਸਕਦੀ ਹੈ, ਉਨੇ ਹੀ ਵੇਗ ਤੇ ਵੇਦਨਾ

ਨਾਲ ਉਹਨੇ ਭਾਬੀ ਨੂੰ ਸਾਰੀ ਗੱਲ ਦੱਸ ਦਿਤੀ। ਉਹਦੀ ਗੱਲ ਸੁਣ ਕੇ ਤਰੂ ਲਤਾ ਦੇ ਦਿਲ ਨੂੰ ਸੱਚੀਂ ਹੀ ਕਬਣੀ ਛਿੜ ਪਈ। ਚੰਗੀ ਮਾੜੀ ਕੋਈ ਰਾਇ ਨਾ ਦਿੰਦਿਆਂ ਉਹਨੇ ਕਿਹਾ, "ਬਸੰਤੀਏ, ਮੈਂ ਤੇਰੇ ਮਨ ਦੀ ਥਾਹ ਚੰਗੀ ਤਰ੍ਹਾਂ ਪਾ ਸਕਦੀ ਹਾਂ। ਪਰ ਇਕ ਗੱਲ ਮੇਰੇ ਮਨ ਵਿਚ ਮੁੜ ਮੁੜ ਆਉਂਦੀ ਪਈ ਏ ਕਿ ਅਜੇਹੇ ਕਿੰਨੇ ਲੋਕ ਨੇ ਜਿਹੜੇ ਆਪਣੇ ਮਨ ਦੇ ਪੁੱਟੇ ਤਲਾਅ ਵਿਚੋਂ ਪਾਣੀ ਪੀ ਸਕਦੇ ਹਨ ? ਧੀਏ, ਆਪਣੀ ਦੇਹ ਬਚਾ ਕੇ ਰਖੀਂ। ਚੇਤਾ ਰਖੀਂ, ਜਿੰਨਾ ਨਸ਼ਾ ਚੜ੍ਹੇਗਾ, ਉਨਾ ਹੀ ਤੇਰਾ ਆਪਣਾ ਕੁਝ ਨਹੀਂ ਰਹਿਣਾ। ਓਨੀ ਹੀ ਦੁਖੀ ਹੋਵੇਂਗੀ।"

ਬਸੰਤੀ ਨੇ ਇਕ ਠੰਡਾ ਹੌਕਾ ਭਰਿਆ। ਤਰੂ ਲਤਾ ਦੇ ਏਨੀ ਹਮਦਰਦੀ ਵਿਖਾਉਣ ਦੇ ਬਾਵਜੂਦ ਵੀ ਜਦੋਂ ਅਗਲੇ ਦਿਨ ਧਨੰਜੈ ਘਰ ਆਇਆ ਤਾਂ ਤਰੂ ਲਤਾ ਨੇ ਬਸੰਤੀ ਨੂੰ ਚਾਹ ਪਾਣੀ ਜਾਂ ਪਾਨ ਆਦਿ ਫੜਾਉਣ ਦੇ ਬਹਾਨੇ, ਉਹਦੇ ਕੋਲ ਜਾਣ ਦਾ ਮੌਕਾ ਨਾ ਦਿਤਾ। ਉਹਨੂੰ ਅੰਦਰੋਂ ਅੰਦਰ ਭਾਬੀ ਉਤੇ ਬੜਾ ਗ਼ੁੱਸਾ ਆਇਆ ਤੇ ਰਸੋਈ ਵਿਚ ਫਿਰਦਿਆਂ ਭਾਂਡੇ-ਟੀਂਡੇ ਪਟਕਾ-ਪਟਕਾ ਮਾਰਦੀ ਰਹੀ। ਭਾਬੀ ਦੀ ਕਰੜੀ ਨਿਗਰਾਨੀ ਸਦਕਾ, ਤਖ਼ਤਿਆਂ ਦੀ ਵਿਰਲ ਵਿਚੋਂ ਵੀ ਝਾਕਣ ਦਾ ਮੌਕਾ ਨਾ ਮਿਲਿਆ।

ਤਰੂ ਲਤਾ, ਬਸੰਤੀ ਸਬੰਧੀ ਬੜੇ ਡੂੰਘੇ ਫ਼ਿਕਰਾਂ ਵਿਚ ਪੈ ਗਈ ਸੀ। ਬਸੰਤੀ ਹਮੇਸ਼ਾ ਚੁੱਪ-ਗੜੁਪ ਰਹਿਣ ਲਗ ਪਈ। ਪਹਿਲਾਂ ਵਾਂਗ ਉਹਨੇ ਵਾਲ ਵਾਹੁਣੇ ਗੁੰਦਣੇ ਵੀ ਛੱਡ ਦਿਤੇ। ਆਪਣੇ ਆਪ ਹੀ ਵਿਆਹ ਦੇ ਗੀਤ ਵੀ ਗੁਣ-ਗੁਣਾਉਣੇ ਛੱਡ ਦਿਤੇ। ਇੰਜ ਜਾਪਦਾ ਸੀ ਜਿਵੇਂ ਅਚਾਨਕ ਧਨਾਸਰੀ ਰਾਗ ਦੀ ਮਿਠਾਸ, ਕਰੁਣਾ ਭਰੀਆਂ ਸੱਤ ਸੁਰਾਂ ਦੀ ਝਣਕਾਰ ਵਿਚ ਸੁੰਨ ਹੋ ਗਈ ਹੋਵੇ। ਤਰੂ ਲਤਾ ਨੇ ਚੁੱਪ ਚੁਪੀਤੇ ਸੱਸ ਨੂੰ ਸਾਰੀ ਗੱਲ ਦੱਸ ਦਿਤੀ। ਸੁਜਲਾ ਉਸ ਵਾਂਗ ਬਹੁਤੀ ਉਤੇਜਤ ਨਹੀਂ ਹੋਈ। ਸਿਰਫ਼ ਏਨਾ ਕਿਹਾ, "ਤਾਂ ਫੇਰ ਛੇਤੀ ਹੀ ਇਹਦਾ ਕੋਈ ਹੀਲਾ ਵਸੀਲਾ ਕਰੀਏ। ਇਸ ਚੰਦਰੀ ਬੀਮਾਰੀ ਦਾ ਜਿੰਨੀ ਛੇਤੀ ਨਾਸ ਹੋ ਜਾਏ ਓਨਾ ਚੰਗਾ, ਨਹੀਂ ਤਾਂ ਹੋਰ ਕੋਈ ਬਿਪਤਾ ਖੜੀ ਹੋਏਗੀ। ਬੰਦੇ ਦੇ ਮਨ ਦਾ ਕੀ ਭਰੋਸਾ, ਕਿਸ ਵੇਲੇ ਕਿਧਰ ਮੁੜ ਪਏ ? ਨਾਲੇ ਮਰਦ ਦਾ ਮਨ ਤਾਂ ਹੁੰਦਾ ਹੀ ਫੱਗਣ ਦੀ ਰੁੱਤ ਵਰਗਾ ਏ। ਬਹੁਤਾ ਚਿਰ ਚਮੁੱਟ ਕੇ ਰਿਹਾਂ ਤੀਵੀਂ ਨੂੰ ਹੀ ਪਛਤਾਣਾ ਪੈਂਦਾ ਏ।"

"ਅੱਛਾ ਬੇਬੇ, ਇਹ ਦੱਸ ਉਹ ਮੁੰਡਾ ਚੰਗਾ ਰਹੇਗਾ ?"

"ਕੋਈ ਸਮਝ ਨਹੀਂ ਪੈਂਦੀ। ਵੇਖਣੀ ਪਾਖਣੀ ਤਾਂ ਚੰਗਾ ਲਗਦਾ ਏ, ਇਸ ਤੋਂ ਵਧੇਰੇ ਮੈਂ ਗਹੁ ਨਾਲ ਸੋਚਿਆ ਹੀ ਨਹੀਂ। ਗੱਲਾਂ-ਬਾਤਾਂ ਸੁਣ ਕੇ ਇਹੋ ਜਾਪਦਾ ਹੈ ਕਿ ਬਹੁਤਾ ਚਲਾਕ ਬੰਦਾ ਨਹੀਂ।"

ਸ਼ਾਮ ਨੂੰ ਬਸੰਤੀ ਮਾਂ ਦੇ ਕੋਲ ਹੀ ਸੀ। ਅੱਖਾਂ ਖ਼ਰਾਬ ਹੋਣ ਮਗਰੋਂ ਮਾਂ ਕੋਲੋਂ ਅੱਜ ਕਲ੍ਹ ਕੋਈ ਪੋਥੀ ਆਦਿ ਪੜ੍ਹੀ ਨਹੀਂ ਜਾਂਦੀ। ਇਸੇ ਕਰਕੇ ਬਸੰਤੀ ਮਾਂ ਨੂੰ ਪੋਥੀ ਪੜ੍ਹ ਕੇ ਸੁਣਾ ਰਹੀ ਸੀ। ਕੀਰਤਨ ਦੀਆਂ ਪੰਗਤੀਆਂ ਰਿਹਾ ਨਾਲ ਪੜ੍ਹ ਰਹੀ ਸੀ, ਇਸ ਕਰਕੇ ਕਿਤੇ ਅਟਕਾ ਨਹੀਂ ਸੀ ਪਿਆ। ਪਰ ਅਚਾਨਕ ਹੀ ਉਹਦਾ ਮਨ ਇਸ ਪਾਸਿਓਂ ਉੱਖੜ ਗਿਆ। ਘਰ ਦੇ ਸਾਹਮਣਿਓਂ ਸਾਈਕਲ ਦੀ ਟੱਲੀ ਦੀ ਆਵਾਜ਼ ਸੁਣ ਪਈ ਸੀ। ਕ੍ਰਿੰਕ, ਕ੍ਰਿੰਕ ਕਰਕੇ ਦੋ ਵਾਰੀ ਵੱਜਣ ਪਿਛੋਂ, ਦੋ ਵਾਰੀ ਟੱਲੀ ਫੇਰ ਵੱਜੀ ਸੀ। ਉਹਦੇ ਕੰਨ ਇਸ ਟੱਲੀ ਦੀ ਆਵਾਜ਼ ਨੂੰ ਪਛਾਣਦੇ ਸਨ। ਉਹ ਪੜ੍ਹਨੋਂ ਹਟ ਗਈ। ਮਾਂ ਨੇ ਪੁੱਛਿਆ ਵੀ ਕਿ ਕਾਂਡ ਮੁਕਾਏ ਬਿਨਾਂ ਉਸ ਪੜ੍ਹਨਾ ਬੰਦ ਕਿਉਂ ਕਰ ਦਿਤਾ, ਪਰ ਬਸੰਤੀ ਨੂੰ ਸੁਣਿਆ ਹੀ ਨਹੀਂ ਸੀ। ਕੰਨਾਂ ਦਾ ਸਾਰਾ ਧਿਆਨ ਉਧਰ ਹੋਣ ਕਰਕੇ ਉਹਨੂੰ ਇਹ ਵੀ ਪਤਾ ਲਗ ਗਿਆ ਸੀ ਕਿ ਉਸ ਨੇ ਸਾਈਕਲ ਟੇਢਾ ਕਰਕੇ ਕਧ ਨਾਲ ਲਾ ਦਿਤਾ ਹੈ। ਥੋੜੇ ਕੁ ਚਿਰ ਮਗਰੋਂ ਉਹਨੂੰ ਕਮਰੇ ਵਿਚੋਂ ਉਹਦੀ ਆਵਾਜ਼ ਸੁਣੀ। ਉਹ ਉਸ ਨੂੰ ਜੁਆਬ ਦੇਣ ਲਈ ਬਾਹਰ ਜਾਣਾ ਚਾਹੁੰਦੀ ਸੀ, ਪਰ ਮਾਂ ਨੂੰ ਉਹਦੀ ਮਾਨਸਿਕ ਹਾਲਤ ਦਾ ਪਤਾ ਲਗ ਗਿਆ ਤੇ ਉਹ ਗ਼ੁੱਸੇ ਨਾਲ ਉਸ ਨੂੰ ਆਪਣੇ ਥਾਂ ਬੈਠੀ ਰਹਿਣ ਲਈ ਕਹਿ ਕੇ ਆਪ ਸਾਹਮਣੇ ਵਾਲੇ ਕਮਰੇ ਵਲ ਚਲੀ ਗਈ। ਧਨੰਜੈ ਨਾਲ ਬਿੰਦ ਕੁ ਗੱਲ ਕਰਕੇ, ਉਹਨੂੰ ਵਿਦਾ ਕਰਨ ਪਿਛੋਂ ਮਾਂ ਅੰਦਰ ਮੁੜ ਆਈ, ਤੇ ਬੜੀ ਪੀੜ ਨਾਲ ਆਪਣੇ ਮਨ ਦੀ ਗੱਲ ਉਹਨੇ ਬਸੰਤੀ ਨੂੰ ਕਹਿ ਦਿਤੀ, "ਧੀਏ, ਇਹ ਤੂੰ ਕੀ ਕੀਤਾ ? ਮੈਂ ਉਹਦੀਆਂ ਅੱਖਾਂ ਵਿਚ ਤੇਰੀ ਬਰਬਾਦੀ ਤੱਕੀ ਏ।"

ਬਸੰਤੀ ਹਟਕੋਰੇ ਭਰਦਿਆਂ ਰੋਣ ਲਗ ਪਈ। ਮਾਂ ਨੇ ਫੇਰ ਆਪੇ ਹੀ ਕਿਹਾ, "ਤਿੰਨ ਪੜਾਅ ਮੈਂ ਲੰਘ ਆਈ ਹਾਂ। ਪਰ ਹੁਣ ਵੀ ਬੰਦੇ ਦੀ ਪਛਾਣ ਕਰਨ ਵਿਚ ਮੈਨੂੰ ਚਿਰ ਨਹੀਂ ਲਗਦਾ। ਧਨੰਜੈ ਨੂੰ ਵੇਖ ਕੇ ਮੈਨੂੰ ਜਾਪਿਆ ਏ ਕਿ ਉਹ ਲਾਇਕ ਬੰਦਾ ਨਹੀਂ। ਕੁਝ ਲੋਕ ਅਜੇਹੇ ਹੁੰਦੇ ਨੇ ਜਿਹੜੇ ਹਰ ਪੱਖੋਂ ਚੰਗੇ ਹੁੰਦੇ ਨੇ। ਧਨੰਜੈ ਵੀ ਉਹੋ ਜਿਹਾ ਹੀ ਹੈ। ਪਰ ਫੇਰ ਵੀ ਉਹਨੂੰ ਵੇਖ ਕੇ ਇੰਜ ਲਗਦਾ ਹੈ ਜਿਵੇਂ ਉਹ ਘਰ ਬਾਰ ਵਸਾ ਕੇ ਰਹਿਣ ਵਾਲਾ ਆਦਮੀ ਨਹੀਂ। ਅਜੇਹੇ ਵੀ ਕੁਝ ਬੰਦੇ ਹੁੰਦੇ ਨੇ ਜੋ ਸਭ ਕੁਝ ਕਰ ਸਕਦੇ ਹਨ, ਪਿਆਰ ਦੇ ਸਕਦੇ ਹਨ, ਪਿਆਰ ਲੈ ਸਕਦੇ ਹਨ, ਪਰ ਉਹ ਇਕੋ ਹੀ ਥਾਂ ਉਤੇ ਟਿਕ ਕੇ ਨਹੀਂ ਰਹਿ ਸਕਦੇ। 'ਸਾਈਬਾ' ਚਿੜੀ ਵਾਂਗ ਅਸਮਾਨਾਂ ਵਿਚ ਹੀ ਉਡਾਰੀਆਂ ਲਾਉਣਾ ਉਨ੍ਹਾਂ ਨੂੰ ਚੰਗਾ ਲਗਦਾ ਹੈ। ਧਨੰਜੈ ਵੀ ਸ਼ਾਇਦ ਅਜੇਹੇ ਪੰਖੇਰੂਆਂ ਵਰਗਾ ਹੀ ਹੈ।"

ਬਸੰਤੀ ਦੇ ਹਟਕੋਰੇ ਦੂਣੇ ਚੌਣੇ ਹੋ ਗਏ। ਦੂਜੇ ਦਿਨ ਤੜਕੇ ਘਾਟ ਉਤੇ ਪਾਣੀ ਲੈਣ ਜਾਂਦਿਆਂ ਉਹਨੇ ਧਨੰਜੈ ਨੂੰ ਇਕੱਲਿਆਂ ਹੀ ਨਦੀ ਦੇ ਪਰਲੇ ਪਾਰ ਬੈਠਿਆਂ

ਵੇਖਿਆ। ਉਹ ਬਣ ਦੀ ਹਿਰਨੀ ਵਾਂਗ ਉਸੇ ਵਲ ਤੱਕਦੀ ਰਹੀ। ਬਸੰਤੀ ਨੂੰ ਇਹ ਵੀ ਪਤਾ ਨਹੀਂ ਸੀ ਲਗਿਆ ਕਿ ਤਰੂ ਲਤਾ ਕਦੋਂ ਉਹਦੇ ਕੋਲ ਆ ਖੜੋਤੀ ਸੀ। ਧਨੰਜੈ ਤਰੂ ਲਤਾ ਨੂੰ ਵੇਖ ਕੇ ਇਕ ਰੁੱਖ ਦੇ ਉਹਲੇ ਹੋ ਗਿਆ ਸੀ।

ਸਾਰੀ ਗੱਲ ਦੀ ਗੰਭੀਰਤਾ ਨੂੰ ਸਮਝਦਿਆਂ ਤਰੂ ਲਤਾ ਤੇ ਮਾਂ ਖ਼ਾਸਾ ਚਿਰ ਗੁੱਝੀ ਗੱਲ-ਬਾਤ ਕਰਦੀਆਂ ਰਹੀਆ। ਉਨ੍ਹਾਂ ਫ਼ੈਸਲਾ ਕੀਤਾ ਕਿ ਜੇ ਕੁੜੀ ਦਾ ਦਿਲ ਕਿਸੇ ਨਾਲ ਇੰਜ ਇਕਮਿਕ ਹੋ ਹੀ ਗਿਆ ਹੈ ਤਾਂ ਉਹਨੂੰ, ਉਸੇ ਦੇ ਲੜ ਲਾ ਦੇਣਾ ਹੀ ਠੀਕ ਹੋਵੇਗਾ। ਉਨ੍ਹਾਂ ਮਤਾ ਪਕਾ ਲਿਆ ਸੀ ਕਿ ਇਹ ਸਾਰੀ ਗੱਲ ਭੋਗ ਰਾਮ ਨੂੰ ਵੀ ਦੱਸ ਦੇਣੀ ਚਾਹੀਦੀ ਹੈ। ਉਹ ਸੁਣ ਕੇ ਸ਼ਾਇਦ ਗ਼ੁੱਸਾ ਨਹੀਂ ਮਨਾਏਗਾ। ਵਿਆਹ ਕਰ ਦੇਵੇਗਾ। ਫੇਰ ਉਨ੍ਹਾਂ ਸਾਰਿਆਂ ਦਾ ਫ਼ਿਕਰ ਵੀ ਮੁੱਕ ਜਾਏਗਾ। ਇਹ ਵੀ ਸੋਚ ਲਿਆ ਸੀ ਕਿ ਬਸੰਤੀ ਨੂੰ ਕੁਝ ਦਿਨ ਮਾਮੇ ਦੇ ਘਰ ਭੇਜ ਦੇਣਾ ਠੀਕ ਰਹੇਗਾ। ਮਾਂ ਨੇ ਕਿਹਾ, "ਉਹਦੇ ਸਿਰ ਉਤੇ ਤਾਂ ਸਨਿਚਰ ਸਵਾਰ ਹੈ। ਭੈੜਾ ਗ੍ਰਹਿ ਚੜ੍ਹਿਆ ਹੋਇਆ ਏ। ਚਿੱਕੜ ਵਿਚ ਖੁੱਭਿਆ ਮਨ ਸ਼ਾਇਦ ਕੁਝ ਬਾਹਰ ਅੰਦਰ ਜਾਣ ਨਾਲ ਧੋਤਾ ਜਾਏ। ਕੁਝ ਦਿਨ ਉਥੇ ਰਹਿ ਕੇ ਸ਼ਇਦ ਉਹਦਾ ਚਿੰਤਾ ਫ਼ਿਕਰ ਤੋਂ ਵੀ ਖਹਿੜਾ ਛੁਟ ਜਾਏ।"

ਪਰ ਇਹ ਗੱਲ ਭੋਗ ਰਾਮ ਕੋਲ ਉਨ੍ਹਾਂ ਤੋਂ ਨਹੀਂ ਦੱਸੀ ਗਈ। ਏਸ ਮਹੀਨੇ ਉਹਨੂੰ ਵਪਾਰ ਵਿਚ ਘਾਟਾ ਪੈ ਗਿਆ। ਜਿੰਨਾ ਚਿਰ ਘਰ ਰਹਿੰਦਾ ਓਨਾ ਚਿਰ ਗ਼ੁੱਸੇ ਨਾਲ ਐਵੇਂ ਸੰਘ ਪਾੜਦਾ ਰਹਿੰਦਾ। ਨਿੱਕੀ-ਨਿੱਕੀ ਗੱਲ ਉਤੇ ਉਹਨੂੰ ਗ਼ੁੱਸਾ ਆ ਜਾਂਦਾ। ਰੋਟੀ ਮਾੜੀ ਮੋਟੀ ਵੀ ਬੇ-ਸੁਆਦੀ ਹੋਵੇ ਤਾਂ ਥਾਲੀ ਚਲਾ ਕੇ ਮਾਰਦਾ। ਨਿਆਣਿਆਂ ਦੇ ਮਾੜੇ ਮੋਟੇ ਰੌਲੇ ਨਾਲ ਵੀ ਕ੍ਰੋਧ ਨਾਲ ਰਿਝਣ ਲਗ ਪੈਂਦਾ।

ਫੇਰ ਜਦੋਂ ਬਸੰਤੀ ਨੂੰ ਮਾਮੇ ਦੇ ਘਰ ਭੇਜਣ ਵਾਲੀ ਗੱਲ ਤੁਰੀ ਤਾਂ ਬਸੰਤੀ ਨੂੰ ਮਾਂ ਤੇ ਤਰੂ ਲਤਾ ਉਤੇ ਅੰਤਾਂ ਦਾ ਗ਼ੁੱਸਾ ਆਇਆ। ਉਹਨੇ ਉਨ੍ਹਾਂ ਨੂੰ ਸਾਫ਼ ਕਹਿ ਦਿਤਾ ਕਿ ਉਹ ਨਹੀਂ ਜਾਏਗੀ। ਸੁਜਲਾ ਨੂੰ ਕੁੜੀ ਉਤੇ ਹੁਣ ਅਸਲੀ ਰੂਪ ਵਿਚ ਗ਼ੁੱਸਾ ਆਇਆ ਸੀ। ਆਪਣੀਆਂ ਆਂਦਰਾਂ ਦੀ ਅੱਗ ਹੁੰਦਿਆਂ ਵੀ ਉਹ ਹੁਣ ਵੱਡੀਆਂ ਵੱਡੀਆਂ ਗੱਲਾਂ ਕਰਨ ਜੋਗੀ ਹੋ ਗਈ ਏ? ਇਕ ਸਾਧਾਰਣ ਪਰਦੇਸੀ ਮੁੰਡੇ ਦੀ ਖ਼ਾਤਰ ਮਾਂ ਦੀ ਹੁਕਮ-ਅਦੂਲੀ ਕਰਨ ਦਾ ਵੀ ਉਹਦਾ ਹੌਂਸਲਾ ਪੈ ਗਿਆ ਹੈ?

"ਬਸੰਤੀਏ, ਚੱਜ ਨਾਲ ਦੱਸ ਕਿ ਤੂੰ ਜਾਣਾ ਏਂ ਕਿ ਨਹੀਂ?"

"ਪਰ ਤੁਸੀਂ ਇਹ ਗੱਲ ਕਿਉਂ ਨਹੀਂ ਦਸਦੀਆਂ ਕਿ ਉਥੇ ਜਾਣਾ ਕਾਹਦੇ ਲਈ ਏ? ਮੈਂ ਕੋਈ ਤੁਹਾਡੀ ਬਿਨ-ਮੁੱਲੋਂ ਆਈ ਗੋਲੀ-ਬਾਂਦੀ ਆਂ ਕਿ ਜਿਧਰ ਜਾਣ ਲਈ ਕਹੋ ਨੱਚਦੀ ਟੱਪਦੀ ਚਲੀ ਜਾਵਾਂ?"

"ਏਸ ਕਰਕੇ ਭੇਜ ਰਹੇ ਹਾਂ ਕਿ ਤੇਰੀ ਮਾਮੀ ਤੈਨੂੰ ਬੜੇ ਚਿਰ ਤੋਂ ਯਾਦ ਕਰਦੀ ਏ ।"

"ਮੈਨੂੰ ਸਭ ਪਤਾ ਲਗ ਗਿਆ ਏ ਕਿ ਚੁੱਪ-ਚੁਪੀਤਿਆਂ ਤੂੰ ਮੈਨੂੰ ਨਿਧਰੀ ਯਤੀਮ ਕਰਨਾ ਚਾਹੁੰਨੀ ਏਂ ।"

"ਮੂੰਹ ਸੰਭਾਲ ਕੇ ਗੱਲ ਕਰ। ਕੁਆਰੀ ਕੁੜੀ ਹੁੰਦਿਆਂ ਅਜੇਹੀਆਂ ਗੱਲਾਂ ਕਹਿੰਦਿਆਂ ਤੈਨੂੰ ਸੰਙ ਨਹੀਂ ਲਗਦੀ ?"

"ਮੈਂ ਜਦੋਂ ਇਕ ਗੱਲ ਮੁਕਾ ਦਿਤੀ ਏ ਕਿ ਮੈਂ ਨਹੀਂ ਜਾਣਾ, ਨਹੀਂ ਜਾਣਾ । ਜੇ ਮੈਂ ਤੁਹਾਡੇ ਲਈ ਏਡੀ ਹੀ ਬਿਪਤਾ ਬਣੀ ਹੋਈ ਆਂ ਤਾਂ ਗਲ ਘੜਾ ਬੰਨ੍ਹ ਕੇ ਸੋਨਾਈ ਵਿਚ ਡੁੱਬ ਕੇ ਮਰ ਜਾਣ ਲਈ ਕਿਉਂ ਨਹੀਂ ਕਹਿ ਦਿੰਦੇ ?"

"ਤੂੰ ਤਾਂ ਪੁੱਠੀਆਂ ਗੱਲਾਂ ਸੋਚਣ ਲਗ ਪਈ ਏਂ, ਧੀਏ ।"

ਮਾਂ ਤੇ ਤਰੂ ਲਤਾ ਬਸੰਤੀ ਨਾਲ ਦੋ ਦਿਨ ਨਾ ਬੋਲੀਆਂ । ਤੀਜੇ ਦਿਨ ਮਾਂ ਸੁਜਲਾ ਦੇ ਮਨ ਵਿਚ ਧੀ ਦਾ ਮੋਹ ਜਾਗਿਆ ਤਾਂ ਸੌਣ ਲੱਗਿਆਂ ਧੀ ਦੇ ਸਿਰ ਉਤੇ ਹੱਥ ਫੇਰਨ ਲਗ ਪਈ । ਬਸੰਤੀ ਵੀ ਮਾਂ ਦੇ ਗਲ ਬਾਹਾਂ ਪਾ ਕੇ ਰੋ ਪਈ । ਮਾਂ ਨੇ ਕਿਹਾ, "ਧੀਏ, ਮੈਂ ਤਾਂ ਸੱਚੀ ਗੱਲ ਆਖੀ ਸੀ; ਤੂੰ ਮੈਨੂੰ ਆਪਣੀ ਵੈਰਨ ਕਿਉਂ ਸਮਝਦੀ ਏਂ ? ਕੀ ਤੂੰ ਸੋਚਦੀ ਏਂ ਪਈ ਮੇਰੇ ਮਨ ਵਿਚ ਤੇਰਾ ਅੱਗੇ ਜਿੰਨਾ ਮੋਹ ਨਹੀਂ ਰਿਹਾ ?"

ਉਸ ਸ਼ਾਂਤ ਨਿਚਲੇ ਬੈਠੇ ਬੱਚੇ ਵਾਂਗ, ਧਿਆਨ ਨਾਲ ਮਾਂ ਦੀਆਂ ਗੱਲਾਂ ਸੁਣੀਆਂ । ਮਾਂ ਉਹਨੂੰ ਸੋਨਾਈਪਰੀਆ ਲੋਕਾਂ ਦੇ ਜੀਵਨ ਪ੍ਰਵਾਹ ਤੇ ਦਰਸ਼ਨ ਦੀ ਸਾਰੀ ਕਹਾਣੀ ਸੁਣਾਂਦੀ ਰਹੀ ।

ਸੋਨਾਈਪਰੀਆ ਪਿੰਡ ਦਾ ਜੀਵਨ ਬਿਪਤਾਵਾਂ ਗ੍ਰੱਸਿਆ ਰਿਹਾ ਸੀ। ਸੋਨਾਈ ਉਤੇ ਹੀ ਭਰੋਸਾ ਰੱਖ ਕੇ ਏਥੋਂ ਦੇ ਪੇਂਡੂ ਜੀਵਨ ਦਾ ਰੰਗ ਰੂਪ ਢਲਿਆ ਸੀ। ਹਰ ਵਰ੍ਹੇ ਖਾਦ ਖਿਲਾਰ ਕੇ, ਸੋਨਾਈ ਏਸ ਇਲਾਕੇ ਦੀ ਮਿੱਟੀ ਨੂੰ ਉਪਜਾਊ ਤੇ ਕਾਲੀ-ਸ਼ਾਹ ਬਣਾਉਂਦੀ ਹੈ। ਕਈ ਵਰ੍ਹੇ ਸ਼ਾਇਦ ਸੋਨਾਈ ਰੁੱਸੀ ਰਹੀ। ਹੜ੍ਹ ਦਾ ਪਾਣੀ 'ਭਰਾਲ' (ਧਾਨਾਂ ਵਾਲਾ ਕੋਠਾ) ਦੀ ਛੱਤ ਤਾਈਂ ਪਹੁੰਚ ਗਿਆ। ਧਾਨ ਤੇ ਪਟਸਨ ਪਾਣੀ ਦੇ ਹੇਠ ਜੰਮ ਗਏ । ਸੋਨਾਈਪਰੀਆ ਲੋਕ ਬੜੀ ਮੁਸੀਬਤ ਨਾਲ ਜੀਵਨ ਬਿਤਾ ਰਹੇ ਸਨ। ਬੀਮਾਰੀ ਫੈਲੀ ਹੋਈ ਤੇ ਕਾਲ ਪਿਆ ਹੋਇਆ। ਇਸ ਇਲਾਕੇ ਦੀ ਸਮੂਹਕ ਜੀਵਨ ਯਾਤਰਾ ਅਜੇਹੀ ਹੈ ਕਿ ਨਦੀ ਦਾ ਵਹਿਣ ਹੀ ਜੀਵਨ ਦੀ ਗਤੀ ਦਾ ਨਿਰਣਾਇਕ ਹੈ। ਕੁਦਰਤ ਦੇ ਇਸ ਭਿਆਨਕ ਕਹਿਰ ਵੇਲੇ ਵੀ, ਸੋਨਾਈ ਦੇ ਉਤੋਂ ਆਵਾਜਾਈ ਰਖੇ ਬਿਨਾਂ ਨਹੀਂ ਸਰਦਾ। ਉਸ ਪਿਛੋਂ ਵਰਖਾ ਦੀ ਰੁੱਤੇ ਪੰਜ-ਛੇ ਹੱਥ ਡੂੰਘੇ ਪਾਣੀ ਵਿਚ, ਖੇਤੀ ਕਰਨਾ ਵੀ ਕਿਹੜਾ ਸੌਖਾ ਕੰਮ ਹੈ। ਜੇ ਬੰਦਾ ਅਕਲ ਤੋਂ ਕੰਮ ਨਾ ਲਵੇ ਤਾਂ ਕਿਸੇ ਥਾਂ ਵੀ ਜ਼ਹਿਰੀਲਾ ਨਾਗ ਫ਼ਣ ਚੁੱਕੀਂ

ਖੜੋਤਾ ਮਿਲ ਸਕਦਾ ਹੈ। ਪਾਣੀ ਵਿਚ ਟੁੱਭੀ ਮਾਰ ਕੇ ਪਟਸਣ ਕੱਟਣ ਵੇਲੇ, 'ਮਛੰਦਰੀ' (ਕਾਲੀ ਪਿੱਠ ਵਾਲੀ ਇਕ ਤਰ੍ਹਾਂ ਦੀ ਵੱਡੀ ਮੱਛੀ) ਦਾ ਧੱਕਾ ਵਜਣ ਨਾਲ ਕਾਲਜਾ ਹੀ ਹਿੱਲ ਜਾਂਦਾ ਹੈ। ਕਾਲ ਬਸਾਖੀ ਦਾ ਝੱਖੜ ਤੇ ਬਾਵੰਡਰ ਆਦਿ ਤਾਂ ਆਉਂਦੇ ਹੀ ਰਹਿੰਦੇ ਹਨ। ਝੱਖੜ ਦਾ ਘਰ ਉਡਾ ਕੇ ਲੈ ਜਾਣਾ, ਤੇਜ਼ ਹਵਾ ਦਾ ਘਰਾਂ ਨੂੰ ਢਾਹ ਦੇਣਾ, ਲੋਕਾਂ ਨੂੰ ਦਰੜ ਦੇਣਾ ਤੇ ਬਾਵੰਡਰ ਨਾਲ ਸਾਹ ਰੁਕ ਕੇ ਲੋਕਾਂ ਦੀ ਮੌਤ ਦੀ ਘਟਨਾ ਆਦਿ ਸੋਨਾਈਪਰੀਆ ਲੋਕਾਂ ਲਈ, ਵਾਰਸ਼ਕ ਖ਼ਬਰਾਂ, ਤੇ ਵਾਰਸ਼ਕ ਬਲੀ ਦੇਣ ਦੀ ਪ੍ਰਥਾ ਹਨ। ਕਿਸੇ ਨੂੰ ਕੋਈ ਪਤਾ ਨਹੀਂ ਕਿ ਉਹਦੇ ਭਾਗੀਂ ਕੀ ਲਿਖਿਆ ਹੈ। ਉਸ ਅਗੰਮ ਪੁਰਖ ਉਤੇ ਭਰੋਸਾ ਰਖ ਕੇ, ਸੋਨਾਈਪਰੀਆ ਲੋਕ ਨਿਰਭੈ ਜੀਵਨ ਬਿਤਾਂਦੇ ਹਨ। ਸਥਾਨਕ ਵਿਸ਼ਵਾਸਾਂ, ਸਮਾਜਕ ਨੀਤੀ ਨੇਮਾਂ ਤੇ ਕੁਸੰਸਕਾਰਾਂ ਨਾਲ ਹੀ ਉਹ ਜੀਵਨ ਦੀ ਪਰੰਪਰਾ ਦੀ ਚਾਲ ਨੂੰ ਤਾਲਬੱਧ ਰੱਖ ਕੇ ਤੁਰਦੇ ਹਨ। ਕੁਦਰਤ ਨੂੰ ਖ਼ੁਸ਼ ਕਰਨ ਲਈ 'ਲਾਲੁੰਗ' ਲੋਕ (ਅਸਾਮ ਵਿਚ ਤਰਾਈ ਦੇ ਇਲਾਕੇ ਵਿਚ ਵਸਦਾ ਇਕ ਕਬੀਲਾ) ਸੱਪਾਂ ਦੀ ਪੂਜਾ ਕਰਦੇ ਤੇ ਰੁੱਖਾਂ ਦੇ ਮੁੱਢਾਂ ਨੂੰ ਸੰਧੂਰ ਲਾ ਕੇ ਉਨ੍ਹਾਂ ਦੀ ਪੂਜਾ ਵੀ ਕਰਦੇ ਹਨ। ਕਈ ਲੋਕ ਸਥਾਨਕ ਮਹਾਂ ਦੇਵੀ ਨੂੰ ਬਕਰੇ, ਹੰਸ ਤੇ ਕਬੂਤਰਾਂ ਦੀ ਬਲੀ ਦਿੰਦੇ ਹਨ। ਮੋਰਾਪੁਰ, ਬੋਰਬੋਰੀ ਦਰਗਿਆਲ, ਮਾਝਗਾਂਵ ਆਦਿ ਦੀਆਂ ਸੱਥਾਂ ਪਰ੍ਹਿਆ ਵਿਚ ਕਥਾ ਕੀਰਤਨ ਹੁੰਦਾ ਹੈ। ਪੁੰਨਿਆਂ ਮੱਸਿਆ ਤੇ ਹੋਰ ਤਿੱਥ-ਤਿਉਹਾਰਾਂ ਉਤੇ ਹਰ ਬਸਤੀ ਵਿਚ, 'ਸ਼ੰਕਰ ਮਾਧਵ' ਗੂੰਜ ਉਠਦਾ ਹੈ। ਲੋਕ ਬੀਮਾਰੀ, ਕਾਲ, ਔੜ, ਹੜ੍ਹ ਤੇ ਅਚਾਨਕ ਆਈ ਬਿਪਤਾ ਦਾ ਸ਼ਿਕਾਰ ਹੁੰਦੇ ਹਨ, ਪਰ ਹਾਰ ਨਹੀਂ ਮੰਨਦੇ। ਨਾਲੇ ਉਹ ਤਾਂ ਸੋਨਾਈ ਛੱਡ ਕੇ ਕਿਧਰੇ ਜਾ ਵੀ ਨਹੀਂ ਸਕਦੇ। ਉਨ੍ਹਾਂ ਨੂੰ ਬਿਪਤਾ ਦਾ ਤੌਖਲਾ ਮਨ ਵਿਚ ਲਈ ਫਿਰਦਿਆਂ ਹੀ ਜੀਊਣ ਦਾ ਆਨੰਦ ਆਉਂਦਾ ਹੈ। ਆਪਣੇ ਹੌਸਲੇ ਦਲੇਰੀ ਨਾਲ ਕਿਸੇ ਵੀ ਬਿਪਤਾ ਨੂੰ ਤੁੱਛ ਕਰਕੇ ਜਾਣਨਾ ਤੇ ਉਹਦੀ ਪ੍ਰਵਾਹ ਨਾ ਕਰਨਾ ਹੀ ਸੋਨਾਈਪਰੀਆ ਲੋਕਾਂ ਦਾ ਸੁਭਾਅ ਹੈ।

ਪਰ ਸੋਨਾਈ ਦੇ ਆਲੇ-ਦੁਆਲੇ ਦੀਆਂ ਸਾਰੀਆਂ ਮੁਸੀਬਤਾਂ ਨਾਲ ਮੱਥਾ ਮਰਦਾਂ ਨੂੰ ਹੀ ਲਾਉਣਾ ਪੈਂਦਾ ਹੈ। ਤੀਵੀਂਆਂ ਸਿਰਫ਼ ਖੇਤਾਂ ਵਿਚ ਵਾਹੁੰਦੀਆਂ ਬੀਜਦੀਆਂ, ਧਾਨ ਕੱਟਦੀਆਂ ਤੇ ਘਰੇਲੂ ਕੰਮ ਧੰਦੇ ਕਰਦੀਆਂ ਹਨ। ਸੋਨਾਈ ਕੰਢੇ ਵਸਦੇ ਲੋਕਾਂ ਦੀ ਇਹ ਪ੍ਰਚਲਤ ਧਾਰਨਾ ਹੈ ਕਿ ਆਪਣੇ ਨਿੱਤ ਦੇ ਬਿਪਤਾ ਗ੍ਰੱਸੇ ਜੀਵਨ ਤੇ ਆਪਣੀ ਨਿਰਦੋਸ਼ ਦਸ਼ਾ ਵਿਚ ਮਰਦ ਦੀ ਟੇਕ ਆਪਣੀ ਘਰ ਵਾਲੀ ਉਤੇ ਹੀ ਹੁੰਦੀ ਹੈ। ਜੇ ਘਰ ਵਾਲੀਆਂ ਸੱਚੇ ਦਿਲ ਨਾਲ ਵਕਤ ਗੁਜ਼ਾਰ ਰਹੀਆਂ ਹਨ, ਪਰਾਏ ਪਿਆਰ ਦਾ ਸੁਆਦ ਨਾ ਚਖਦੀਆਂ ਹੋਣ ਵਰਜਤ ਮੋਹ ਸੰਬੰਧਾਂ ਵਿਚ ਮਤਵਾਲੀਆਂ ਹੋ ਕੇ ਝੱਲੀਆਂ ਨਾ ਹੁੰਦੀਆਂ ਹੋਣ ਤਾਂ ਤੀਵੀਂ ਸਤੀਤਵ ਦੇ ਗੁਣਾਂ ਦੇ

ਬਲ ਨਾਲ ਹੀ, ਹਰ ਸਮੇਂ ਖ਼ਤਰਿਆਂ ਵਿਚੋਂ ਲੰਘਦਾ ਮਰਦ, ਖ਼ਾਨਦਾਨ ਦਾ ਬੇੜਾ ਬੰਨੇ ਲਾ ਲੈਂਦਾ ਹੈ। ਸੋਨਾਈਪਰੀਆ ਮਰਦ ਦਾ ਪਰਵਾਰਿਕ ਦਰਸ਼ਨ ਇਹੋ ਹੈ।

ਪਰ ਯਥਾਰਥ ਜੀਵਨ, ਨੇਮਾਂ ਦਾ ਪਾਲਣ ਨਹੀਂ ਕਰਦਾ, ਪ੍ਰਚਲਤ ਦਰਸ਼ਨ ਨਹੀਂ ਮੰਨਦਾ, ਸੰਸਕਾਰਾਂ ਨੂੰ ਨਹੀਂ ਮੰਨਦਾ। ਕਦੇ ਕਦੇ ਸੋਨਾਈ ਦੇ ਕੰਢਿਆਂ ਉਤੇ ਪ੍ਰੀਤ ਹੋ ਹੀ ਜਾਂਦੀ ਹੈ। ਜੁਆਨ ਕੁੜੀਆਂ ਮੁੰਡਿਆਂ ਨੂੰ ਵਾਸ਼ਨਾ ਦੇ ਤੀਰ, ਕਾਨੂੰਨ ਮੰਨ ਕੇ ਨਹੀਂ ਵਿੰਨ੍ਹਦੇ। 'ਬਿਹੂ' (ਅਸਾਮ ਦਾ ਵਸਾਖੀ ਉਤਸਵ) ਗੀਤ ਦੀ ਲਹਿਰ 'ਬਿਹੂ ਪੇਪਾ' (ਸ਼ਹਿਨਾਈ ਵਰਗਾ, ਬਾਂਸ ਦਾ ਇਕ ਸਾਜ਼) ਦੀ ਸੁਰ, ਢੋਲ ਦੀ ਲਗਾਤਾਰ ਥਾਪ ਤੇ ਜੰਗਲ ਚੀਰ ਕੇ ਵਹਿੰਦੇ ਹੋਏ, 'ਬਣ-ਘੋਸ਼' (ਪੇਂਡੂ ਗੀਤ) ਦੀ ਉਤੇਜਿਤ ਅਸ਼ਲੀਲਤਾ, ਸਮਾਜਕ ਨੇਮਾਂ ਦੇ ਬੰਧਨ ਤੋੜ ਦਿੰਦੀ ਹੈ ਤੇ ਸੁਜਲਾ ਵਾਂਗ ਬਹੁਤ ਸਾਰੀਆਂ ਸਿਆਣੀਆਂ ਤੀਵੀਂਆਂ ਸੋਚਦੀਆਂ ਹਨ ਕਿ ਮਰਦ ਦੀ ਬੁਰਾਈ ਦੀ ਜੜ੍ਹ ਤੀਵੀਂ ਦੇ ਪਾਪ ਹੀ ਹਨ।

ਸੌਣ ਲਗਿਆਂ ਧੀ ਦੇ ਸਿਰ ਉਤੇ ਹੱਥ ਫੇਰਦਿਆਂ ਮਾਂ ਨੇ ਕਿਹਾ ਸੀ, "ਗੰਧ-ਕਲਾਈ, ਪਟਸਨ ਵੱਢਣ ਦੇ ਬਹਾਨੇ ਗਿਆ ਸੋਨਾਈ ਵਿਚ ਡੁੱਬ ਕੇ ਮਰ ਗਿਆ ਸੀ। ਉਹ ਇਸੇ ਲਈ ਡੁੱਬ ਮੋਇਆ ਸੀ ਕਿ ਉਹਦੇ ਘਰ ਵਾਲੀ, ਪਾਪਾਂ ਵਾਲੀਆਂ ਕਰਤੂਤਾਂ ਕਰਦੀ ਸੀ। ਉਸ ਦਿਨ ਸੋਨਾਈ ਵਿਚ ਤੂਫ਼ਾਨ ਵੀ ਨਹੀਂ ਸੀ ਆਇਆ ਹੋਇਆ। ਕਿਸ਼ਤੀ ਵੀ ਚੰਗੀ ਮਜ਼ਬੂਤ ਸੀ।"

ਬਸੰਤੀ ਨੂੰ ਗੰਧ-ਕਲਾਈ ਦੀ ਤੀਵੀਂ ਚਿਤਰਾ ਦੀ ਕਹਾਣੀ ਦਾ ਪਤਾ ਹੈ। ਜਦੋਂ ਮਰਦ ਘਰ ਨਹੀਂ ਸੀ ਹੁੰਦਾ ਤਾਂ ਉਹ ਦੁਕਾਨਦਾਰ ਸਰੂਪ ਕੋਲ ਚਲੀ ਜਾਂਦੀ ਸੀ। ਸਰੂਪ ਨੇ ਉਹਨੂੰ ਜ਼ਰੀ ਕਿਨਾਰੀ ਵਾਲਾ ਪੱਟ ਦਾ ਰੇਸ਼ਮੀ 'ਮੇਖਲਾ' (ਅਸਾਮ ਦੀਆਂ ਤੀਵੀਆਂ ਦਾ ਪਹਿਰਾਵਾ) ਦਿਤਾ ਸੀ। ਜਿਹੜਾ ਖ਼ੁਸ਼ਬੂਦਾਰ ਤੇਲ ਉਹ ਸਿਰ ਨੂੰ ਲਾਉਂਦੀ ਹੁੰਦੀ ਸੀ ਉਹ ਵੀ ਸਰੂਪ ਦੀ ਹੀ ਦਿਤੀ ਹੋਈ ਸੁਗਾਤ ਸੀ।

ਬਸੰਤੀ ਨੂੰ ਮਾਂ ਦੀ ਗੱਲ ਉਤੇ ਵਿਸ਼ਵਾਸ ਹੋ ਗਿਆ। ਉਹਦੀ ਛਾਤੀ ਧੜਕਣ ਲਗ ਪਈ। ਮਾਂ ਨੇ ਇਕ ਹੋਰ ਗੱਲ ਦੱਸੀ, "ਜਾਨਕੀ ਦੇ ਵੱਡੇ ਭਰਾ ਨੂੰ ਜੰਗਲ 'ਚੋਂ ਬਾਂਸ ਵੱਢਦਿਆਂ ਨਾਗ ਲੜ ਗਿਆ ਸੀ। ਪਲਾਂ ਵਿਚ ਉਹਦੇ ਪਰਾਨ ਨਿਕਲ ਗਏ। ਪਰ ਉਹਦੀ ਘਰ ਵਾਲੀ ਚੰਗੀ ਸੀ। ਇਸ ਬਾਰੇ ਅਨਰਥ ਦੀ ਜੜ੍ਹ ਉਹਦੀ ਛੋਟੀ ਭੈਣ ਜਾਨਕੀ ਸੀ। ਉਹੋ ਘਰ ਦੀ ਲੱਛਮੀ ਸੀ। ਉਸੇ ਦੇ ਪੈਰੋਂ ਘਰ ਦੀ ਖੇਹ ਹੋ ਗਈ ਸੀ, ਕਿਉਂ ਜੋ ਵੱਡਾ ਭਰਾ ਹੀ ਕਮਾਊ ਸੀ ਤੇ ਉਹੋ ਮਰ ਗਿਆ। ਇਸ ਗੱਲ ਦਾ ਕਿਸ ਨੂੰ ਨਹੀਂ ਪਤਾ ਕਿ ਇਕ ਵਾਰੀ ਉਹਨੇ ਪੇਟੋਂ ਨਿਆਣਾ-ਨਿੱਕਾ ਵੀ ਕਢਾਇਆ ਸੀ।"

ਮਾਂ ਨੇ ਜਦੋਂ ਇਹ ਗੱਲ ਸੁਣਾਈ ਤਾਂ ਬਸੰਤੀ ਕੁਰਲਾ ਉਠੀ। ਉਸ ਦੇ ਕਾਰਨ

ਜੇ ਭੋਗ ਰਾਮ ਨੂੰ ਕੁਝ ਹੋ ਗਿਆ ਤਾਂ ਸਾਰਾ ਘਰ ਹੀ ਉੱਜੜ ਜਾਏਗਾ। ਪਿਉ ਮਰਨ ਪਿਛੋਂ ਦੱਸ ਵਰ੍ਹੇ, ਘਰ ਉਸ ਨੇ ਸੰਭਾਲ ਕੇ ਰੱਖਿਆ ਸੀ। ਉਨ੍ਹਾਂ ਨੂੰ ਦੋਹੀਂ ਵੇਲੀਂ ਰੋਟੀ ਖੁਆਣ ਲਈ ਉਹ ਚੰਦ ਸੂਰਜ ਵਾਂਗ ਦਿਨ ਰਾਤ ਬਾਹਰ ਅੰਦਰ ਘੁੰਮਦਾ ਫਿਰਦਾ ਹੈ। ਬਸੰਤੀ ਦਾ ਰੋਣ ਵੇਖ ਕੇ ਮਾਂ ਨੇ ਉਹਨੂੰ ਹੌਂਸਲਾ ਦੇਣ ਦੇ ਖਿਆਲ ਨਾਲ ਕਿਹਾ, "ਤੀਵੀਂ ਘਰ ਦੀ ਲੱਛਮੀ ਹੁੰਦੀ ਏ। ਤੀਵੀਂ ਦੇ ਧਰਮ ਸਦਕਾ ਖ਼ਾਨਦਾਨ ਦੀਆਂ ਤਿੰਨ ਕੁਲਾਂ ਤਰ ਸਕਦੀਆਂ ਨੇ। ਅਜੇ ਵੀ ਵੇਲਾ ਹੈ ਧੀਏ। ਤੇਰੀ ਅਜੇ ਉਮਰ ਹੀ ਕੀ ਏ ? ਧੀਰਜ ਰੱਖ ਪੁੱਠੀਆ ਸਿੱਧੀਆਂ ਗੱਲਾਂ ਮਨ ਵਿਚੋਂ ਕੱਢ ਛੱਡ। ਤੇਰੇ ਆਸਰੇ ਅਸੀਂ ਵੀ ਤਰ ਜਾਵਾਂਗੇ ਤੇ ਜਿਨ੍ਹਾਂ ਦੇ ਘਰ ਤੂੰ ਜਾਏਂਗੀ, ਉਸ ਘਰ ਦੇ ਬੰਦੇ ਵੀ ਨਿੱਤ ਵਧਣ-ਫੁਲਣਗੇ। ਇਹ ਕੁੱਲ ਬੱਚ ਜਾਏਗੀ ਤੇ ਉਹ ਕੁੱਲ ਵਧੇ-ਫੁੱਲੇਗੀ। ਤੂੰ ਮੇਰੀ ਸਾਰਿਆਂ ਤੋਂ ਛੋਟੀ ਧੀ ਏਂ। ਬੁੱਢੀ ਉਮਰ ਵਿਚ, ਮਾਂ ਦੀ ਏਨੀ ਕੁ ਗੱਲ ਵੀ ਨਹੀਂ ਮੰਨੇਂਗੀ ?"

ਇਹ ਸਾਰੀਆਂ ਗੱਲਾਂ ਕਰਦਿਆਂ ਸੁਜਲਾ ਦੀ ਆਵਾਜ਼ ਕੰਬ ਰਹੀ ਸੀ। ਉਹ ਬਸੰਤੀ ਦਾ ਇਕ ਹੱਥ ਫੜ ਕੇ ਉਹਨੂੰ ਮੁੜ ਮੁੜ ਹਿਲਾਉਂਦਿਆਂ ਆਪਣੀ ਗੱਲ ਦੀ ਤੀਬਰਤਾ ਪ੍ਰਗਟ ਕਰ ਰਹੀ ਸੀ। ਦੀਵੇ ਦੀ ਲੋਅ ਵਿਚ ਅੰਦਰ ਧਸੀਆਂ ਅੱਖਾਂ ਵਿਚ ਹੰਝੂ ਦਿੱਸ ਰਹੇ ਸਨ। ਬਸੰਤੀ ਮਾਂ ਦੀ ਝੋਲੀ ਵਿਚ ਪਈ ਰੋ ਰਹੀ ਸੀ। ਉਹ ਅਣਚਾਹਿਆਂ ਹੀ ਕੁਝ ਚਿਰ ਲਈ ਪਹਿਲੇ ਮਰਦ ਦੇ ਪਿਆਰ, ਮੁਹੱਬਤ ਤੇ ਆਕਰਸ਼ਣ ਨੂੰ ਅਲਵਿਦਾ ਕਹਿੰਦਿਆਂ ਮੁੜ ਮੁੜ ਮਨ ਵਿਚ ਇਹ ਪ੍ਰਤਿੱਗਿਆ ਕਰ ਰਹੀ ਸੀ ਕਿ ਉਹ ਧਨੰਜੈ ਦੀ ਛਾਂ ਤੋਂ ਵੀ ਦੂਰ ਰਹੇਗੀ। ਸ਼ਾਮ ਨੂੰ ਕਿਧਰੋਂ ਮੁੜਦਿਆਂ ਜਦੋਂ ਸਾਈਕਲ ਦੀ ਟੱਲੀ ਵਜਾ ਕੇ ਉਹ ਇਸ਼ਾਰਾ ਕਰੇਗਾ ਤਾਂ ਉਹ ਕੰਨ ਬੰਦ ਕਰ ਲਏਗੀ। ਜਦੋਂ ਕਦੇ ਉਹ ਘਰ ਆਏਗਾ ਤਾਂ ਉਹ ਘਾਟ ਦੇ ਪਰਲੇ ਪਾਸੇ ਵਿੰਹਦਿਆਂ ਹੀ ਦੌੜ ਕੇ ਘਰ ਮੁੜ ਆਏਗੀ। ਇੰਜ ਉਹ ਉਸ ਦੀ ਆਸ ਛੱਡ ਦੇਵੇਗਾ। ਉਹਦਾ ਤਾਂ ਛੁਟਕਾਰਾ ਹੋ ਜਾਏਗਾ। ਉਹ ਆਪ ਤਾਂ ਪਵਿੱਤਰ ਹੋ ਜਾਏਗੀ। ਜੇ ਸੰਜੋਗਾਂ ਦੇ ਬਲ ਨਾਲ, ਉਸ ਦਾ ਵਿਆਹ ਕਿਧਰੇ ਉਸ ਨਾਲ ਹੋ ਗਿਆ ਤਾਂ ਫੇਰ ਹੀ ਉਹ ਉਸ ਨੂੰ ਆਪਣਾ ਸਮਝੇਗੀ।

ਦੂਜੇ ਦਿਨ ਸਵੇਰੇ ਹੀ ਉਸ ਮਾਂ ਨੂੰ ਦੱਸ ਦਿਤਾ ਕਿ ਉਹ ਕਹੀਂਗੁਰੀ ਵਾਲੇ ਮਾਮੇ ਦੇ ਘਰ ਜਾਵੇਗੀ। ਉਹਦੀ ਗੱਲ ਸੁਣ ਕੇ ਮਾਂ ਤੇ ਤਰੂ ਲਤਾ ਦੇ ਸਿਰੋਂ ਜਿਵੇਂ ਮਣਾਂ ਮੂੰਹੀਂ ਭਾਰ ਲਹਿ ਗਿਆ। ਦੋ ਦਿਨ ਮਗਰੋਂ ਬਸੰਤੀ ਮਾਂ ਨਾਲ ਕਹੀਂਗੁਰੀ ਚਲੀ ਗਈ। ਜਦੋਂ ਉਹ ਤੁਰਨ ਲੱਗੀ ਤਾਂ ਤਰੂ ਲਤਾ ਨੇ ਉਹਦੇ ਕੰਨ ਵਿਚ ਕਿਹਾ, "ਪਰ ਮੈਂ ਤੇਰੇ ਭਰਾ ਜੀ ਨਾਲ ਗੱਲ ਕਰਾਂਗੀ। ਸਿਰਫ਼ ਏਨਾ ਹੀ ਪੁੱਛਾਂਗੀ ਕਿ ਧਨੰਜੈ ਤੇਰੇ ਲਈ ਕੇਹਾ ਰਹੇਗਾ ?"

ਮਨ ਵਿਚ ਭਾਬੀ ਦਾ ਅਜੇਹਾ ਮੋਹ ਜਾਗਿਆ ਕਿ ਬਸੰਤੀ ਦੀਆਂ ਅੱਖਾਂ ਵਿਚ ਹੰਝੂ ਉੱਛਲ ਪਏ। ਮਾਂ ਕੋਲੋਂ ਨਿਗ੍ਹਾ ਬਚਾ ਕੇ ਅੱਖਾਂ ਪੂੰਝ ਲਈਆਂ ਤੇ ਚਿਹਰੇ ਉਤੇ ਸੁਭਾਵਕਤਾ ਲੈ ਆਂਦੀ।

## ਛੇ

ਆਪਣੀਆਂ ਵੱਖਰੀਆਂ ਹੀ ਧਾਰਨਾਵਾਂ ਹੋਣ ਦੇ ਕਾਰਨ ਤੇ ਪੁਰਾਣੇ ਜ਼ਮਾਨੇ ਦੇ ਵਿਸ਼ਵਾਸਾਂ ਵਿਚ ਜਕੜੀ ਹੋਈ ਔਰਤ ਹੋਣ ਸਦਕਾ, ਸੁਜਲਾ ਦੀ ਸਹਿਮਤੀ, ਤੇ ਇੱਛਾ ਜਾਂ ਨਾਪਸੰਦਗੀ ਕਿਸੇ ਕੰਮ ਨਹੀਂ ਆਉਂਦੀ। ਬਸੰਤੀ ਨੂੰ ਮਾਂ ਕੋਲੋਂ ਕੋਈ ਖ਼ਾਸ ਆਸ ਨਹੀਂ। ਉਹਨੂੰ ਤਰੂ ਲਤਾ ਉਤੇ ਹੀ ਭਰੋਸਾ ਹੈ। ਤਰੂ ਲਤਾ ਦੇ ਮਨ ਵਿਚ ਹੀ ਉਹਦੇ ਲਈ ਹਮਦਰਦੀ ਹੈ। ਉਸੇ ਕੋਲੋਂ ਉਹਨੂੰ ਕੋਈ ਆਸ ਹੋ ਸਕਦੀ ਹੈ। ਉਹ ਸੋਨਾਈਪਰੀਆ ਦੇ ਇਸ ਵਿਸ਼ਵਾਸ ਦੀ ਜਾਣਕਾਰੀ ਦਾ ਫਲ ਹੀ ਭੁਗਤ ਰਹੀ ਹੈ ਕਿ ਤੀਵੀਂ ਦਾ ਮਨ ਥਿੜਕਣ ਨਾਲ ਘਰ ਬਰਬਾਦ ਹੋ ਜਾਂਦਾ ਹੈ ਤੇ ਮਰਦ ਨੂੰ ਬੜੀ ਬਿਪਤਾ ਝੱਲਣੀ ਪੈਂਦੀ ਹੈ। ਪਰ ਫੇਰ ਵੀ ਉਹਨੂੰ ਆਸ ਹੈ ਕਿ ਭਾਬੀ ਭੋਗ ਰਾਮ ਨੂੰ ਇਹ ਗੱਲ ਦੱਸੇਗੀ ਤੇ ਭਰਾ ਜੀ ਵੀ ਸ਼ਾਇਦ ਧਨੰਜੈ ਨੂੰ ਪਸੰਦ ਕਰ ਲੈਣਗੇ। ਸਮਾਜ ਦੇ ਦਸਤੂਰ ਮੂਜਬ ਹੀ ਉਹਨਾਂ ਦਾ ਵਿਆਹ ਹੋ ਜਾਏਗਾ। ਪਰ ਚਾਰ ਮਹੀਨੇ ਹੋ ਗਏ ਹਨ ਜਦੋਂ ਤੋਂ ਬਸੰਤੀ ਦਾ ਧਨੰਜੈ ਨਾਲ ਮਾਨਸਕ ਮੇਲ-ਜੋਲ ਬਣਿਆ ਹੈ, ਉਸ ਤੋਂ ਵੀ ਇਕ ਮਹੀਨਾ ਪਹਿਲਾਂ ਦਾ, ਭੋਗ ਰਾਮ ਇਕ ਅਜੇਹੀ ਮੁਸੀਬਤ ਵਿਚ ਫਸਿਆ ਹੈ ਕਿ ਉਸ ਕੋਲੋਂ ਖਹਿੜਾ ਛੁਡਾ ਸਕਣਾ ਤਾਂ ਇਕ ਪਾਸੇ ਰਿਹਾ, ਇਸ ਦੇ ਕਾਰਨ ਉਹਦਾ ਭਵਿੱਖ ਵੀ ਧੁੰਦਲਾ ਹੋਇਆ ਹੋਇਆ ਹੈ। ਉਸ ਦੇ ਭਵਿੱਖ ਦੇ ਅਰਥ, ਟੱਬਰ ਦੇ ਸੱਤਾਂ ਜੀਆਂ ਦਾ ਭਵਿੱਖ ਹੈ। ਸੋਨਾਈਪਰੀਆ ਜੀਵਨ ਵਿਚ ਤਬਦੀਲੀ ਆ ਰਹੀ ਹੈ। ਸਮਾਜਕ ਜੀਵਨ ਵਿਚ ਨਵੀਆਂ ਕੀਮਤਾਂ ਦੀ ਚੇਤਨਤਾ ਵਧ ਰਹੀ ਹੈ। ਕਿਰਸਾਨੀ ਜੀਵਨ ਵਿਚ ਰੁਕਾਵਟ ਨਾ ਹੁੰਦਿਆਂ ਵੀ, ਲੋਕਾਂ ਸਾਹਮਣੇ ਨਵੀਆਂ ਸਮੱਸਿਆਵਾਂ ਆ ਖੜੋਤੀਆਂ ਹਨ। ਤੰਗੀ ਵਧ ਰਹੀ ਹੈ। ਇਸ ਦੇ ਨਾਲ ਹੀ ਲੋਕ ਸੁਆਰਥੀ ਵੀ ਹੁੰਦੇ ਜਾ ਰਹੇ ਹਨ। ਪੁਰਾਣੇ ਸਮੇਂ ਦੀ ਮਨੁੱਖਵਾਦੀ ਰੁਚੀ ਘਟਦੀ ਜਾ ਰਹੀ ਹੈ। ਸੋਨਾਈਪਰੀਆ ਲੋਕਾਂ ਦੇ ਮਨ, 'ਵਰ ਗੀਤ' (ਅਸਾਮ ਦਾ ਲੋਕ ਗੀਤ) ਦੀ ਕੋਮਲ ਮਧੁਰ ਸਰਗਮ ਨਾਲ, ਜਾਂ 'ਵਰ ਗੀਤ' (ਅਸਾਮ ਦਾ ਸਭ ਤੋਂ ਚੰਗਾ ਭਗਤੀ-ਗੀਤ) ਦੇ ਅਧਿਆਤਮਕ ਅਰਥਾਂ ਨਾਲ, ਜਾਂ ਕੁਦਰਤ ਦੇ ਉਦਾਰ ਰੂਪ ਨਾਲ ਜਿਵੇਂ

ਉਹਨਾਂ ਦੀ ਤਸੱਲੀ ਨਹੀਂ ਹੋ ਰਹੀ। ਜੀਵਨ ਵਿਚ ਜਟਿਲਤਾ ਆ ਰਹੀ ਹੈ। ਜੀਵਨ ਸੰਗਰਾਮ, ਵਧੇਰੇ ਕਰੜਾ ਹੁੰਦਾ ਜਾ ਰਿਹਾ ਹੈ। ਇਸੇ ਕਾਰਨ ਕਿੰਨੇ ਲੋਕ ਤਾਂ ਨਿਘਰਦੇ ਜਾ ਰਹੇ ਹਨ। ਉਨ੍ਹਾਂ ਨੂੰ ਨੈਤਿਕ ਮੁੱਲਾਂ ਦੀ ਸਮਝ ਨਹੀਂ ਪੈ ਰਹੀ। ਨਵੇਂ ਹਾਲਾਤ ਨੇ ਕਈਆਂ ਨੂੰ ਤਕੜੇ ਤੇ ਵਧੇਰੇ ਚਤਰ ਵੀ ਬਣਾ ਦਿੱਤਾ ਹੈ। ਜਿਹੜੇ ਪੁਰਾਣੇ ਵੇਲਿਆਂ ਵਿਚ ਸਰਦੇ-ਪੁਜਦੇ ਇੱਜ਼ਤਦਾਰ ਸਨ ਉਹ ਗ਼ਰੀਬ ਹੋ ਰਹੇ ਹਨ ਤੇ ਕੁਝ ਨਵੇਂ ਪਰਵਾਰ ਵਧ ਫੁਲ ਰਹੇ ਹਨ।

ਸੋਨਾਈਪਰੀਆ ਪਿੰਡਾਂ ਦੀ ਆਬਾਦੀ ਵਧ ਰਹੀ ਹੈ। ਖੇਤੀ ਲਈ ਜ਼ਮੀਨ ਘਟਦੀ ਜਾਂਦੀ ਹੈ। ਜਿਸ ਦੇ ਪਿਓ-ਦਾਦੇ ਦੀ ਛੱਡੀ ਜ਼ਮੀਨ ਕਦੇ ਤੀਹ-ਚਾਲ੍ਹੀ ਵਿਘੇ ਸੀ, ਅਗਾਂਹ ਭਰਾਵਾਂ ਵਿਚ ਉਹਦਾ ਵੰਡ-ਵੰਡਾਰਾ ਹੋਣ ਮਗਰੋਂ ਹੁਣ ਸ਼ਾਇਦ ਇਕ ਟੱਬਰ ਲਈ ਦੋ-ਚਾਰ ਵਿਘੇ ਹੀ ਰਹਿ ਗਈ ਹੈ। ਅੰਗਰੇਜ਼ੀ ਰਾਜ ਦੇ ਸਮੇਂ ਤੋਂ ਲੈ ਕੇ ਹੁਣ ਤਕ, ਨਵੇਂ ਨਵੇਂ ਢੰਗਾਂ ਨਾਲ ਲੋਟੂ ਦਲ ਦਾਤੂਆਂ ਤੇ ਰੀਠਿਆਂ ਵਾਂਗ ਪੈਦਾ ਹੋਈ ਜਾ ਰਹੇ ਹਨ। ਸੋਨਾਈਪਰੀਆ ਇਲਾਕੇ ਦੇ ਕੱਚੇ ਪਹੇ ਉਤੇ ਰੋੜੇ-ਪੱਥਰ ਵਿਛਾ ਕੇ ਪੱਕੀ ਸੜਕ ਬਣਾਈ ਜਾ ਰਹੀ ਹੈ। ਕਈ ਥਾਵਾਂ ਉਤੇ ਸਰਕਾਰੀ ਵਿਭਾਗ ਦੇ ਚਿਟੇ-ਚਿਟੇ ਦਫ਼ਤਰ ਬਣੇ ਦਿਸਦੇ ਹਨ ਤੇ ਹਰ ਪਿੰਡ ਵਿਚ ਠੇਕੇਦਾਰਾਂ ਦੇ ਤਿੰਨ-ਚਾਰ ਮੁਨਸੀ-ਮਸੱਦੀਆਂ ਤੇ ਲੋਕਾਂ ਨੂੰ ਇਕੱਠੇ ਕਰਕੇ ਮੀਟਿੰਗਾਂ ਰਚਾਉਣ ਵਾਲੇ, ਚਲਾਕ ਲੋਕਾ ਦੇ ਪੱਕੇ ਘਰ, ਪਿੰਡ ਦੀਆਂ ਨਿਆਈਆਂ ਦੀ ਸੁੰਦਰਤਾ ਵਿਚ ਵਾਧਾ ਕਰ ਰਹੇ ਹਨ। ਪਰ ਫਿਰ ਵੀ ਆਮ ਲੋਕਾਂ ਦੀ ਹਾਲਤ ਪਹਿਲਾਂ ਨਾਲੋਂ ਭੈੜੀ ਹੁੰਦੀ ਜਾ ਰਹੀ ਹੈ। ਗ਼ਰੀਬ ਹੌਲੀ ਹੌਲੀ ਹੋਰ ਗ਼ਰੀਬ ਹੁੰਦਿਆਂ ਉੱਕਾ ਨਿਘਰਦੇ ਜਾ ਰਹੇ ਹਨ। ਇਹਨਾਂ ਨਵੇਂ ਹਾਲਾਤ ਵਿਚ ਸੋਨਾਈਪਰੀਆ ਲੋਕ ਨਮੋਹਰੇ ਹੋ ਗਏ ਹਨ, ਡੁਬਦੇ ਜਾ ਰਹੇ ਹਨ, ਪੁਰਾਣੇ ਤੇ ਨਵੇਂ ਦੀ ਖਿਚੋਤਾਣ ਕਰਕੇ ਨਿਰਾਸ਼ ਹੁੰਦੇ ਜਾ ਰਹੇ ਹਨ। ਵਿੱਦਿਆ ਦਾ ਪਸਾਰਾ ਨਾ ਹੋਣ ਕਰਕੇ ਲੋਕਾਂ ਦੇ ਮਨਾਂ ਵਿਚ ਨਵੀਂ ਚੇਤਨਾ ਨੇ ਜਨਮ ਨਹੀਂ ਲਿਆ। ਸੋਨਾਈਪਰੀਆ ਲੋਕ ਖੁਲ੍ਹੇ ਦਿਲ ਨਾਲ ਜੀਵਨ ਨੂੰ ਨਾਪਣ-ਤੋਲਣ ਨਹੀਂ ਸਿਖ ਸਕੇ। ਜਿਹੜੀ ਪੁਰਾਣੀ ਪ੍ਰਥਾ ਸ਼ਾਇਦ ਕਿਸੇ ਜ਼ਮਾਨੇ ਵਿਚ ਲਾਭਵੰਦੀ ਹੁੰਦੀ ਸੀ, ਹੁਣ ਤਕ ਵੀ ਉਸੇ ਨੂੰ ਜੱਫਾ ਮਾਰੀ ਬੈਠੇ ਹਨ।

ਭੋਗ ਰਾਮ ਵੀ ਨਵੀਆਂ ਪਰਸਥਿਤੀਆਂ ਦੇ ਨਾਲ ਮਿਲ ਕੇ ਚਲਣ ਦਾ ਯਤਨ ਕਰ ਰਿਹਾ ਹੈ। ਪਰ ਉਹ ਦਿਨ-ਦਿਨ ਬੇਵੱਸ ਹੁੰਦਾ ਜਾ ਰਿਹਾ ਹੈ। ਭੋਗ ਰਾਮ ਜਮੀਨ-ਜਾਇਦਾਦ ਕਰਕੇ ਕਦੇ ਵੀ ਪਿਉ ਨੂੰ ਦੋਸ਼ ਨਹੀਂ ਦਿੰਦਾ। ਉਹਨਾਂ ਲੋਕਾਂ ਦੇ ਜ਼ਮਾਨੇ ਵਿਚ ਜ਼ਮੀਨ ਏਨੀ ਕੀਮਤੀ ਚੀਜ਼ ਨਹੀਂ ਸੀ। ਸੋਨਾਈ ਦੇ ਇਲਾਕੇ ਵਿਚ ਕਿਸੇ ਚੀਜ਼ ਦਾ ਘਾਟਾ ਨਹੀਂ ਸੀ। ਕੋਈ ਘਾਟਾ ਨਾ ਹੋਣ ਕਰਕੇ ਉਹਨਾਂ ਲੋਕਾਂ ਨੂੰ ਅਗੇ ਲਈ ਲੰਮੀ ਸੋਚ ਕਰਨ ਦੀ ਲੋੜ ਨਹੀਂ ਸੀ। ਇਸੇ ਕਰਕੇ ਉਹਦਾ

ਪਿਓ, ਆਪਣੇ ਪੁੱਤਰ ਲਈ ਵਧੇਰੇ ਜ਼ਮੀਨ-ਜਾਇਦਦ ਛੱਡ ਕੇ ਜਾਣਾ ਕੋਈ ਮਤਲਬ ਨਹੀਂ ਸੀ ਸਮਝਦਾ। ਉਹਦੀ ਉਮਰ ਵਿਚ ਕਿਸਾਨ ਦਾ ਜੀਵਨ ਸਥਿਰ ਤੇ ਪਵਿੱਤਰ ਸੀ। ਅਜਿਹੇ ਜ਼ਮਾਨੇ ਵਿਚ ਮਨੁੱਖ ਦੀਆਂ ਵੱਡੀਆਂ ਇੱਛਾਵਾਂ ਤੇ ਦੁਨਿਆਵੀ ਤਰੱਕੀ ਦੇ ਮੋਹ ਦਾ ਸਿਥਲ ਹੋ ਜਾਣਾ ਸੁਭਾਵਕ ਗੱਲ ਹੀ ਸੀ। ਉਦੋਂ ਮਨੁੱਖ ਨੂੰ ਅਗਲੇ ਜਨਮ ਦੀ ਸਫਲਤਾ ਬਾਰੇ ਚਿੰਤਾ ਹੁੰਦੀ ਸੀ ਤੇ ਭੁਲੇਖਿਆਂ ਵਿਚ ਪਾਉਣ ਵਾਲੀਆਂ ਧਰਮ ਦੀਆਂ ਵਿਆਖਿਆਵਾਂ ਨੇ ਵੀ ਲੋਕਾਂ ਨੂੰ ਕਰਮ ਤੋਂ ਬੇਮੁਖ ਕਰ ਦਿੱਤਾ ਸੀ। ਇਹਨਾਂ ਸਾਰਿਆਂ ਨੇ, ਮਨੁੱਖ ਦੇ ਸਮਾਜਕ ਇਤਿਹਾਸ ਵਿਚ, ਕੇਵਲ 'ਪੂਰਬ ਪੁਰਸ਼' ਦੀ ਪਰੰਪਰਾ ਹੀ ਪਰਤੀਤ ਕੀਤੀ ਹੈ।

ਭੋਗ ਰਾਮ ਨੇ ਆਪਣੇ ਪਿਉ ਦੀ ਮੌਤ ਤੋਂ ਪਿਛੋਂ ਹੀ ਮਹਿਸੂਸ ਕਰ ਲਿਆ ਸੀ ਕਿ ਉਹ ਤਾਂ ਮਰਨ ਲਗਿਆਂ ਭਾਵੇਂ ਜ਼ਮੀਨ ਛੱਡ ਗਿਆ ਹੈ, ਪਰ ਉਸ ਦੇ ਆਸਰੇ ਉਹਦਾ ਅੱਗਾ ਨਹੀਂ ਸੰਵਰ ਸਕਦਾ। ਆਪਣੇ ਪਿਉ ਦੇ ਜਿਊਂਦਿਆਂ ਹੀ ਭੋਗ ਰਾਮ ਖੇਤੀ ਦਾ ਕੰਮ ਛੱਡਣ ਉਤੇ ਮਜਬੂਰ ਹੋ ਗਿਆ ਸੀ ਤੇ ਵਪਾਰ ਕਰਨ ਲਗ ਪਿਆ ਸੀ।

ਭੋਗ ਰਾਮ ਦਾ ਵਪਾਰ ਕੁਝ ਅਜੀਬ ਤਰ੍ਹਾਂ ਦਾ ਸੀ। ਮਾਘ ਤੋਂ ਵਿਸਾਖ ਤਕ ਪਿੰਡ-ਪਿੰਡ ਫਿਰ ਤੁਰ ਕੇ ਉਹ ਧਾਨ, ਦਾਲਾਂ ਤੇ ਸਰ੍ਹੋਂ ਆਦਿ ਖ਼ਰੀਦਦਾ ਹੈ ਤੇ ਹਫ਼ਤੇ ਵਿਚ ਇਕ ਦੋ ਗੱਡੇ ਭਰ ਕੇ ਸ਼ਹਿਰ ਲੈ ਜਾਦਾ ਹੈ ਤੇ ਨਫ਼ਾ ਕੱਢ ਕੇ ਵੇਚ ਆਉਂਦਾ ਹੈ। ਵਿਸਾਖ ਤੋਂ ਸਾਉਣ ਤਕ ਉਹ ਫੁੱਲਗੁੜੀ, ਜਾਜੋਰੀ ਤੇ ਦਲੰਗਘਾਟ ਦੇ ਬਾਜ਼ਾਰ ਵਿਚ ਸੀਤੇ-ਸਤਾਏ ਕਪੜੇ ਵੇਚਦਾ ਹੈ। ਉਸ ਪਿਛੋਂ ਚਾਰ ਮਹੀਨੇ ਪਟਸਣ ਦਾ ਕਾਰੋਬਾਰ ਕਰਦਾ ਹੈ। ਦੋ-ਤਿੰਨ ਦਿਨ ਫਿਰ ਤੁਰ ਕੇ ਦਸ-ਬਾਰਾਂ ਮਣ ਪਟਸਣ ਇਕੱਠਾ ਕਰ ਲੈਂਦਾ ਹੈ, ਤੇ ਇਕ ਦਿਨ ਸ਼ਹਿਰ ਜਾ ਕੇ ਬਾਣੀਏਂ ਕੋਲ ਵੇਚ ਆਉਂਦਾ ਹੈ। ਇਹ ਕਾਰੋਬਾਰ ਖ਼ਾਸੀ ਹਿੰਮਤ ਦਾ ਕੰਮ ਹੈ। ਪਟਸਣ ਦਾ ਕਾਰੋਬਾਰ ਤਾਂ ਹੈ ਹੀ ਜੂਆ ਖੇਡਣ ਵਾਲੀ ਗੱਲ। ਪਟਸਣ ਦੇ ਇਕ ਗੱਡੇ ਵਿਚੋਂ ਸੌ ਰੁਪਏ ਦਾ ਨਫ਼ਾ ਵੀ ਹੋ ਸਕਦਾ ਹੈ, ਤੇ ਭਾਅ ਮੰਦਾ ਹੋ ਜਾਏ ਤਾਂ ਲਗਿਆ ਮੁੱਲ ਵੀ ਡੁੱਬ ਸਕਦਾ ਹੈ। ਪਟਸਣ ਦੇ ਬਜ਼ਾਰੂ-ਭਾਅ ਤੇ ਖ਼ੂਬਸੂਰਤ ਕੁੜੀ ਦੇ ਮਨ ਦਾ ਭੇਦ ਪਾਉਣਾ ਇਕੋ ਜਿਹੀ ਗੱਲ ਹੈ। ਪਰ ਤਦ ਵੀ ਸਾਧਾਰਨ ਰੂਪ ਵਿਚ ਭੋਗ ਰਾਮ ਨੂੰ ਨੁਕਸਾਨ ਨਹੀਂ ਸੀ ਹੁੰਦਾ। ਉਹ ਵਪਾਰ ਕਰਦਿਆਂ-ਕਰਦਿਆਂ ਸਿਆਣਾ ਹੋ ਗਿਆ ਸੀ। ਉਸ ਕੋਲ ਲੋੜੀਂਦਾ ਸਾਰਾ ਸਾਮਾਨ ਆਪਣਾ ਹੈ। ਇਕ ਗੱਡਾ, ਬਲਦਾਂ ਦੀ ਜੋੜੀ, ਇਕ ਕੰਡਾ, ਕੁਝ ਵੱਟੇ ਤੇ ਪਟਸਣ ਤੋਲਣ ਵਾਲਾ ਇਕ ਤੱਕੜ ਵੀ ਹੈ। ਸਾਰੀ ਪੂੰਜੀ ਵੀ ਉਸ ਕੋਲ ਦੋ-ਤਿੰਨ ਸੌ ਮਸਾਂ ਹੋਣੀ ਹੈ। ਉਸੇ ਨਾਲ ਹੀ ਪਰਵਾਰ ਦਾ ਖ਼ਰਚ ਪੱਠਾ ਚੱਲੀ ਜਾਂਦਾ ਹੈ। ਇਸੇ ਪੂੰਜੀ ਨਾਲ ਕਮਾਏ ਨਫ਼ੇ ਵਿਚੋਂ ਨਾਲੇ ਆਪਣਾ ਵਿਆਹ ਵੀ

ਕਰਵਾਇਆ ਤੇ ਨਾਲੇ ਭੈਣ ਰੂਪੰਤੀ ਨੂੰ ਵੀ ਕਹੀਂਗੁਰੀ ਵਿਆਹ ਦਿੱਤਾ ਸੀ। ਸੰਨ ਅਠਤਾਲੀ ਵਿਚ ਪਟਸਣ ਦਾ ਭਾਅ ਬਹੁਤ ਚੜ੍ਹ ਗਿਆ ਸੀ। ਉਸ ਸਾਲ ਉਹਨੇ ਚੰਗਾ ਪੈਸਾ ਕਮਾ ਲਿਆ। ਮਕਾਨ ਵੀ ਚੰਗਾ ਬਣਾ ਲਿਆ। ਇਕ ਗਾਡੀਵਾਨ ਦੀ ਰਖ ਲਿਆ। ਸਾਈਕਲ ਵੀ ਖ਼ਰੀਦ ਲਿਆ। ਉਹਦੀ ਧੋਤੀ ਪਹਿਲਾਂ ਗੋਡਿਆਂ ਤਕ ਹੁੰਦੀ ਸੀ ਫੇਰ ਉਹ ਪੈਰਾਂ ਤਕ ਆ ਗਈ। ਉਹ ਸਾਊ ਬੰਦਾ ਬਣ ਗਿਆ। ਜੇਬ ਵਿਚ ਫ਼ਾਊਂਟੇਨ-ਪੈੱਨ ਵੀ ਲਾਉਣ ਲਗ ਪਿਆ। ਲਾਲ ਬਸਤੇ ਵਿਚ ਬੱਧੇ ਹੋਏ ਵਹੀ-ਖ਼ਾਤੇ ਵਿਚ ਆਪਣਾ ਹਿਸਾਬ-ਕਿਤਾਬ ਰਖਣ ਲਗ ਪਿਆ। ਚਾਹ ਨਾਲ, ਗਊ ਦੇ ਘਿਉ ਵਿਚ ਤਲੀਆਂ ਲੂਚੀਆਂ ਖਾਣ ਲਗ ਪਿਆ। ਭੋਗ ਰਾਮ ਕਲਿਤਾ ਤੋਂ ਉਹ ਭੋਗ ਰਾਮ ਮਹਾਜਨ ਬਣ ਗਿਆ।

ਹੁਣ ਭਾਵੇਂ ਕਈ ਸਾਲਾਂ ਤੋਂ ਸੰਨ ਅਠਤਾਲੀ ਵਰਗੀ ਖੱਟੀ-ਕਮਾਈ ਤਾਂ ਨਹੀਂ ਸੀ ਰਹੀ, ਪਰ ਫੇਰ ਵੀ ਉਹਦਾ ਵਪਾਰ ਚੰਗਾ ਚਲਦਾ ਸੀ। ਮੂਲਧਨ ਵਿਚ ਵੀ ਚੋਖਾ ਵਾਧਾ ਹੋਇਆ ਸੀ। ਉਹ ਧਨਾਢ ਤਾਂ ਨਹੀਂ ਸੀ ਬਣਿਆ, ਪਰ ਮੋਰਾਪੁਰ ਪਿੰਡ ਵਾਲੇ ਗੋਪਾਲ ਮੰਡਲ, ਕੇਰਪਾਈ ਮਹਿਰੀ, ਜੋਗੇਰਾ ਬਾਇਨ ਤੇ ਜੈ ਰਾਮ ਪੰਡਤ ਨਾਲੋਂ, ਉਹਦੀ ਹਾਲਤ ਚੰਗੀ ਹੋ ਗਈ ਸੀ। ਪਰ ਪਿਛਲੇ ਦੋ ਸਾਲਾਂ ਤੋਂ, ਪਾਸੇ ਕੁਝ ਪੁੱਠੇ ਪੈਣ ਲਗ ਪਏ ਸਨ। ਕਿਸੇ ਤਰ੍ਹਾਂ ਵੀ ਕੰਮ ਠੀਕ ਨਹੀਂ ਸੀ ਆ ਰਿਹਾ। ਵਰਖਾ ਵਿਚ ਪਟਸਣ ਥੋੜਾ ਹੀ ਵੇਚਿਆ ਜਾ ਸਕਦਾ ਹੈ। ਬਹੁਤਾ ਨਫ਼ਾ ਵੀ ਨਹੀਂ ਸੀ ਹੁੰਦਾ। ਕਾਰਨ ਇਹਦਾ ਇਹੋ ਹੈ ਕਿ ਇਹਨੀਂ ਦਿਨੀਂ ਪਟਸਣ ਦੇ ਭਾਅ ਵਿਚ ਅਗੇ ਵਾਂਗ ਛੇਤੀ ਛੇਤੀ ਉਤਾਰ-ਚੜ੍ਹਾ ਨਹੀਂ ਆ ਰਿਹਾ। ਧਾਨ ਤੇ ਸਰ੍ਹੋਂ ਦਾ ਕਾਰੋਬਾਰ ਵੀ ਇੰਜ ਹੀ ਮੰਦਾ ਰਹਿੰਦਾ ਹੈ। ਇਸ ਕਰਕੇ ਉਹਨੂੰ ਵਪਾਰ ਕਰਨਾ ਹੁਣ ਕੌੜਾ ਘੁਟ ਭਰਨ ਬਰਾਬਰ ਲਗਦਾ ਹੈ। ਵਪਾਰ ਦੇ ਨਫ਼ੇ ਨਾਲ ਹੀ ਘਰ ਦਾ ਖ਼ਰਚ ਚਲਾਉਣਾ ਪੈਂਦਾ ਹੈ। ਇਸ ਲਈ ਉਹ ਮੌਕਾ ਤਾੜਦਿਆਂ ਜਿਹੋ ਜਿਹਾ ਵੀ ਛੋਟਾ-ਮੋਟਾ ਕਾਰੋਬਾਰ ਲੱਭਦਾ ਹੈ, ਉਸੇ ਵਿਚੋਂ ਖਿਚ-ਪਾੜ ਕੇ ਕਿਰਸ ਕਰਦਿਆਂ ਕਬੀਲਦਾਰੀ ਚਲਾ ਰਿਹਾ ਹੈ। ਜੇ ਸੀਤੇ-ਸਤਾਏ ਕਪੜਿਆਂ ਦਾ ਕੰਮ ਕਰਨ ਲਗਦਾ ਤਾਂ ਉਂਜ ਹੀ ਘਰ ਦਾ ਗੁਜ਼ਾਰਾ ਨਹਾਂ ਸੀ ਚਲਣਾ। ਅਖ਼ੀਰ ਅਜੇਹੀ ਹਾਲਤ ਹੋ ਗਈ ਕਿ ਗਾਡੀਵਾਨ ਰਖਣ ਦੀ ਵੀ ਪਹੁੰਚ ਨਾ ਰਹੀ। ਗੱਡਾ ਸਿਰਫ਼, ਸਾਲ ਵਿਚ ਦੋ ਮਹੀਨੇ ਕੰਮ ਆਉਂਦਾ ਹੈ। ਤੇ ਉਹ ਵੀ ਸਿਰਫ਼ ਪਟਸਣ ਦੇ ਵਪਾਰ ਦੇ ਦਿਨਾਂ ਵਿਚ। ਇਸ ਕਰਕੇ ਦਿਹਾੜੀ ਉਤੇ ਰਖਿਆ ਆਦਮੀ ਹੀ ਗੱਡਾ ਵਾਹ ਲੈਂਦਾ ਹੈ।

ਪੰਜ-ਛੇ ਸਾਲ ਤੋਂ ਭੋਗ ਰਾਮ ਦੇਖ ਰਿਹਾ ਹੈ ਕਿ ਸੋਨਾਈਪਰੀਆ ਲੋਕ, ਪਹਿਲਾਂ ਵਾਂਗ ਆਪਣੇ ਧਾਨ ਚੌਲ ਨਹੀਂ ਵੇਚ ਸਕਦੇ। ਸਰ੍ਹੋਂ ਦੇ ਖੇਤਾਂ ਵਿਚ ਵੀ 'ਆਹੂ'

(ਵਰਖਾ ਤੋਂ ਪਹਿਲਾਂ ਕਟਿਆ ਜਾਣ ਵਾਲਾ ਧਾਨ) ਧਾਨ ਬੀਜ ਲੈਂਦੇ ਹਨ। ਜਦੋਂ ਪਾਣੀ ਨਹੀਂ ਖੜੋਤਾ ਹੁੰਦਾ ਉਦੋਂ ਉਸੇ ਜ਼ਮੀਨ ਵਿਚ ਹੀ ਗੋਭੀ ਤੇ ਵੈਂਗਣ ਆਦਿ ਵੀ ਬੀਜ ਲੈਂਦੇ ਹਨ। ਉਸੇ ਜ਼ਮੀਨ ਵਿਚ ਇਕ ਸਾਲ ਛੱਡ ਕੇ ਦੂਜੇ ਸਾਲ ਸਰ੍ਹੋਂ ਦਾ ਛਟਾ ਦੇ ਦਿੰਦੇ ਹਨ, ਪਰ ਤਦ ਵੀ ਲੋਕ ਸਰ੍ਹੋਂ ਤੇ ਧਾਨ ਨਹੀਂ ਵੇਚ ਸਕਦੇ। ਪੰਦਰਾਂ ਦਿਨ ਫਿਰ-ਤੁਰ ਕੇ ਮਸਾਂ ਕਿਧਰੇ ਇਕ ਗੱਡੇ ਜੋਗਾ ਪਟਸਣ ਲਭਦਾ ਹੈ। ਪਰ ਏਸ ਰਫ਼ਤਾਰ ਨਾਲ ਵਪਾਰ ਦਾ ਮਾਲ ਇਕੱਠਾ ਕੀਤਿਆਂ ਤਾਂ ਕਾਰੋਬਾਰ ਨਹੀਂ ਚਲਦਾ। ਇਸ ਕਰਕੇ ਉਹਨੇ ਇਹ ਵਪਾਰ ਛੱਡ ਹੀ ਦਿੱਤਾ ਹੈ।

ਦੇਸ ਵਿਚ ਖਾਣ ਵਾਲਿਆਂ ਦੀ ਗਿਣਤੀ ਵਧ ਗਈ ਹੈ। ਖੇਤ ਦੀ ਲਛਮੀ ਲਈ ਸਾਰਿਆਂ ਦਾ ਢਿੱਡ ਭਰਨਾ ਔਖਾ ਹੁੰਦਾ ਜਾ ਰਿਹਾ ਹੈ। ਕੀ ਧਰਤੀ ਦੀ ਉਪਜਾਊ ਸ਼ਕਤੀ ਘਟ ਗਈ ਹੈ? ਸੋਨਾਈਪਰੀਏ ਭੋਗ ਰਾਮ ਲਈ ਇਹ ਦੋ ਕਾਰਨ ਮੰਨ ਲੈਣੇ ਮੁਸ਼ਕਲ ਸਨ। ਪਟਸਣ ਦੀ ਫ਼ਸਲ ਤਾਂ ਹੁਣ ਤਕ ਵੀ ਪਹਿਲਾਂ ਵਾਂਗ ਹੀ ਹੁੰਦੀ ਹੈ। ਵੇਲੇ ਸਿਰ ਖ਼ਰੀਦ ਵੀ ਹੋ ਜਾਂਦੀ ਹੈ। ਪਰ ਪਟਸਣ ਖਾਧੀ ਤਾਂ ਨਹੀਂ ਨਾ ਜਾ ਸਕਦੀ। ਨਾਲੇ ਪਟਸਣ ਬੀਜਣ ਨਾਲ ਇਕੋ ਖੇਤ ਵਿਚ, ਦੋ ਫ਼ਸਲਾਂ ਕੀਤੀਆਂ ਜਾ ਸਕਦੀਆਂ ਹਨ। ਕਿਉਂਕਿ ਪਟਸਣ ਕਟਣ ਪਿਛੋਂ ਪਾਣੀ ਘਟਦਿਆਂ ਹੀ, 'ਸ਼ਾਲੀ ਧਾਨ' (ਸਿਆਲ ਵਿਚ ਪਕਣ ਵਾਲਾ ਧਾਨ) ਬੀਜਿਆ ਜਾ ਸਕਦਾ ਹੈ। ਇਸ ਇਲਾਕੇ ਵਿਚ ਪਟਸਣ ਬੀਜਣ ਵਾਲੇ ਕੁਝ ਘਰਾਂ ਦੀ ਹਾਲਤ ਹੀ ਚੰਗੀ ਹੈ। ਜਿਨ੍ਹਾਂ ਦੀ ਜ਼ਮੀਨ ਪਟਸਣ ਦੇ ਯੋਗ ਨਹੀਂ, ਉਹਨਾਂ ਦੀ ਹਾਲਤ ਬਹੁਤ ਮੰਦੀ ਹੈ। ਕਦੇ ਉਹ ਵੀ ਸਮਾਂ ਹੁੰਦਾ ਸੀ ਜਦੋਂ ਸੋਨਾਈਪਰੀਆ ਲੋਕ ਪਟਸਣ ਦਾ ਕੋਈ ਮੁੱਲ ਹੀ ਨਹੀਂ ਸਨ ਸਮਝਦੇ। ਰੱਸੇ-ਪੈੜੇ ਵੱਟਣ ਲਈ ਹੀ ਕਦੇ ਮਰਲਾ, ਅਧਾ ਮਰਲਾ ਪਟਸਣ ਬੀਜ ਛੱਡਦੇ ਸਨ। ਪਹਿਲੇ ਮਹਾਂ-ਯੁੱਧ ਮਗਰੋਂ ਹੀ ਲੋਕਾਂ ਦਾ ਰੁਝਾਨ ਇਹਦੀ ਖੇਤੀ ਵਲ ਹੋਇਆ ਸੀ।

ਭੋਗ ਰਾਮ ਦੀ ਹਾਲਤ ਭਾਵੇਂ ਮੰਦੀ ਹੁੰਦੀ ਜਾਂਦੀ ਹੈ, ਪਰ ਉਹਨੂੰ ਇਹ ਗੱਲ ਜਚੀ ਹੋਈ ਹੈ ਕਿ ਧਾਨ ਦੇ ਵਪਾਰ ਦੇ ਨਿਘਰਨ ਦਾ ਕਾਰਨ ਇਹੋ ਹੈ ਕਿ ਲੋਕ 'ਬਾਊ ਧਾਨ' (ਇਕ ਤਰ੍ਹਾਂ ਦਾ ਧਾਨ) ਵਾਲੀ ਭੋਇੰ ਵਿਚ ਪਟਸਣ ਬੀਜਣ ਲਗ ਪਏ ਹਨ। ਤੇ ਸੋਨਾਈ ਦੇ ਪਾਰ ਜੇ ਪਟਸਣ ਦੀ ਫ਼ਸਲ ਹੁੰਦੀ ਰਹੇ ਤਾਂ ਉਹਦਾ ਵਪਾਰ ਵੀ ਚਲਦਾ ਰਹੇਗਾ। ਪਟਸਣ ਵੇਚ ਕੇ ਜਿਹੜੀ ਆਮਦਨ ਲੋਕਾਂ ਨੂੰ ਹੋਏਗੀ, ਉਹਦੇ ਨਾਲ ਲੋਕਾਂ ਕੋਲ ਖ਼ਰਚ ਕਰਨ ਲਈ ਵੀ ਪੈਸਾ-ਟਕਾ ਚੋਖਾ ਹੋ ਜਾਏਗਾ। ਇਸ ਲਈ ਉਹਦਾ ਸੀਤੇ-ਸਤਾਏ ਕਪੜੇ ਵੇਚਣ ਦਾ ਕਾਰੋਬਾਰ ਵੀ ਚਲਦਾ ਰਹੇਗਾ। ਪਰ ਪਿਛਲੇ ਦੋ ਮਹੀਨਿਆਂ ਤੋਂ ਉਹ ਬਹੁਤ ਹੈਰਾਨ ਹੈ। ਬੇਬੇਜੀਆ ਤੋਂ ਹਾਥੀਪੁਰ ਤਕ ਰਾਹ ਉਤੇ ਰੋੜੀ ਵਿਛਾਉਣ ਦਾ ਕੰਮ ਮੁਕ ਗਿਆ ਹੈ। ਰਾਹ ਖ਼ਾਸਾ ਚੌੜਾ ਕਰ ਦਿਤਾ

ਹੈ । ਇਹੋ ਰਾਹ ਅਗਾਂਹ ਸੋਨਾਈ ਦੇ ਪਾਰ ਵਾਲੇ ਚਾਰ ਪਿੰਡਾਂ ਤਕ ਅਪੜੇਗਾ । ਪਿਛਲੇ ਸਾਲ ਰਾਹ ਵਿਚ ਗਿੱਟੇ-ਗਿੱਟੇ ਚਿੱਕੜ ਰਹਿੰਦਾ ਸੀ, ਪਰ ਹੁਣ ਰੋੜੀ ਪਾਉਣ ਨਾਲ ਚੰਗਾ ਬਣ ਗਿਆ ਹੈ । ਹੁਣ ਸ਼ਹਿਰ ਨੂੰ ਪਟਸਣ ਗੱਡੇ ਨਾਲ ਢੋਣ ਵਿਚ ਬੜੀ ਸੌਖ ਹੋ ਜਾਏਗੀ, ਪਰ ਜਿਹੜੀ ਸੌਖ ਮਗਰੋਂ ਹੋਏਗੀ ਉਹ ਵੇਖੀ ਜਾਏਗੀ, ਹਾਲ ਦੀ ਘੜੀ ਤਾਂ ਬੜੀ ਮੁਸੀਬਤ ਖੜੀ ਹੋਈ ਪਈ ਹੈ । ਸੜਕ ਲਈ ਵਿਛਾਏ ਵੱਟਿਆਂ ਦੀਆਂ ਨੁੱਕਰਾਂ ਬੜੀਆਂ ਤਿੱਖੀਆਂ ਹਨ । ਭਾਵੇਂ ਹਾਥੀਚੁੰਗ ਤੋਂ ਬੇਬੇਜੀਆ ਤਕ ਲੁੱਕ ਵੀ ਪਾਈ ਹੋਈ ਹੈ, ਪਰ ਫੇਰ ਵੀ ਸਦਰ ਸੜਕ ਤਕ ਪਹੁੰਚਣ ਤੋਂ ਪਹਿਲਾਂ ਰੋੜੀ ਉਹਦੇ ਸਾਈਕਲ ਦਾ ਬੁਰਾ ਹਾਲ ਕਰ ਦਿੰਦੀ ਹੈ । ਭੋਗ ਰਾਮ ਨੂੰ ਡੇਢ ਮਹੀਨੇ ਵਿਚ ਦੋ ਟਾਇਰ ਬਦਲਣੇ ਪਏ ਹਨ । ਤੇ ਟਾਇਰਾਂ ਨੂੰ ਤਾਂ ਜਿਵੇਂ ਅੱਗ ਲੱਗੀ ਹੋਈ ਹੈ । ਇਕ ਟਾਇਰ ਦੇ ਦਸ ਰੁਪਏ । ਨਿੱਕੀ-ਮੋਟੀ ਦੁਕਾਨ ਤੋਂ ਲਓ ਤਾਂ ਇਸ ਤੋਂ ਵੀ ਵਧ ਲੈਂਦੇ ਹਨ । ਡੇਢ ਮਹੀਨੇ ਵਿਚ ਜੇ ਸਾਈਕਲ ਉਤੇ ਹੀ ਵੀਹ-ਪੰਝੀ ਰੁਪਈਏ ਖ਼ਰਚ ਹੋ ਜਾਣ ਤਾਂ ਵਪਾਰ ਕੀ ਚੱਲੇਗਾ ?

ਦੋ ਸਾਲ ਹੋ ਚੱਲੇ ਹਨ ਭੋਗ ਰਾਮ ਤੋਂ ਪਿਓ ਦਾ ਸਰਾਧ ਵੀ ਨਹੀਂ ਕੀਤਾ ਗਿਆ । ਭੋਜ ਆਦਿ ਕਰਨ ਜੋਗੀ ਪਹੁੰਚ ਹੀ ਨਹੀਂ ਰਹੀ । ਏਸ ਵਾਰੀ ਤਿੰਨ ਦਿਨ ਉਹਨੂੰ ਸੁਪਨਿਆਂ ਵਿਚ ਪਿਓ ਦਿਸਦਾ ਰਿਹਾ । ਉਹਨੇ ਸਮਝਿਆ ਕਿ ਸਰਾਧ ਕਰਨ ਵੇਲੇ ਸਿਰਫ਼ ਕੱਚੇ ਦਾਲ ਤੇ ਚੌਲਾਂ ਦਾ ਪ੍ਰਸ਼ਾਦ ਵੰਡਣ, ਤੇ ਮਾੜੀ-ਮੋਟੀ ਕਥਾ-ਵਾਰਤਾ ਕਰਵਾ ਕੇ ਗੱਲ ਟਾਲ ਦੇਣ ਕਰਕੇ ਹੀ, ਪਿਉ ਦੀ ਆਤਮਾ ਨਾਰਾਜ਼ ਹੋ ਗਈ ਹੈ । ਇਸੇ ਕਰਕੇ ਮੋਲਾਈ ਮੋਹਰੀ ਕੋਲੋਂ ਪੰਝੀ ਰੁਪਈਏ ਉਧਾਰੇ ਫੜ ਕੇ, ਜੇਠ ਦੀ ਅਠਾਈ ਤਾਰੀਖ ਨੂੰ ਕਿਸੇ ਨਾ ਕਿਸੇ ਤਰ੍ਹਾਂ ਉਹਨੇ ਪਿਓ ਦੇ ਸਰਾਧ ਵਿਚ ਲੋਕਾਂ ਨੂੰ ਸੱਦਿਆ । ਅੱਜ ਦੋ ਮਹੀਨੇ ਹੋ ਚੱਲੇ ਹਨ, ਪਰ ਮੋਹਰੀ ਦੇ ਉਹ ਪੈਸੇ ਨਹੀਂ ਮੋੜੇ ਗਏ ।

ਜਿਵੇਂ ਮਾਂ ਦੇ ਨਾਲ ਬਸੰਤੀ ਮਾਮੇ ਕੋਲ ਚਲੀ ਸੀ, ਉਸ ਤੋਂ ਅਗਲੇ ਦਿਨ ਮੋਹਰੀ ਸਵੇਰੇ ਸਵੇਰੇ ਹੀ ਪੈਸੇ ਲੈਣ ਆ ਗਿਆ । ਮੋਹਰੀ ਖ਼ਾਸਾ ਔਖਾ-ਸੌਖਾ ਹੋਇਆ । ਭੋਗ ਰਾਮ ਨੇ ਅਜੇਹੀ ਬੇ-ਇੱਜ਼ਤੀ ਕਦੇ ਨਹੀਂ ਸੀ ਝੱਲੀ । ਜਿਹੜਾ ਮੋਲਾਈ ਮੋਹਰੀ ਕਦੇ ਉਹਨਾਂ ਦੇ ਘਰੇ ਦੁਧ ਦੇਣ ਆਉਂਦਾ ਤੇ ਬਗੀਚੇ ਵਿਚ ਦਿਹਾੜੀ ਉਤੇ ਕੰਮ ਕਰਦਾ ਹੁੰਦਾ ਸੀ, ਉਸੇ ਮੋਲਾਈ ਮੋਹਰੀ ਦੇ ਮੂੰਹੋਂ ਇਹ ਉੱਚੀਆਂ-ਨੀਵੀਆਂ ਗੱਲਾਂ ਸੁਣਨ ਤੋਂ ਪਹਿਲਾਂ ਉਹਦੇ ਕੰਨ ਕਿਉਂ ਨਹੀਂ ਮਾਰੇ ਗਏ ? ਭੋਗ ਰਾਮ ਦੇ ਪਿੰਡੇ ਨੂੰ ਜਿਵੇਂ ਅੱਗ ਲਗ ਉਠੀ । ਉਹਨੇ ਬੜਾ ਧੀਰਜ ਰਖਿਆ ਤੇ ਇਸ ਗੱਲੋਂ ਬਚਾਅ ਹੋ ਗਿਆ ਕਿ ਉਸ ਮੋਹਰੀ ਦੇ ਦੋ-ਚਾਰ ਜੜੀਆਂ ਨਹੀਂ । ਉਸ ਪ੍ਰਣ ਕੀਤਾ ਕਿ ਦੋ ਦਿਨਾ ਦੇ ਅੰਦਰ ਅੰਦਰ ਹੀ ਉਹ ਉਸ ਦਾ ਰੁਪਿਆ ਵਾਪਸ ਕਰ ਦੇਵੇਗਾ ।

ਸਾਈਕਲ ਖ਼ਰਾਬ ਹੋਣ ਕਰਕੇ, ਉਹ ਦੋ ਹਫ਼ਤਿਆਂ ਤੋਂ ਫੁਲਗੁੜੀ ਹਾਟ ਨਹੀਂ ਸੀ ਜਾ ਸਕਿਆ। ਦੂਜੇ ਦਿਨ ਸ਼ਨੀਵਾਰ ਸੀ ਇਸ ਲਈ ਕਪੜਿਆਂ ਦੀ ਗੰਢ ਸਾਈਕਲ ਪਿਛੇ ਰੱਖ ਕੇ ਫੁਲਗੁੜੀ ਹਾਟ ਪਹੁੰਚ ਗਿਆ। ਪਰ ਉਥੇ ਪਹੁੰਚਦਿਆਂ ਹੀ ਉਹ ਇਹ ਵੇਖ ਕੇ ਹੈਰਾਨ ਰਹਿ ਗਿਆ ਕਿ ਉਥੇ ਸੀਤੇ-ਸਤਾਏ ਕਪੜਿਆਂ ਦੀਆਂ ਹੀ ਦੱਸ ਬਾਰਾਂ ਦੁਕਾਨਾਂ ਸਜੀਆਂ ਹੋਈਆਂ ਸਨ। ਤੇ ਹੋਰ ਹਰ ਤਰ੍ਹਾਂ ਦੇ ਕਪੜਿਆਂ ਦੀਆਂ ਦੁਕਾਨਾਂ ਵੀ ਚਹਿ ਚਹਿ ਕਰ ਰਹੀਆਂ ਸਨ। ਸਾਰੇ ਵਪਾਰੀ ਸ਼ਹਿਰ ਦੇ ਸਨ। ਫੁਲਗੁੜੀ ਵਾਲੇ, ਧਾਨ, ਪਟਸਣ ਦਾ ਕਾਰੋਬਾਰ ਕਰਨ ਵਾਲੇ ਗੇਰੂਆਂ ਮਹਾਜਨ ਨੇ ਵੀ ਇਹ ਕੰਮ ਸ਼ੁਰੂ ਕਰ ਲਿਆ ਸੀ। ਉਹਨੇ ਵੀ ਇਕ ਵੱਡੀ ਦੁਕਾਨ ਖੋਲ੍ਹ ਲਈ ਸੀ। ਇਨ੍ਹਾਂ ਦੁਕਾਨਾਂ ਉਤੇ ਭਾਂਤ ਭਾਂਤ ਢੇ, ਰੰਗ ਬਰੰਗੇ ਤੇ ਹਰੇਕ ਦੀ ਪਸੰਦ ਦੇ ਕਪੜੇ ਹੋਣ ਕਰਕੇ, ਲੋਕਾਂ ਦੀਆਂ ਭੀੜਾਂ ਲਗੀਆਂ ਹੋਈਆਂ ਸਨ। ਇਸ ਤੋਂ ਛੁਟ ਉਨ੍ਹਾਂ ਸ਼ਹਿਰੀ ਦੁਕਾਨਦਾਰਾਂ ਦਾ ਵਪਾਰ ਕਰਨ ਦਾ ਢੰਗ ਹੀ ਅਜੀਬ ਸੀ। ਉਹ ਗਾਹਕਾਂ ਨੂੰ ਆਦਰ ਸਤਿਕਾਰ ਨਾਲ ਬੁਲਾਉਂਦੇ ਤੇ ਸਿਗਰਟ ਬੀੜੀ ਵੀ ਪਿਆਉਂਦੇ ਹਨ। ਤੇ ਭੋਗ ਰਾਮ ਦੀ ਸਾਧਾਰਨ ਕਪੜਿਆਂ ਦੀ ਦੁਕਾਨ ਵਲ ਕੋਈ ਝਾਕਦਾ ਵੀ ਨਹੀਂ। ਉਹ ਡੂੰਘੀਆਂ ਸੋਚਾਂ ਵਿਚ ਡੁੱਬ ਗਿਆ। ਦਸ ਵਜੇ ਤਕ ਉਹਨੂੰ ਵਿਕਰੀ ਦੀ ਆਸ ਵੀ ਕੋਈ ਨਹੀਂ। ਇਸ ਕਰਕੇ ਦੁੱਖੀ ਮਨ ਨਾਲ ਉਹਨੇ ਸਾਰੇ ਕਪੜੇ ਸਮੇਟ ਲਏ। ਉਹਦੇ ਮਨ ਵਿਚ ਕਿੰਨੇ ਹੀ ਪ੍ਰਸ਼ਨ ਗਡ-ਮਡ ਹੋਣ ਲਗ ਪਏ। ਪਿੰਡਾਂ ਵਿਚ, ਦਿਨੋ ਦਿਨ ਮਿਲ ਦੇ ਕਪੜਿਆਂ ਦੀ ਵਿਕਰੀ ਵਧਦੀ ਜਾਂਦੀ ਹੈ। ਤੀਵੀਂਆਂ ਵੀ ਜਿੰਨਾ ਚਿਰ ਮਿਲ ਦੀ ਬਣੀ ਪਤਲੀ ਧੋਤੀ ਨਾ ਬੰਨ੍ਹ ਲੈਣ ਉਨਾ ਚਿਰ ਪਿੰਡੇ ਨੂੰ ਸ਼ਾਂਤੀ ਨਹੀਂ ਆਉਂਦੀ। ਮੱਲੋਜ਼ੋਰੀ ਹੀ ਇਹ ਸ਼ੌਕ ਕਿਥੋਂ ਪੈਦਾ ਹੋ ਗਿਆ ? ਵਿਲਾਸਤਾ ਵਿਚ ਵਾਧਾ ਵੇਖ ਕੇ ਤਾਂ ਇੰਜ ਲਗਦਾ ਹੈ ਜਿਵੇਂ ਲੋਕਾਂ ਦੀ ਹਾਲਤ ਚੰਗੀ ਹੋ ਗਈ ਹੈ। ਕੀ ਸੱਚ-ਮੁਚ ਹੀ ਚੰਗੀ ਹੋ ਗਈ ਹੈ ? ਨਹੀਂ, ਲੋਕਾਂ ਦੀ ਹਾਲਤ ਤਾਂ ਕੋਈ ਚੰਗੀ ਨਹੀਂ ਹੋਈ। ਇਹ ਤਾਂ ਇਕ ਦੂਜੇ ਦੀ ਦੇਖਾ-ਦੇਖੀ ਹੀ ਭੇਡਚਾਲ ਬਣੀ ਹੈ। ਪਰ ਇਹ ਤਾਂ ਗਾਂਧੀ ਦਾ ਦੇਸ਼ ਹੈ। ਅੰਦੋਲਨ ਵੇਲੇ, ਨੇਤਾਵਾਂ ਨੇ ਜਨਤਾ ਨੂੰ ਕਿਹਾ ਸੀ ਕਿ ਇਕ ਘਰ ਵਿਚ ਇਕ ਚਰਖਾ ਚਲਣ ਦਾ ਮਤਲਬ ਇਹ ਹੈ ਕਿ ਵਲਾਇਤ ਵਿਚ ਕਲ-ਪੁਰਜ਼ਿਆਂ ਨਾਲ ਬੁਣਨ ਵਾਲੀ ਇਕ ਮਿੱਲ ਬੰਦ ਹੋ ਰਹੀ ਹੈ। ਆਪਣਾ ਕਪੜਾ ਆਪ ਬੁਣਨ ਦੇ ਅਰਥ ਹਨ ਸਵੈ ਨਿਰਭਰ ਹੋਣਾ। ਕਹਿੰਦੇ ਹੁੰਦੇ ਸਨ, ਚਰਖੇ ਉਤੇ ਹੀ ਦੇਸ਼ ਦੀ ਤਰੱਕੀ ਨਿਰਭਰ ਹੈ। ਗਾਂਧੀ ਜੀ ਅਜੇਹੀਆਂ ਗੱਲਾਂ ਸਾਰੀ ਉਮਰ ਕਹਿੰਦੇ ਰਹੇ ਤੇ ਆਪ ਵੀ ਸੂਤ ਕੱਤਦੇ ਰਹੇ। ਕੀ ਹੁਣ ਗਾਂਧੀ ਜੀ ਦੇ ਨਾ ਹੋਣ ਕਰਕੇ ਚਰਖੇ ਦੀ ਘੂਕਰ ਬੰਦ ਹੋ ਗਈ ਹੈ ? ਕੀ ਪਹਿਲਾਂ ਭਾਸ਼ਣ ਦੇਣ ਵਾਲੇ ਨੇਤਾਵਾਂ ਨੇ ਆਪਣੇ ਮਨ

ਬਦਲ ਲਏ ਹਨ ? ਕੀ ਲੋਕਾਂ ਨੂੰ ਸੂਤ ਕਤਣ ਦਾ ਆਲਸ ਹੋ ਗਿਆ ਹੈ ? ਕੀ ਪਿਡ ਦੀਆਂ ਸਾਰੀਆਂ ਤੀਵੀਂਆਂ ਕੁੱਢਰ ਹੋ ਗਈਆਂ ਹਨ ?

ਬਿਨਾਂ ਕੁਝ ਵੱਟੇ ਖੱਟੇ ਦੁਖੀ ਹੋਏ ਭੋਗ ਰਾਮ ਨੇ ਹਾਟ ਛੱਡ ਕੇ ਵਾਪਸ ਮੁੜਦਿਆਂ ਸੋਚਿਆ ਕਿ ਜੇ ਲੋਕ ਸਵਰਾਜ ਦੇ ਦਿਨਾਂ ਵਾਂਗ ਹੀ ਹੱਥ ਦੇ ਕੱਤੇ ਸੂਤ ਦੇ ਕਪੜੇ ਪਹਿਨਦੇ ਰਹਿੰਦੇ ਤਾਂ ਇਨ੍ਹਾਂ ਵਪਾਰੀਆਂ ਲਈ ਲੋਕਾਂ ਨੂੰ ਇੰਜ ਉਤੇਜਤ ਕਰਨਾ ਏਨੀ ਸੌਖੀ ਗੱਲ ਨਹੀਂ ਸੀ ਹੋਣੀ। ਤੇ ਉਹਨੇ ਵੀ ਅਜੇਹੀ ਮੰਦੀ ਹਾਲਤ ਵਿਚ ਉਨ੍ਹਾਂ ਕੋਲੋਂ ਹਾਰ ਨਹੀਂ ਸੀ ਮੰਨਣੀ। ਜੇ ਲੋਕ ਪਹਿਲਾਂ ਵਰਗੇ ਲੀੜੇ ਕਪੜੇ ਹੀ ਪਾਉਂਦੇ ਹੁੰਦੇ ਤਾਂ ਉਹਨੇ ਆਪਣੇ ਘਰ ਦੀਆਂ ਦੋ ਖੱਡੀਆਂ ਨਾਲ ਹੀ ਬਹੁਤ ਕਮਾਈ ਕਰ ਲਿਆ ਕਰਨੀ ਸੀ।

ਹਾਟ ਛੱਡ ਕੇ ਮੁੜਦਿਆਂ ਜਦੋਂ ਵੱਡੀ ਸੜਕ ਉਤੇ ਪਹੁੰਚਿਆ ਤਾਂ ਹਾਟ ਦਾ ਇਕ ਹੋਰ ਮਹਾਜਨ ਤਿਲਕ ਵੀ ਮਿਲ ਪਿਆ। ਏਸ ਵਾਰੀ ਤਿਲਕ ਨੇ, ਇਹ ਹਾਟ ਵੀਹ ਹਜਾਰ ਸਾਲਾਨਾ ਦੇ ਠੇਕੇ ਉਤੇ ਲਿਆ ਹੈ।

"ਕਿਉਂ ਸੇਠ ਜੀ, ਏਡੀ ਛੇਤੀ ਬਜ਼ਾਰੋਂ ਆ ਗਏ ਓ, ਕੀ ਗੱਲ ਏ ?"

"ਕੀ ਪੁੱਛਦਾ ਏਂ ਭਰਾਵਾ, ਵਿਕਰੀ ਈ ਨਹੀਂ ਰਹੀ। ਸਿਲਹਟੀਏ ਵਪਾਰੀਆਂ ਨੇ ਸਾਡੇ ਢਿੱਡ ਤੇ ਲੱਤ ਮਾਰੀ ਏ। ਉਨ੍ਹਾਂ ਨਾਲ ਮੁਕਾਬਲਾ ਨਹੀਂ ਕੀਤਾ ਜਾ ਸਕਦਾ।"

"ਪਰ, ਚਾਣਚਕ ਇਹ ਏਨੇ ਬੰਦੇ ਆ ਕਿਧਰੋਂ ਗਏ ?"

"ਅੱਛਾ, ਤਾਂ ਤੈਨੂੰ ਵੀ ਬਹੁਤੀਆਂ ਗੱਲਾਂ ਦਾ ਪਤਾ ਨਹੀਂ। ਅੱਜ ਅੱਠ ਦਿਨ ਹੋ ਗਏ ਨੇ। ਏਸ ਪਾਸੇ ਬਸ ਦੇ ਤਿੰਨ ਟਾਈਮ ਆਉਣ-ਜਾਣ ਲਗ ਪਏ ਹਨ। ਇਕ ਬੱਸ ਭੂਰਬੰਧਾ ਤਕ ਆਉਂਦੀ ਏ, ਦੂਜੀ ਮਯੋਗ ਤਕ ਤੇ ਤੀਜੀ ਰਹਾ ਤਕ ਜਾਂਦੀ ਹੈ। ਬੱਸ ਚਲਣ ਕਰਕੇ ਹੀ ਇਹ ਆਉਣ-ਜਾਣ ਲਗੇ ਹਨ। ਹਾਟ ਵੀ ਪਹਿਲਾਂ ਨਾਲੋਂ ਵੱਡਾ ਹੋ ਗਿਆ ਹੈ।"

ਤਿਲਕ ਦੀ ਗੱਲ ਸੁਣ ਕੇ ਭੋਗ ਰਾਮ ਚੁੱਪ ਹੋ ਗਿਆ। ਉਸ ਹੌਕਾ ਭਰਿਆ। ਅੱਜ ਪਿਛੋਂ ਫੁਲਗੁੜੀ ਆਉਣ ਦਾ ਕੋਈ ਮਤਲਬ ਨਹੀਂ ਸੀ ਰਹਿ ਗਿਆ। ਉਹ ਜਾਜੋਰੀ ਤੇ ਦਲੰਗ ਘਾਟ ਦੇ ਹਾਟਾਂ ਵਿਚ ਹੀ ਵਪਾਰ ਕਰ ਸਕੇਗਾ। ਉਹਨੇ ਭਗਵਾਨ ਅਗੇ ਪ੍ਰਾਰਥਨਾ ਕੀਤੀ ਕਿ ਉਨ੍ਹਾਂ ਦੇ ਇਸ ਹਾਟ ਤਕ ਸ਼ਹਿਰ ਦੇ ਇਹ ਸਿਲਹਟੀਏ ਵਪਾਰੀ ਨਾ ਪਹੁੰਚਣ।

ਦੁਪਹਿਰੇ ਰੋਟੀ ਖਾਣ ਪਿਛੋਂ ਜਦੋਂ ਪਤਨੀ ਨੇ ਬਸੰਤੀ ਦਾ ਛੇਤੀ ਕਿਧਰੇ ਵਿਆਹ ਕਰਨ ਦੀ ਗੱਲ ਤੋਰੀ ਤਾਂ ਉਹ ਗੁੱਸੇ ਨਾਲ ਚੀਕਦਿਆਂ ਬੋਲਿਆ, "ਤੁਹਾਨੂੰ, ਤੀਵੀਂਆਂ ਨੂੰ ਹੋਰ ਕਿਸੇ ਗੱਲ ਦਾ ਫ਼ਿਕਰ ਹੀ ਨਹੀਂ। ਹਰ ਵੇਲੇ ਵਿਆਹ, ਵਿਆਹ ਦਾ ਹੀ

ਰੌਲਾ ਪਾਈ ਰਖਦੀਆਂ ਓ। ਜੇ ਉਹਦੀ ਖ਼ਾਤਰ ਮੁੰਡਿਆਂ ਦਾ ਏਡਾ ਈ ਕਾਲ ਪੈ ਗਿਆ ਹੈ ਤਾਂ ਰੁੱਖ ਹੇਠਾਂ ਬੈਠੇ ਬਾਵਾ ਜੀ ਨਾਲ ਹੀ ਕਿਉਂ ਨਹੀਂ ਤੋਰ ਦਿੰਦੀਆਂ ? ਤੀਵੀਂਆਂ ਕੋਲ ਧੀਰਜ ਨਾਂ ਦੀ ਤਾਂ ਕੋਈ ਸ਼ੈ ਹੀ ਨਹੀਂ ਹੁੰਦੀ।"

"ਏਨਾ ਗ਼ੁੱਸੇ ਕਿਉਂ ਹੁੰਦੇ ਓ ? ਮੈਂ ਕੋਈ ਜਗੋਂ ਅਲੋਕਾਰ ਜਾਂ ਅਣਹੋਣੀ ਗੱਲ ਤਾਂ ਨਹੀਂ ਕਹਿ ਰਹੀ ? ਨਾਲੇ ਤੁਹਾਡੇ ਵਰਗੇ ਸਾਰੇ ਮਰਦ ਵੀ ਤਾਂ ਇਹੋ ਕਹਿੰਦੇ ਨੇ, "ਜੁਆਨ ਧੀ ਜੰਗਲ ਦੇ ਬਘੇਰੇ ਵਰਗੀ ਹੁੰਦੀ ਏ।"

"ਤੇ ਮੈਨੂੰ ਵੀ ਉਸ ਬਾਘ ਦੇ ਮੂੰਹ ਵਿਚ ਲਗਾਮ ਪਾਉਣੀ ਆਉਂਦੀ ਏ। ਸਮਝ ਗਈ ਨਾ ਤਰੂ। ਇਸ ਕਰਕੇ ਛੱਡ ਇਸ ਚਿੰਤਾ ਨੂੰ। ਇਕ ਦੋ ਮਹੀਨਿਆਂ ਵਿਚ ਹੀ ਅੱਖਾਂ ਉਘੜ ਆਉਣਗੀਆਂ — ਤੇ ਉਹਦੀ ਵਿਆਹ ਸ਼ਾਦੀ ਤਾਂ ਕਿਧਰੇ ਰਹੀ, ਬਸੰਤੀ ਦੇ ਭਰਾ ਲਈ ਉਹਦੇ ਰੋਟੀ-ਟੁਕ ਦਾ ਪ੍ਰਬੰਧ ਕਰਨਾ ਵੀ ਮੁਸ਼ਕਲ ਹੋ ਜਾਣਾ ਏਂ।"

"ਅੱਜ ਤੁਸੀਂ ਕਿਹੋ ਜਿਹੀਆਂ ਗੱਲਾਂ ਕਰ ਰਹੇ ਹੋ ? ਮੈਨੂੰ ਤਾਂ ਕੁਝ ਸਮਝ ਨਹੀਂ ਆ ਰਹੀ।"

ਭੋਗ ਰਾਮ ਰਤਾ ਸੰਭਲ ਗਿਆ ਤੇ ਉਹਨੇ ਦੁਖੀ ਮਨ ਨਾਲ, ਫੁਲਗੁੜੀ ਵਿਚ ਹੋਈ ਆਪਣੀ ਸਾਰੀ ਦੁਰਦਸ਼ਾ ਦੀ ਵਾਰਤਾ ਸੁਣਾ ਦਿਤੀ। ਤਰੂ ਲਤਾ ਦਾ ਦਿਲ ਬੈਠਣ ਲਗ ਪਿਆ। ਬਸੰਤੀ ਬਾਰੇ ਜਿਹੜੀ ਗੁੱਝੀ ਗੱਲ ਉਹ ਦਸਣਾ ਚਾਹੁੰਦੀ ਸੀ, ਉਹ ਦੱਸ ਨਹੀਂ ਸਕੀ। ਸ਼ਾਇਦ ਭੋਗ ਰਾਮ ਸੁਣ ਕੇ ਗ਼ੁੱਸੇ ਨਾਲ ਸੜਣ ਲਗ ਪਏ ਤੇ ਬਸੰਤੀ ਨਾਲ ਹਮਦਰਦੀ ਕਰਨ ਦੀ ਥਾਂ ਉਲਟ ਸੋਚਣ ਲਗ ਪਏ।

ਉਸ ਰਾਤ ਭੋਗ ਰਾਮ ਨੂੰ ਨੀਂਦ ਨਹੀਂ ਆਈ। ਮਨ ਦੇ ਕਿੰਨੇ ਹੀ ਤੌਖਲੇ, ਮਨ ਦੀ ਸ਼ਾਂਤੀ ਨੂੰ ਕੀੜੀਆਂ ਵਾਂਗ ਚਿਮਟ ਕੇ ਚੂੰਡਣ ਲਗ ਪਏ। 'ਗੜ੍ਹ ਕਪਤਾਨੀ' ਵਿਭਾਗ ਦੀ, ਰੋੜੀ ਬੱਜਰੀ ਦੀ ਸੜਕ, ਦੋ ਮਹੀਨਿਆਂ ਵਿਚ ਹੀ ਬੇਬੇਜੀਆ ਤੋਂ ਜਾਜੋਰੀ ਤਕ ਪਹੁੰਚ ਗਈ। ਉਨ੍ਹਾਂ ਦੇ ਪਿੰਡ ਤਕ ਪਹੁੰਚਣ ਲਈ ਹੋਰ ਕਿੰਨੇ ਕੁ ਦਿਨ ਲਗ ਜਾਣੇ ਹਨ ? ਇਹ ਗੱਲ ਜਨਤਾ ਆਪ ਵੀ ਮੰਨਦੀ ਹੈ ਤੇ ਅਖ਼ਬਾਰ ਵੀ ਮੁੜ ਮੁੜ ਇਹੋ ਲਿਖਦੇ ਰਹਿੰਦੇ ਹਨ ਕਿ ਦੇਸ਼ ਵਿਚ ਪੱਕੀਆਂ ਸੜਕਾਂ ਬਣਨ ਨਾਲ ਲੋਕਾਂ ਨੂੰ ਆਰਾਮ ਹੁੰਦਾ ਹੈ। ਪਰ ਉਹਨੂੰ ਹੁਣ ਸਮਝ ਆਈ ਸੀ ਕਿ ਇਸ ਸੜਕ ਨੇ ਕਿੰਜ ਉਸ ਦੁਆਲੇ ਮਾਰੂ ਸੱਪ ਬਣ ਕੇ ਲਿਪਟ ਜਾਣਾ ਹੈ। ਜੇ ਕਿਧਰੇ ਉਹ ਲੇਮਲੇਮੀਰ ਵਾਲਾ ਲੱਕੜ ਦਾ ਮਜ਼ਬੂਤ ਪੁਲ ਸਾੜ ਕੇ ਸੁਆਹ ਕਰ ਸਕਦਾ ਹੁੰਦਾ ! ਬੇਰਚੁਕ ਵਾਲੇ ਬਾਂਸਾਂ ਦੇ ਪੁਲ ਨੂੰ ਤੋੜ ਕੇ, ਹੁਣ ਲੱਕੜ ਦੇ ਖੰਭੇ ਗੱਡੇ ਜਾ ਰਹੇ ਹਨ। ਤੇ ਇਹਦਾ ਮਤਲਬ ਇਹ ਹੈ ਕਿ ਹੁਣ ਸਾਰੇ ਪੁਲ ਲੱਕੜ ਦੇ ਬਣਾ ਦਿਤੇ ਜਾਣਗੇ। ਲੱਕੜ ਦਾ ਪੁਲ ਬਣ ਜਾਣ ਕਰਕੇ, ਸੋਨਾਈ ਦੇ ਪਾਰ ਤਕ ਮੋਟਰ ਚਲਿਆ ਕਰੇਗੀ। ਮੋਟਰ ਦਾ ਨਾਂ ਲੈਂਦਿਆਂ ਹੀ ਉਸ ਦਾ ਦਿਲ ਕੰਬ ਉਠਦਾ

ਹੈ। ਮੋਟਰ ਚਲਣ ਕਾਰਨ ਹੀ ਉਸ ਨੂੰ ਫੁਲਗੁੜੀ ਹਾਟ ਤੋਂ ਹਮੇਸ਼ਾਂ ਲਈ ਵਿਦਾਈ ਲੈਣੀ ਪਈ ਸੀ।

ਉਸ ਦਿਨ ਪਿਛੋਂ ਭੋਗ ਰਾਮ ਦਲੰਗ ਘਾਟ ਤੇ ਜਾਜੋਰੀ ਹਾਟ ਜਾਣ ਲਗ ਪਿਆ ਤੇ ਦੂਜਾ ਕਾਰੋਬਾਰ ਵੀ ਕਿਸੇ ਨਾ ਕਿਸੇ ਤਰ੍ਹਾਂ ਚਲਾਉਂਦਾ ਰਿਹਾ। ਪਰ ਉਸ ਦੇ ਮਨ ਵਿਚ ਪਹਿਲਾਂ ਵਰਗਾ ਉਤਸ਼ਾਹ ਨਹੀਂ ਸੀ ਰਿਹਾ। ਉਹ ਸਹਿਮਿਆ-ਸਹਿਮਿਆ ਜਿਹਾ, ਦਿਨ ਕੱਟੀ ਕਰਨ ਲਗ ਪਿਆ। ਸਾਧਾਰਨ ਗੱਲਾਂ ਉਤੇ ਵੀ ਉਸ ਨੂੰ ਗ਼ੁੱਸਾ ਆਉਣ ਲਗ ਪਿਆ ਸੀ। ਕਈ ਵਾਰੀ ਕੋਸ਼ਿਸ਼ ਕਰਕੇ ਵੀ ਤਰੂ ਲਤਾ, ਬਸੰਤੀ ਬਾਰੇ ਅਸਲ ਗੱਲ ਕਰਨ ਦਾ ਹੌਂਸਲਾ ਨਹੀਂ ਸੀ ਕਰ ਸਕੀ।

ਮਾਂ ਤੇ ਬਸੰਤੀ ਇਕ ਦਿਨ ਕੰਹੀਗੁਰੀ ਤੋਂ ਵਾਪਸ ਮੁੜ ਆਈਆਂ। ਭੋਗ ਰਾਮ ਨੇ ਉਨ੍ਹਾਂ ਕੋਲੋਂ ਮਾਮੇ ਦੇ ਪ੍ਰਵਾਰ ਦੀ ਰਾਜ਼ੀ ਖ਼ੁਸ਼ੀ ਬਾਰੇ ਕੁਝ ਨਾ ਪੁੱਛਿਆ। ਉਸ ਨੂੰ ਤਾਂ ਇਕੋ ਹੀ ਫ਼ਿਕਰ ਲੱਗਿਆ ਹੋਇਆ ਸੀ। ਉਹਨੂੰ ਬਹੁਤ ਸਾਰੀ ਪੂੰਜੀ ਚਾਹੀਦੀ ਸੀ। ਨਹੀਂ ਤਾਂ ਉਹਦਾ ਵਪਾਰ ਕਰਨਾ ਬੇ-ਅਰਥ ਸੀ। ਪਰ ਇਹ ਪੂੰਜੀ ਕਿਥੋਂ ਆਏਗੀ ? ਇਨ੍ਹਾਂ ਤਿੰਨ ਮਹੀਨਿਆਂ ਵਿਚ ਵੀ ਘਰ ਦਾ ਖ਼ਰਚ ਸਿਰਫ਼ ਆਮਦਨ ਦੇ ਮੁਨਾਫ਼ੇ ਵਿਚੋਂ ਹੀ ਨਹੀਂ ਸੀ ਚਲਦਾ ਰਿਹਾ। ਵਪਾਰ ਵਿਚ ਲਾਈ ਹੋਈ ਪੂੰਜੀ ਦਿਨੋ ਦਿਨ ਘਟਦੀ ਜਾਂਦੀ ਸੀ।

## ਸੱਤ

ਵਰਖਾ ਰੁੱਤ ਆ ਗਈ ਸੀ। ਅਸਮਾਨ ਨਵੇਂ ਨਵੇਂ ਰੂਪ ਵਟਾ ਰਿਹਾ ਸੀ। ਨਦੀ-ਨਾਲਿਆਂ ਵਿਚ ਬਹਾਰ ਆ ਗਈ। ਸੋਨਾਈ ਪਾਣੀ ਨਾਲ ਭਰ ਗਈ। ਹਰੀ ਲੱਛਮੀ ਦੇ ਭਾਰ ਨਾਲ ਖੇਤ ਝੁਕ ਗਏ। 'ਸ਼ਰਾਲੀ' (ਇਕ ਤਰ੍ਹਾਂ ਦਾ ਜਲ-ਪੰਛੀ), ਬਣ ਹੰਸ, ਤੇ 'ਕਾਮ-ਪੰਛੀਆਂ' ਦੇ ਭਾਂਤ ਭਾਂਤ ਦੇ ਸੁਰੀਲੇ ਗੀਤਾਂ ਨੇ, ਖੇਤਾਂ ਦੀ ਗੰਭੀਰ ਚੁੱਪ ਨੂੰ ਤੋੜ ਦਿੱਤਾ ਸੀ। ਡਾਰਾਂ ਬਣਾ ਕੇ, ਭਾਂਤ ਭਾਂਤ ਦੇ 'ਬਣ-ਪੰਖੇਰੂਆਂ' ਨੇ ਬਦੱਲਾਂ ਤੇ ਮਿੱਟੀ ਦੇ ਵਿਚਕਾਰ ਮਿਤਰਤਾ ਪੈਦਾ ਕਰ ਦਿੱਤੀ ਸੀ। ਪਾਭਚਿਲਾ, ਜਲਮਈ ਤੇ ਮੋਰਾਪੁਰ ਦੀਆਂ ਝਿੜੀਆਂ ਦਾ ਸ਼ਿੰਗਾਰ ਮੋਰ, ਕਾਲੇ ਬਦਲਾਂ ਦੀ ਗਰਜ ਨਾਲ ਮੋਹਿਤ ਹੋ ਕੇ ਨਾਚ ਕਰਨ ਲਗ ਪਿਆ। 'ਡਾਊਕ' ਤੇ ਮਛੂਆਰਾ ਪੰਛੀਆਂ ਦੇ ਸ਼ੋਰ ਨੇ ਚੇਤੇ ਕਰਾਇਆ ਕਿ ਹਰਿਆਲੀ ਲੱਛਮੀ ਦੇ ਨਾਲ ਢਕੀ ਹੋਈ ਨਿਰਮਲ-ਜਲਧਾਰਾ ਵਿਚ, ਮੇਘਾਸੀ, ਸੋਨਾਲੀ ਤੇ ਰੂਪਾਲੀ ਮੱਛੀਆਂ ਉੱਛਲ ਰਹੀਆਂ ਹਨ। ਬਾਊ-ਧਾਨ ਦੇ

ਵਿਚਕਾਰ, ਸਿਰ ਦੀ ਚੀਰਨੀ ਵਰਗੇ ਪਾਣੀ ਦੇ ਰਾਹੋਂ ਕਾਮ-ਪੰਛੀ ਆਪਣੇ ਪੈਰਾਂ ਨਾਲ, ਕਿਸ਼ਤੀ ਵਾਂਗ ਤੈਰਦਿਆਂ, ਏਧਰ-ਓਧਰ ਨੱਸਣ ਲੱਗ ਪਿਆ।

ਫੁੱਲਾਂ ਦੇ ਬੂਟਿਆਂ ਨੂੰ ਕਲੀਆਂ ਲਗ ਗਈਆਂ ਸਨ। 'ਕਹੂੰਵਾ ਵਿਰੀਣਾ' (ਤਰ੍ਹਾਂ ਤਰ੍ਹਾਂ ਦਾ ਧਾਨ) ਵੀ ਸਾਵੇ ਰੰਗ ਨਾਲ ਲਹਿਲਹਾ ਉਠਿਆ ਸੀ। ਛੱਪੜ-ਟੋਏ ਤੇ ਨਾਲੇ ਸਭ ਪਾਣੀ ਨਾਲ ਭਰ ਗਏ ਸਨ। ਡੱਡੂਆਂ ਦੀਆਂ ਉੱਚੀਆਂ ਆਵਾਜ਼ਾਂ ਵਿਚ ਵੀ ਜਿਵੇਂ ਸੋਨਾਈ ਦੀ ਸਦਾ ਅਣਥੱਕ ਵਹਿੰਦੀ ਜਲ-ਧਾਰ ਦਾ ਵੇਗ ਪੈਦਾ ਹੋ ਗਿਆ ਸੀ। ਸੋਨਾਈਪਰੀਆ ਪਿੰਡ ਕੁਦਰਤ ਦੀ ਸੱਜਰੀ ਸੁੰਦਰਤਾ ਨਾਲ ਮਹਿਕ ਉਠੇ ਸਨ। ਸੋਨਾਈਪਰੀਆ ਪਿੰਡਾਂ ਦੇ ਲੋਕ ਵੀ ਕੁਦਰਤ ਦੇ ਇਸ ਸੱਜਰੇ ਰੂਪ ਨਾਲ ਜਿਵੇਂ ਇਕਮਿਕ ਹੋ ਗਏ ਸਨ। ਵਰਖਾ ਦੇ ਬਨੇਮੇ ਜੀਵਨ ਨਾਲ ਧੜਕਦੇ ਇਸ ਊਧਮੂਲ ਨਾਲ, ਤਾਲ ਮੇਲ ਕੇ ਤੁਰਨ ਲਈ, ਮਨੁੱਖ ਨੇ ਵੀ ਉਹੋ-ਜਿਹਾ ਹੀ ਹੌਸਲਾ ਆਪਣੇ ਅੰਦਰ ਪੈਦਾ ਕਰ ਲਿਆ ਸੀ। ਮੱਛੀਆਂ ਫੜਣ ਦਾ ਨਸ਼ਾ ਚੜ੍ਹਨ ਲਗ ਪਿਆ। ਸੋਨਾਈ ਦੇ ਤਲ ਉਤੇ ਮਹਾਰਤ ਨਾਲ ਕਿਸ਼ਤੀ ਚਲਾਉਂਦਿਆਂ, ਆਪਣੇ-ਆਪ ਨੂੰ ਖ਼ਤਰਿਆਂ ਵਿਚ ਪਾ ਕੇ ਜੀਊਣ ਦਾ ਨਸ਼ਾ ਵੀ ਲੋਕਾਂ ਨੂੰ ਚੜ੍ਹਨ ਲਗ ਪਿਆ। ਪਟਸਣ ਕਟਣ, ਇਸ ਨੂੰ ਭਿਉਂ ਕੇ ਰਖਣ ਤੇ ਛਿੱਲਣ ਦੇ ਇਹੋ ਹੀ ਦਿਨ ਹੁੰਦੇ ਹਨ। ਇਹੋ ਦਿਨ ਪਟਸਣ ਨੂੰ ਵੇਚ ਕੇ ਪੈਸਾ ਕਮਾਉਣ ਦੇ ਹਨ।

ਖੇਤਾਂ ਵਿਚ ਭਿੱਜੇ ਪਟਸਣ ਦੇ ਮੁਸ਼ਕ ਨੇ ਪਹਿਲਾਂ ਵਾਂਗ ਹੀ ਕਿਸਾਨਾਂ ਦੇ ਮਨਾਂ ਵਿਚ ਧਨ ਦਾ ਲਾਲਚ ਪੈਦਾ ਕਰ ਦਿੱਤਾ। ਹਰ ਵਿਹੜੇ ਵਿਚ, ਬਾਂਸ ਦੀਆਂ ਸੋਟੀਆਂ ਉਤੇ ਪਟਸਣ ਖਿਲਾਰ ਕੇ ਨੂੰਹਾਂ-ਧੀਆਂ ਕਤਕ ਦੀ ਪੂਰਨਮਾਸ਼ੀ ਦੇ ਸੁਪਨੇ ਵੇਖਣ ਲਗ ਪਈਆਂ। ਸੋਨਾਈਪਰੀਆ ਲੋਕਾਂ ਦੇ ਜੀਵਨ-ਕਰਮ ਦੇ ਤਾਲ ਨਾਲ, ਬਣ ਦੇ ਗੀਤ ਦਾ ਤਾਲ ਮਿਲ ਗਿਆ ਸੀ।

ਜਦੋਂ ਵੀ ਸਾਉਣ ਦੀ ਬਿਜਲੀ ਚਮਕਣ ਨਾਲ, ਅਸ਼ਾਂਤ ਅਸਮਾਨ ਦੀਆਂ ਕਾਲੀਆਂ ਘਟਾਵਾਂ ਨਦੀ-ਨਾਲਿਆਂ ਦੇ ਪਾਣੀ ਨੂੰ ਚੜ੍ਹਾ ਦਿੰਦੀਆਂ ਹਨ ਤਾਂ ਛੋਟੀਆਂ ਨਦੀਆਂ ਦਾ ਪਾਣੀ ਵੀ ਚੜ੍ਹ ਜਾਂਦਾ ਹੈ। ਤੇ ਇਹਦੇ ਨਾਲ ਹੀ ਲੋਕਾਂ ਦਾ ਉਤਸ਼ਾਹ ਵੀ ਉਛਾਲੇ ਮਾਰਨ ਲਗ ਪੈਂਦਾ ਹੈ। ਪਰ ਭੋਗ ਰਾਮ ਦੇ ਮਨ ਦੀ ਹਾਲਤ ਪਹਿਲਾਂ ਵਰਗੀ ਹੀ ਹੈ। ਭਾਵੇਂ ਨਦੀ ਦੇ ਪਾਣੀ ਵਾਂਗ ਪਟਸਣ ਦਾ ਭਾਅ ਵੀ ਚੜ੍ਹਦਾ ਗਿਆ ਸੀ, ਪਰ ਫੇਰ ਵੀ ਉਸ ਦੇ ਵਪਾਰ ਵਿਚ ਕੋਈ ਵਾਧਾ ਨਹੀਂ ਸੀ ਹੋਇਆ। ਆਪ ਕਿਸ਼ਤੀ ਚਲਾ ਕੇ ਉਹ ਦਿਨ ਵਿਚ ਦੋ-ਤਿੰਨ ਵਾਰ ਸੋਨਾਈ ਦੇ ਉਰਾਰ-ਪਾਰ ਗੇੜੇ ਮਾਰਦਾ ਰਿਹਾ। ਪਟਸਣ ਲਭਦਿਆਂ ਘਰ-ਘਰ ਜਾ ਕੇ ਉਹਨੇ ਜੁੱਤੀਆਂ ਤੁੜਾਈਆਂ। ਪਰ ਅੱਠ-ਦਸ ਦਿਨ ਧੱਕੇ ਖਾਣ ਮਗਰੋਂ ਵੀ ਉਹਨੂੰ ਰੱਸਾ ਵਟਣ ਜੋਗਾ ਪਟਸਣ ਕਿਧਰੋਂ ਨਹੀਂ ਸੀ ਮਿਲ ਸਕਿਆ ਜਿਸ ਵਿਚੋਂ ਉਹ ਚਾਰ ਪੈਸੇ ਕਮਾ ਸਕਦਾ। ਸਭ ਲੋਕ ਸਿਆਣੇ ਹੋ

ਗਏ ਹਨ। ਉਹ ਭਾਵਾਂ ਦੀ ਪੂਰੀ ਖ਼ਬਰ-ਸਾਰ ਰਖਣ ਲਗ ਪਏ ਹਨ। ਪਹਿਲਾਂ ਉਹ ਰਤਾ ਡੰਡੀ ਮਾਰ ਕੇ ਤੋਲ ਵਿਚ ਵੀ ਕੁਝ ਵਾਧਾ-ਘਾਟਾ ਕਰ ਲੈਂਦਾ ਸੀ। ਹੁਣ ਉਹ ਵੀ ਨਹੀਂ ਸੀ ਹੋ ਸਕਦਾ। ਲੋਕ ਸਾਰੀਆਂ ਚਾਲਾਂ ਸਮਝਣ ਲਗ ਪਏ ਹਨ। ਪਰ ਇਕ ਵਰ੍ਹੇ ਵਿਚ ਹੀ ਲੋਕ ਏਨੇ ਚਲਾਕ ਕਿਵੇਂ ਹੋ ਗਏ ? ਉਹਦੇ ਵਾਂਗ ਹੀ ਵਪਾਰ ਕਰਨ ਵਾਲੇ ਸਾਕੀ ਰਾਮ ਨੇ ਉਸ ਨੂੰ ਦਸਿਆ ਸੀ ਕਿ ਪਟਸਣ ਦੀ ਕਟਾਈ ਤੋਂ ਪਹਿਲਾਂ ਸੋਨਾਈਪਰੀਆ ਪਿੰਡਾਂ ਵਿਚ ਕਈ ਮਾਰਵਾੜੀ ਮਹਾਜਨ ਆਏ ਸਨ। ਉਹ ਲੋਕਾਂ ਨੂੰ ਬਿਆਨਾ ਦੇ ਗਏ ਸਨ ਤੇ ਨਾਲੇ ਇਹ ਵੀ ਦੱਸ ਗਏ ਸਨ ਕਿ ਪਟਸਣ ਹਮੇਸ਼ਾ 'ਪਦਮ ਕੰਡੇ' (ਇਕ ਤਰ੍ਹਾਂ ਦਾ ਕੰਡਾ) ਨਾਲ ਤੋਲ ਕੇ ਹੀ ਵੇਚਣਾ ਚਾਹੀਦਾ ਹੈ। ਜੇਬ ਵਾਲੇ ਛੋਟੇ ਕੰਡੇ ਦਾ ਤੋਲ ਠੀਕ ਨਹੀਂ ਹੁੰਦਾ। ਰੋੜੀ ਵਾਲੀ ਪੱਕੀ ਸੜਕ ਸੋਨਾਈ ਦੇ ਦੱਖਣ ਤਕ ਪਹੁੰਚ ਚੁੱਕੀ ਸੀ। ਇਸ ਕਰਕੇ ਸ਼ਹਿਰ ਦੇ ਸਾਰੇ ਵਪਾਰੀਆਂ ਨੂੰ ਆਉਣ ਦਾ ਮੌਕਾ ਮਿਲ ਗਿਆ। ਇਹੋ ਸੜਕ ਹੀ ਸਾਧਾਰਨ ਵਪਾਰੀਆਂ ਦੀ ਮੌਤ ਬਣ ਗਈ।

ਲੇਮਲੇਮੀਰ ਵਾਲਾ ਪੁਲ ਤੇ ਹਾਥੀਚੁੰਗ-ਜਾਜੋਰੀ ਵਿਚਕਾਰਲਾ ਪੁਲ, ਚੇਤ-ਵਿਸਾਖ ਵਿਚ ਹੀ ਬਣ ਗਿਆ ਸੀ। ਸਾਉਣ ਦੇ ਮਹੀਨੇ ਵਿਚ ਇੰਜੀਨੀਅਰ ਨੇ ਪ੍ਰੀਖਿਆ ਕਰਕੇ ਇਹ ਨੀਅਤ ਕਰ ਦਿੱਤਾ ਸੀ ਕਿ ਇਸ ਪੁਲ ਉਤੋਂ ਦੀ ਕਿੰਨੇ ਭਾਰ ਵਾਲੀਆਂ ਗੱਡੀਆਂ-ਮੋਟਰਾਂ ਆਦਿ ਲੰਘਾਈਆਂ ਜਾ ਸਕਦੀਆਂ ਹਨ। ਪੁਲ ਦੇ ਸਾਹਮਣੇ ਇਕ ਬੋਰਡ ਵੀ ਲਾ ਦਿੱਤਾ ਸੀ। ਉਸ ਉਤੇ, 'ਮੈਕਸੀਮਮ ਟੱਨੇਜ' ਲਿਖਿਆ ਹੋਇਆ ਸੀ। ਬੇਬੇਜੀਆ ਤੋਂ ਦਲੰਗ ਘਾਟ ਤਕ ਤਿਆਰ ਹੋ ਗਈ ਨਵੀਂ ਸੜਕ ਉਤੋਂ ਟਰੱਕਾਂ ਤੇ ਬਸਾਂ ਆਦਿ ਦੀ ਆਵਾਜਾਈ ਦੀ ਆਗਿਆ ਸਰਕਾਰ ਨੇ ਦੇ ਦਿੱਤੀ ਸੀ। ਇਸੇ ਗੱਲ ਦੇ ਸਿੱਟੇ ਵਜੋਂ ਭੋਗ ਰਾਮ ਤੇ ਉਸ ਵਰਗੇ ਬਹੁਤੇ ਵਪਾਰੀਆਂ ਉਤੇ ਬਿਪਤਾ ਦਾ ਪਹਾੜ ਟੁੱਟ ਪਿਆ ਸੀ।

ਦਲੰਘ ਘਾਟ ਸੋਨਾਈ ਦਾ ਹੀ ਇਕ ਘਾਟ ਹੈ। ਭੋਗ ਰਾਮ ਦੇ ਆਪਣੇ ਪਿੰਡ ਮੋਰਾਪੁਰ ਤੋਂ ਕੋਈ ਇਕ ਮੀਲ ਦੂਰ ਹੋਵੇਗਾ। ਜੇ ਸੋਨਾਈ ਰਾਹੀਂ ਕਿਸ਼ਤੀ ਉਤੇ ਆਈਏ ਤਾਂ ਇਕ ਫ਼ਰਲਾਂਗ ਹੋਰ ਘਟ ਪੈ ਜਾਂਦਾ ਹੈ। ਇਸ ਘਾਟ ਉਤੇ, ਸਿਆਲ ਵਿਚ ਹਰ ਸਾਲ ਬਾਂਸਾਂ ਦਾ ਇਕ ਪੁਲ ਬਣਾਇਆ ਜਾਂਦਾ ਹੈ। ਇਸੇ ਕਰਕੇ ਇਸ ਘਾਟ ਦਾ ਨਾਂ 'ਦਲੰਗ ਘਾਟ' ਪਿਆ ਹੈ। 'ਦਲੰਗ ਘਾਟ' ਦੇ ਅਰਥ ਹਨ 'ਪੁਲ ਵਾਲਾ ਘਾਟ'। ਬੜੇ ਚਿਰ ਤੋਂ ਇਸ ਦਾ ਇਹੋ ਨਾਂ ਪਿਆ ਹੋਇਆ ਹੈ। ਪਰ ਸੋਨਾਈਪਰੀਆ ਲੋਕਾਂ ਨੂੰ ਇਸ ਦਾ ਪਤਾ ਨਹੀਂ। ਦਲੰਗ ਘਾਟ ਦੇ ਦੱਖਣ ਵਾਲੇ ਪਾਸੇ ਇਕ ਚਰਾਂਦ ਹੈ। ਇਸ ਚਰਾਂਦ ਨੂੰ 'ਮਨੀਪੁਰ-ਬੀਰ' ਕਹਿੰਦੇ ਹਨ। ਉਸੇ ਘਾਟ ਦੇ ਕੋਲ ਦਲੰਗ

ਘਾਟ ਦਾ ਬਾਜ਼ਾਰ ਲਗਦਾ ਹੈ। ਉੱਤਰ ਤੇ ਦੱਖਣ ਪਾਰ ਦੇ ਲੋਕਾਂ ਦਾ ਮੇਲ-ਮਿਲਾਪ ਇਸੇ ਬਾਜ਼ਾਰ ਵਿਚ ਹੁੰਦਾ ਹੈ। ਭੋਗ ਰਾਮ ਦੇ ਸੀਤੇ-ਸਤਾਏ ਕਪੜਿਆਂ ਦਾ ਵਪਾਰ ਇਥੇ ਚੰਗਾ ਚਲਦਾ ਹੈ। ਬਰਸਾਤ ਦੀ ਰੁੱਤ ਵਿਚ ਸੋਨਾਈ ਪਾਰੋਂ, ਦੂਰ-ਦੁਰਾਡੇ ਪਿੰਡਾਂ ਦੇ ਲੋਕ ਇਥੇ ਕਿਸ਼ਤੀਆਂ ਵਿਚ ਪਟਸਣ ਲੈ ਆਉਂਦੇ ਹਨ। ਭੋਗ ਰਾਮ ਥੋੜੀ ਖੇਚਲ ਨਾਲ ਹੀ ਇਥੋਂ ਪਟਸਣ ਖ਼ਰੀਦ ਕੇ ਤੇ ਸ਼ਹਿਰ ਵੇਚ ਕੇ ਨਫ਼ਾ ਖੱਟ ਲੈਂਦਾ ਹੁੰਦਾ ਸੀ। ਪਰ ਏਸ ਵਰਖਾ ਦੀ ਰੁੱਤ ਵਿਚ ਉਸ ਨੂੰ ਕੁਝ ਨਹੀਂ ਸੁਝ ਰਿਹਾ। ਦਲੰਗ ਘਾਟ ਦੇ ਬਾਜ਼ਾਰ ਵਿਚ ਪਟਸਣ ਬਹੁਤ ਆਇਆ ਹੈ। ਪਰ ਭਾਅ ਬਹੁਤ ਚੜ੍ਹ ਗਏ ਹਨ। ਏਸ ਭਾਅ ਪਟਸਣ ਖ਼ਰੀਦਣ ਵਿਚ ਉਹਨੂੰ ਕੋਈ ਨਫ਼ਾ ਨਹੀਂ ਹੋਣਾ।

ਸੋਨਾਈ ਤਕ ਸੜਕ ਪਹੁੰਚਣ ਤੋਂ ਪੰਦਰਾਂ ਕੁ ਦਿਨ ਪਿਛੋਂ ਇਕ ਐਤਵਾਰ ਨੂੰ ਉਸ ਨੂੰ ਏਨੀ ਮੁਸੀਬਤ ਤੇ ਪਰੇਸ਼ਾਨੀ ਵਿਚ ਪੈਣਾ ਪਿਆ ਕਿ ਉਹ ਉੱਕਾ ਹੀ ਘਬਰਾ ਕੇ ਆਪਣਾ ਮਾਨਸਕ ਸੰਤੁਲਣ ਗੁਆ ਬੈਠਾ। ਬਾਜ਼ਾਰ ਵਾਲੇ ਦਿਨ ਉਹ, ਪੱਕੀ ਸੜਕ ਉਤੇ, ਆਪਣਾ ਸਾਈਕਲ ਖ਼ਾਲੀ ਗੱਡੇ ਦੇ ਮਗਰ-ਮਗਰ ਖਿੱਚੀ ਜਾਂਦਾ ਸੀ। ਉਸ ਦਾ ਖ਼ਿਆਲ ਸੀ ਕਿ ਦਲੰਗ ਘਾਟ ਦੇ ਬਾਜ਼ਾਰ ਜਾ ਕੇ ਪਟਸਣ ਖ਼ਰੀਦੇਗਾ। ਪਰ ਰਾਹ ਵਿਚ ਵੱਡੇ-ਵੱਡੇ ਟਰੱਕਾਂ ਨਾਲ ਉੱਡਦੀ ਧੂੜ ਵਿਚਕਾਰ ਉਹ ਤੇ ਉਹਦੀ ਗੱਡ ਉਂਜ ਹੀ ਗੁੰਮ ਗਏ। ਬਾਜ਼ਾਰ ਪਹੁੰਚ ਕੇ ਉਸ ਨੇ ਵੇਖਿਆ ਕਿ ਸ਼ਹਿਰੋਂ, ਪਟਸਣ ਦਾ ਕਾਰੋਬਾਰ ਕਰਨ ਵਾਲੇ ਧਨਾਢ ਮਾਰਵਾੜੀ ਮਹਾਜਨ ਆਏ ਹੋਏ ਹਨ। ਲੰਮੀ ਥੰਮ੍ਹੀਆਂ ਗੱਡ ਕੇ ਵੱਡੇ-ਵੱਡੇ 'ਪਦਮ ਕੰਡਿਆਂ' ਨਾਲ, ਅਭੀ ਰਾਮ ਪਟਸਣ ਤੋਲ ਰਿਹਾ ਹੈ। ਵੇਂਹਦਿਆਂ-ਵੇਂਹਦਿਆਂ ਹੀ ਪਹਾੜ ਵਾਂਗ ਲੱਦੇ ਪਟਸਣ ਦੇ ਟਰੱਕ ਸ਼ਹਿਰ ਵਲ ਜਾਣ ਲਗ ਪਏ। ਉਹ ਇਕ ਮਣ ਪਟਸਣ ਵੀ ਕਿਧਰੋਂ ਨਾ ਖ਼ਰੀਦ ਸਕਿਆ। ਜਦੋਂ ਉਸ ਨੂੰ ਆਪਣੀ ਹੀਣਤਾ ਦਾ ਅਹਿਸਾਸ ਹੋਇਆ ਤਾਂ ਦੁਖੀ ਹੋ ਕੇ ਸ਼ਰਮ ਦੇ ਮਾਰਿਆਂ ਆਪਣਾ ਕੰਡਾ ਜੇਬ ਵਿਚ ਲੁਕਾ ਲਿਆ। ਹੁਣ ਲੋਕਾਂ ਦਾ ਉਸ ਕੋਲ ਪਟਸਣ ਵੇਚਣ ਦਾ ਕੋਈ ਮਤਲਬ ਹੀ ਨਹੀਂ ਸੀ ਜਾਪਦਾ। ਜਿਹੜੇ ਮਹਾਜਨਾਂ ਕੋਲ ਪਟਸਣ ਵੇਚ ਕੇ ਉਹ ਨਫ਼ਾ ਕਮਾਉਂਦਾ ਹੁੰਦਾ ਸੀ ਹੁਣ ਉਹ ਸਿੱਧੇ ਕਿਸਾਨਾਂ ਕੋਲੋਂ ਪਟਸਣ ਖ਼ਰੀਦ ਰਹੇ ਹਨ। ਦਲੰਗ ਘਾਟ ਵਿਚ ਬੜੇ ਚਿਰਾਂ ਤੋਂ ਜਾਣੂੰ ਖ਼ਰੀਦਦਾਰ ਤੇ ਵਿਕਰੇਤਾ ਲੋਕਾਂ ਦੇ ਸਾਹਮਣੇ, ਸ਼ਰਮ ਦਿਆਂ ਮਾਰਿਆਂ ਜਿਵੇਂ ਉਹਨੂੰ ਧਰਤੀ ਵਿਹਲ ਨਹੀਂ ਸੀ ਦਿੰਦੀ। ਦਸ ਵਜੇ ਤੋਂ ਪਹਿਲਾਂ ਹੀ ਉਹ ਬਾਜ਼ਾਰ ਵਿਚੋਂ ਮੁੜ ਆਇਆ। ਘਰ ਆ ਕੇ, ਉਹ ਘਰ ਦੇ ਪਿਛਵਾੜੇ ਵਲ ਠਨੂਆ ਘਾਟ ਤੇ ਜਾ ਕੇ ਕਿੰਨਾ ਹੀ ਚਿਰ ਇਕੱਲਾ ਬੈਠਾ ਰਿਹਾ। ਉਥੇ ਉਹ ਸੋਨਾਈ ਦੇ ਸਾਹਮਣੇ ਇਕੱਲਾ ਬੈਠਾ ਰੋ ਪਿਆ। ਅੱਜ ਉਸ ਨੂੰ ਜੀਵਨ ਵਿਚ ਸਭ ਤੋਂ ਵੱਡੀ ਹਾਰ ਹੋਈ ਸੀ। ਇਸ ਹਾਰ ਨੇ ਇਕ ਦਿਨ ਉਸ ਨੂੰ ਇੰਜ ਹੀ ਮਾਰ ਦੇਣਾ ਹੈ। ਗ਼ਰੀਬੀ ਉਸ ਦੇ ਜੀਵਨ ਦੀਆਂ

ਸਾਰੀਆਂ ਆਸਾਂ-ਉਮੀਦਾਂ ਲੁਟ-ਪੁਟ ਲਏਗੀ। ਤੇ ਗ਼ਰੀਬੀ ਨੂੰ ਉਹ ਉਂਜ ਹੀ ਦਿਲੋਂ ਘਿਰਣਾ ਕਰਦਾ ਸੀ।

ਦੋ ਦਿਨ ਉਹ ਘਰੋਂ ਬਾਹਰ ਨਾ ਨਿਕਲਿਆ। ਘਰ ਵਿਚ ਉਸ ਨਾਲ ਕਿਸੇ ਨੇ ਗੱਲ ਨਾ ਕੀਤੀ। ਮੱਥੇ ਉਤੇ ਚਿੰਤਾ ਦੀਆਂ ਤਿਊੜੀਆਂ ਵੇਖ ਕੇ, ਟੱਬਰ ਵਿਚੋਂ ਕਿਸੇ ਨੇ ਉਹਨੂੰ ਆਪ ਹੀ ਬੁਲਾਉਣ ਦਾ ਹੌਸਲਾ ਨਾ ਕੀਤਾ। ਇਸ ਨਵੀਂ ਮੁਸੀਬਤ ਤੋਂ ਛੁਟਕਾਰਾ ਪਾਉਣ ਦਾ ਕੋਈ ਵੀ ਨਵਾਂ ਢੰਗ ਉਸ ਨੂੰ ਨਹੀਂ ਸੀ ਲਭ ਰਿਹਾ। ਸੋਨਾਈਪਰੀਆ ਇਲਾਕੇ ਦੀ ਅਮੀਰੀ ਤੇ ਕੁਦਰਤ ਦੀ ਮਿੱਠੀ ਸੁੰਦਰਤਾ ਹੀ ਉਸ ਨੂੰ ਜਿਵੇਂ ਦੁਖੀ ਕਰ ਰਹੇ ਸਨ। ਉਸ ਨੇ ਸੋਚਿਆ ਕਿ ਸਮੇਂ ਨੇ ਉਸ ਤੋਂ ਬਦਲਾ ਲਿਆ ਹੈ। ਪਿਆਰੀ ਸੋਨਾਈ ਅੱਜ ਤੋਂ ਉਸ ਦੀ ਨਿਰਦਈ ਮਤਰੇਈ ਮਾਂ ਵਰਗੀ ਬਣ ਗਈ ਹੈ।

ਪਰ ਤਦ ਵੀ ਉਹ ਹਾਰ ਮੰਨਣ ਲਈ ਤਿਆਰ ਨਹੀਂ ਸੀ। ਜੇਬ ਵਿਚ ਕੰਡਾ ਪਾ ਕੇ ਉਹ ਸੋਨਾਈ ਪਾਰ ਦੇ ਸਾਰੇ ਪਿੰਡਾਂ ਵਿਚ ਘੁੰਮਦਾ ਫਿਰਿਆ। ਪਰ ਚਾਰ-ਪੰਜ ਦਿਨ ਫਿਰਨ ਮਗਰੋਂ ਵੀ ਉਹ ਇਕ ਗੱਡ ਜੋਗੀ ਪਟਸਣ ਨਹੀਂ ਲਭ ਸਕਿਆ। ਇਨ੍ਹਾਂ ਦਿਨਾਂ ਵਿਚ ਖ਼ਰੀਦਾਰਾਂ ਦੇ ਮਨ ਵੀ ਬਦਲ ਗਏ ਸਨ। ਅਕਸਰ ਲੋਕੀਂ ਦਲੰਗ ਘਾਟ ਬਾਜ਼ਾਰ ਜਾ ਕੇ ਵਧੇਰੇ ਪੈਸਾ ਕਮਾਉਣ ਦੇ ਸੁਪਨੇ ਵੇਖਣ ਲਗ ਪਏ ਸਨ। ਜੇ ਇਸ ਬਾਜ਼ਾਰ ਵਿਚ ਹੀ ਸ਼ਹਿਰ ਦਾ ਭਾਅ ਮਿਲ ਜਾਵੇ ਤਾਂ ਐਵੇਂ ਮਿੰਨਤਾਂ-ਖ਼ੁਸ਼ਾਮਦਾਂ ਕਰਕੇ ਸਥਾਨਕ ਵਪਾਰੀ ਨੂੰ ਪਟਸਣ ਵੇਚਣ ਦਾ ਕੀ ਮਤਲਬ ਹੋਇਆ ? ਨਾਲੇ ਜਿਹੜੇ ਮਾਰਵਾੜੀ ਮਹਾਜਨ ਸ਼ਹਿਰੋਂ ਦਲੰਗ ਘਾਟ ਆਉਂਦੇ ਹਨ ਉਹ ਕਹਿੰਦੇ ਹਨ ਕਿ ਪਟਸਣ ਦੇ ਬਾਜ਼ਾਰੀ ਭਾਅ ਦਾ ਉਤਰਾ-ਚੜ੍ਹਾ ਉਹਨਾਂ ਦੇ ਆਪਣੇ ਹੱਥ ਹੈ। ਉਨ੍ਹਾਂ ਦਾ ਖ਼ਰੀਦਿਆ ਪਟਸਣ ਸਿੱਧਾ ਕਲਕੱਤੇ ਦੇ ਕਾਰਖ਼ਾਨਿਆਂ ਨੂੰ ਭੇਜਿਆ ਜਾਂਦਾ ਹੈ।

ਭਾਦੋਂ ਮੁਕਣ ਤੋਂ ਪਹਿਲਾਂ ਹੀ ਭੋਗ ਰਾਮ ਦਾ ਕਾਰੋਬਾਰ ਬੁਰੀ ਤਰ੍ਹਾਂ ਠੱਪਿਆ ਗਿਆ। ਵਪਾਰ ਦਾ ਅਸਲੀ ਸਮਾਂ ਆਉਣ ਤੋਂ ਪਹਿਲਾਂ ਹੀ ਉਸ ਉਤੇ ਬਿਪਤਾ ਦਾ ਪਹਾੜ ਟੁੱਟ ਪਿਆ। ਚਾਰ ਮਹੀਨਿਆਂ ਦੇ ਅੰਦਰ ਅੰਦਰ ਹੀ ਉਹਨੂੰ ਫੁਲਗੁੜੀ ਹਾਟ ਸੀਤੇ-ਸਤਾਏ ਕਪੜੇ ਵੇਚਣ ਦਾ ਕੰਮ ਬੰਦ ਕਰਨਾ ਪਿਆ। ਸੋਨਾਈਪਰੀਆ ਪਿੰਡਾਂ ਵਿਚ ਪਟਸਣ ਖ਼ਰੀਦਣ ਦਾ ਕੰਮ ਵੀ ਬੰਦ ਹੋ ਗਿਆ। ਦਲੰਗ-ਘਾਟ ਦੇ ਬਾਜ਼ਾਰ ਵਿਚ ਉਹ ਪਟਸਣ ਵੇਚਣ ਵਾਲਿਆਂ ਕੋਲੋਂ ਮੁੱਲ ਪੁਛਦਿਆਂ ਵੀ ਡਰਨ ਲਗ ਪਿਆ। ਅਖ਼ੀਰ ਉਸ ਨੇ ਸੋਚਿਆ ਕਿ ਹੁਣ ਉਹਦੇ ਕੋਲ ਕੋਈ ਹੋਰ ਉਪਾ ਨਹੀਂ ਸੀ ਰਹਿ ਗਿਆ। ਸਿਰਫ਼ ਜਾਜੋਰੀ ਤੇ ਦਲੰਗ ਘਾਟ ਦੇ ਬਾਜ਼ਾਰ ਵਿਚ ਕਪੜੇ ਵੇਚ ਕੇ ਹੀ ਉਹ ਰੋਟੀ ਕਮਾ ਸਕਦਾ ਹੈ। ਇਸ ਦਾ ਕਾਰਨ ਇਹ ਸੀ ਕਿ ਅਜੇ ਤਕ ਸੋਨਾਈ

ਦੇ ਪਰਲੇ ਪਾਸੇ ਤਕ ਸ਼ਹਿਰੋਂ ਬੱਸ ਨਹੀਂ ਸੀ ਚੱਲੀ। ਇਸੇ ਲਈ ਹੀ ਢਾਕੇ ਦੀ ਪੱਟੀ ਦੇ ਸ਼ਹਿਰੀ ਵਪਾਰੀ ਇਨ੍ਹਾਂ ਦੋ ਪਿੰਡਾਂ ਦੇ ਬਾਜ਼ਾਰਾਂ ਵਿਚ ਅਜੇ ਪਹੁੰਚ ਨਹੀਂ ਸਨ ਸਕੇ।

## ਅੱਠ

ਆਸਾਂ-ਉਦਾਸੀਆਂ ਤੇ ਨਿੱਕੀਆਂ-ਮੋਟੀਆਂ ਘਟਨਾਵਾਂ ਨੂੰ ਪਿਛਾਂਹ ਛੱਡਦਿਆਂ ਸਮਾਂ ਅਗਾਂਹ ਲੰਘਦਾ ਗਿਆ। ਬਸੰਤੀ ਦੇ,· ਇਹਨਾਂ ਕੁਝ ਮਹੀਨਿਆਂ ਦੇ ਵਤੀਰੇ ਨਾਲ ਸੁਜਲਾ ਤੇ ਤਰੂ ਲਤਾ ਉਸ ਨਾਲ ਮੋਹ ਕਰਨ ਲਗ ਪਈਆਂ ਹਨ। ਬਸੰਤੀ ਹੁਣ ਆਮ ਕਰਕੇ ਘਰ ਹੀ ਰਹਿੰਦੀ ਹੈ। ਜੇ ਠਨੂਆ-ਘਾਟ ਉੱਤੇ ਜਾਵੇ ਵੀ ਤਾਂ ਉਥੇ ਬਹੁਤਾ ਚਿਰ ਨਹੀਂ ਠਹਿਰਦੀ। ਮਾਂ ਨੂੰ ਹਰ ਰੋਜ਼ ਪੋਥੀ ਪੜ੍ਹ ਕੇ ਸੁਣਾਉਂਦੀ ਹੈ। ਮਨ ਦੀਆਂ ਸਾਰੀਆਂ ਇੱਛਾਵਾਂ ਤੇ ਆਸਾਂ, ਸੂਤ ਦੇ ਲੰਮੇ ਧਾਗੇ ਵਾਂਗ ਖੱਡੀ ਦੁਆਲੇ ਲਪੇਟੀਆਂ ਗਈਆਂ ਹਨ। ਉਹ ਪਹਿਲਾਂ ਨਾਲੋਂ ਵੀ ਵਧੇਰੇ ਦਿਲਚਸਪੀ ਨਾਲ ਖੱਡੀ ਉੱਤੇ ਕਪੜਾ ਬੁਣਨ ਲਗ ਪਈ ਹੈ। ਪੇਂਡੂ ਕੁੜੀ ਨੂੰ ਪਿਆਰ ਦੀ ਛੋਹ ਵੀ ਹਦੋਂ ਵਧ ਧੀਰਜ ਦਿੰਦੀ ਹੈ। ਹੁਣ ਧਨੰਜੈ ਦੀ ਯਾਦ ਉਹਦੇ ਜਵਾਨ ਮਨ ਨੂੰ ਬੇਚੈਨ ਨਹੀਂ ਕਰਦੀ। ਜਦੋਂ ਤਕ ਉਸ ਦੇ ਨਾਲ ਉਹਦਾ ਵਿਆਹ ਨਹੀਂ ਹੋ ਜਾਂਦਾ, ਉਦੋਂ ਤਕ ਉਸ ਬਾਰੇ ਉਹਨੂੰ ਸੋਚਣ ਦਾ ਕੋਈ ਹੱਕ ਨਹੀਂ। ਜਿਹੜਾ 'ਮੇਰਘਰ' (ਗੋਲ) ਦਾ ਛੇਕ ਨੰਗੀ ਅੱਖ ਨਾਲ ਵੀ ਨਾ ਦਿਸਦਾ ਹੋਵੇ ਉਸ ਵਿਚੋਂ ਦੀ ਪਾਪ ਦੇ ਸੱਪ ਨੂੰ ਵੜਣ ਨਹੀਂ ਦਿੱਤਾ ਜਾ ਸਕਦਾ। ਇਹ ਪਾਪ ਸੋਨਾਈਪਰੀਆ ਲੋਕਾਂ ਦੀਆਂ ਧਾਰਨਾਵਾਂ ਦਾ ਪਾਪ ਹੈ। ਹੋਮ ਦੀ ਅਗਨੀ ਸਾਹਮਣੇ, ਮੰਤਰ ਪੜ੍ਹਨ ਤੋਂ ਮਗਰੋਂ ਹੀ, ਸੋਨਾਈਪਰੀਆ ਮੁਟਿਆਰ ਮਨ ਵਿਚ ਕਾਮ-ਵਾਸ਼ਨਾ ਨੂੰ ਵਸਾ ਸਕਦੀ ਹੈ; ਆਤਮ ਸਮਰਪਣ ਨਾਲ ਦਿਹ ਦੀ ਚੰਚਲਤਾ ਨੂੰ ਵੀ ਸਹਿਣ-ਯੋਗ ਬਣਾ ਸਕਦੀ ਹੈ। ਸੋਨਾਈਪਰੀਆ ਲੋਕਾਂ ਦੀ ਇਹੋ ਪਰੰਪਰਾ ਰਹੀ ਹੈ। ਬਸੰਤੀ ਆਪਣੇ ਮਨ ਨੂੰ ਕਾਬੂ ਕਰਕੇ ਹੀ ਭਵਿੱਖ ਦਾ ਰੰਗੀਨ ਸੁਪਨਾ ਵੇਖਦੀ ਹੈ। ਹੁਣ ਠਨੂਆ ਘਾਟ ਦੇ ਨੇੜੇ-ਤੇੜੇ ਧਨੰਜੈ ਕਦੇ ਨਹੀਂ ਦਿੱਸਿਆ। ਸੁਣਿਆ ਹੈ ਉਹ ਹੁਣ ਮੋਰਾਪੁਰ ਵਲੋਂ ਦੀ ਸ਼ਹਿਰ ਚਲਾ ਜਾਂਦਾ ਹੈ।

ਸਿਰਫ਼ ਉਹਨੂੰ ਮਾਂ ਦਾ ਫ਼ਿਕਰ ਘੁਣ ਵਾਂਗ ਖਾਈ ਜਾਂਦਾ ਹੈ। ਅੱਖਾਂ ਬਣਾਉਣ ਮਗਰੋਂ ਜਦੋਂ ਐਨਕ ਲਵਾਈ ਤਾਂ ਕੁਝ ਚਿਰ ਫ਼ਾਇਦਾ ਰਿਹਾ। ਪਰ ਹੁਣ ਫੇਰ ਉਹੋ ਹਾਲ

ਹੋ ਗਿਆ ਹੈ। ਚੰਗੀ ਤਰ੍ਹਾਂ ਕੋਈ ਨਜ਼ਰ ਨਹੀਂ ਆਉਂਦੀ। ਐਨਕ ਦਾ ਵੀ ਹੁਣ ਕੋਈ ਫ਼ਾਇਦਾ ਨਹੀਂ। ਹੁਣ ਜਦੋਂ ਮਾਂ ਟੋਹ-ਟਾਹ ਕੇ ਤੁਰਦੀ ਹੈ ਤਾਂ ਉਸ ਕੋਲੋਂ ਬਰਦਾਸ਼ਤ ਨਹੀਂ ਹੁੰਦਾ। ਪਰ ਹੁਣ ਤਾਂ ਇਲਾਜ ਕਰਵਾਉਣਾ ਵੀ ਬੜਾ ਮੁਸ਼ਕਲ ਹੋ ਗਿਆ ਹੈ। ਘਰ ਦੀ ਹਾਲਤ, ਆਏ ਦਿਨ ਮੰਦੀ ਹੁੰਦੀ ਜਾਂਦੀ ਹੈ। ਪਰ ਫੇਰ ਵੀ ਇਕ ਦਿਨ ਵੱਡੇ ਭਰਾ ਨੂੰ ਕਹਿ ਦਿੱਤਾ। ਕੰਹੀਗੁਰੀ ਰਹਿੰਦਿਆਂ ਉਹਨਾਂ ਸੁਣਿਆਂ ਸੀ ਕਿ ਇਕ ਨਵੀਂ ਐਨਕ ਬਣੀ ਹੈ ਜਿਸ ਦੇ ਦੋ ਟੁਕੜੇ ਕੀਤੇ ਹੁੰਦੇ ਹਨ। ਇਸ ਸ਼ੀਸ਼ੇ ਦੇ ਉਪਰਲੇ ਹਿੱਸੇ ਵਿਚੋਂ ਦੂਰ ਦੀਆਂ ਚੀਜ਼ਾਂ ਦਿਸਦੀਆਂ ਹਨ ਤੇ ਹੇਠਲੇ ਹਿੱਸੇ ਵਿਚੋਂ ਨੇੜੇ ਦੀਆਂ ਚੀਜ਼ਾਂ ਵੇਖੀਆਂ ਜਾ ਸਕਦੀਆਂ ਹਨ। ਇਹੋ-ਜਿਹੀ ਐਨਕ ਉਤੇ ਕੋਈ ਦਸ ਕੁ ਰੁਪਏ ਲਗਦੇ ਹਨ। ਵੱਡੇ ਭਰਾ ਜੀ ਉਸ ਦਿਨ ਬੜੇ ਉਦਾਸ ਸਨ। ਉਹ ਹਾਰ-ਹੁਟ ਕੇ ਆਏ ਸਨ। ਬਾਜ਼ਾਰ ਵਿਚ ਕੋਈ ਵਿਕਰੀ ਨਹੀਂ ਸੀ ਹੋਈ। ਏਸ ਬਾਜ਼ਾਰ ਵਿਚ ਵੀ ਫੁਲਗੁੜੀ ਵਰਗੀ ਹੀ ਹਾਲਤ ਸੀ। ਤਿੰਨ ਦਿਨ ਹੋ ਗਏ, ਅਗਸਤ ਦੀ ਪੰਦਰਾਂ ਤਾਰੀਖ਼ ਤੋਂ ਪਿਛੋਂ ਨਗਾਂਵ ਤੋਂ ਦਲੰਗ ਘਾਟ ਤਕ, ਦਿਨ ਵਿਚ ਦੋ ਵਾਰ ਬੱਸ ਆਉਣ-ਜਾਣ ਲਗ ਪਈ ਹੈ। ਦਲੰਗ ਘਾਟ ਵਿਚ ਐਤਵਾਰ ਨੂੰ ਲਗਣ ਵਾਲੇ ਬਾਜ਼ਾਰ ਵਿਚ ਢਾਕੇ ਦੀ ਪੱਟੀ ਦੇ ਅਣਗਿਣਤ ਵਪਾਰੀ ਆ ਗਏ ਸਨ। ਮੰਗਲਵਾਰ ਨੂੰ ਜਾਜੋਰੀ ਬਾਜ਼ਾਰ ਵਿਚ ਵੀ ਉਹਨਾਂ ਦੀ ਇਹੋ ਹਾਲਤ ਹੋਣੀ ਹੈ। ਇਸੇ ਮਹੀਨੇ ਦੇ ਵਿਚ ਵਿਚ ਹੀ ਉਹਨੂੰ ਵਪਾਰ ਛੱਡਣ ਲਈ ਮਜਬੂਰ ਹੋਣਾ ਪੈ ਜਾਏਗਾ। ਨਤੀਜੇ ਵਜੋਂ ਮੂਲ-ਧਨ ਦੀ ਪੂੰਜੀ ਨਾਲ ਹੀ ਘਰ ਦਾ ਖ਼ਰਚ ਚਲਾਉਣਾ ਪਏਗਾ। ਜਦੋਂ ਇਹ ਪੈਸੇ ਵੀ ਖ਼ਰਚ ਹੋ ਗਏ ਤਾਂ ਉਹਨੂੰ ਆਪਣਾ ਪਿਆਰਾ ਸਾਈਕਲ ਵੀ ਵੇਚਣਾ ਪਏਗਾ। ਉਸ ਪਿਛੋਂ ਸ਼ਾਇਦ ਫੂਕਨ-ਪਠਾਰ ਵਾਲੀ ਤਿੰਨ 'ਹਲਿਸੇ' (ਦੋ ਹਲਿਸੇ ਦਾ ਇਕ ਵਿਘਾ ਹੁੰਦਾ ਹੈ) ਜ਼ਮੀਨ ਮੋਲਾਈ ਮੋਹਰੀ ਨੂੰ ਵੇਚਣੀ ਪਏ। ਜਦੋਂ ਮੋਲਾਈ ਨੇ ਆਪਣੇ ਪੰਝੀ ਰੁਪਏ ਮੰਗੇ ਸਨ ਤਾਂ ਉਹਨੇ ਆਪਣੀ ਬੇ-ਇੱਜ਼ਤੀ ਮਹਿਸੂਸ ਕੀਤੀ ਸੀ। ਪਰ ਮੋਲਈ ਦੀ ਗੱਲ ਠੀਕ ਸੀ ਉਸ ਕਿਹਾ ਸੀ ਕਿ ਇਕ ਦਿਨ ਅਜੇਹਾ ਵੀ ਆਏਗਾ ਜਦੋਂ ਭੋਗ ਰਾਮ ਨੂੰ ਆਪਣੇ ਪਿਓ-ਦਾਦੇ ਦੀ ਜ਼ਮੀਨ-ਜਾਇਦਾਦ ਦੇਣੀ ਪਏਗੀ।

ਅਜੇਹੀ ਮਾਨਸਕ ਹਾਲਤ ਵਿਚ ਜਦੋਂ ਉਹਨੇ ਮਾਂ ਨੂੰ ਐਨਕ ਖ਼ਰੀਦ ਕੇ ਦੇਣ ਵਾਲੀ ਗੱਲ ਬਸੰਤੀ ਤੋਂ ਸੁਣੀ ਤਾਂ ਉਹਦੇ ਜਿਵੇਂ ਸੱਤੀਂ ਕਪੜੀ ਅੱਗ ਲੱਗ ਗਈ। ਬੇ-ਦਿਲੀ ਨਾਲ ਪੀਤੀ ਹੋਈ ਬੀੜੀ ਦਾ ਟੋਟਾ ਵਗਾਹ ਕੇ ਸੁਟਦਿਆਂ ਉਸ, ਬਸੰਤੀ ਨੂੰ ਕੌੜੀਆਂ ਕੁਸੈਲੀਆਂ ਸੁਣਾਉਣੀਆਂ ਸ਼ੁਰੂ ਕਰ ਦਿੱਤੀਆਂ, "ਤੁਸਾਂ ਸਾਰੀਆਂ ਨੇ ਰਲ ਕੇ ਮੇਰਾ ਸਿਰ ਖਾ ਛੱਡਿਐ। ਇਹ ਗੱਲ ਮੈਨੂੰ ਦਿਸਦੀ ਪਈ ਏ ਕਿ ਜਦੋਂ ਤਕ ਮੈਂ ਕਿਸੇ ਮਾਰਵਾੜੀ ਦਾ ਗਾਡੀਵਾਨ ਨਹੀਂ ਬਣ ਜਾਂਦਾ, ਉਦੋਂ ਤਾਈਂ ਤੁਸੀਂ ਮੇਰਾ ਖਹਿੜਾ ਨਹੀਂ

ਛੱਡਣਾ। ਤੇਰੀ ਮਾਂ ਨੂੰ ਹੀ ਐਨਕ ਚਾਹੀਦੀ ਏ, ਤੈਨੂੰ ਐਨਕ ਨਹੀਂ ਚਾਹੀਦੀ ? ਹੁਣ ਤਾਂ ਕੁੜੀਆਂ ਦੇ ਐਨਕ ਲਾ ਕੇ ਤੇ ਬਣ-ਠਣ ਕੇ ਸੜਕਾਂ ਉਤੇ ਫਿਰਨ ਦਾ ਜ਼ਮਾਨਾ ਵੀ ਆ ਗਿਆ ਏ।''

ਉਹ ਸਮਝਦੀ ਸੀ ਵੱਡੇ ਭਰਾ ਜੀ ਉਹਨੂੰ ਬੜਾ ਪਿਆਰ ਕਰਦੇ ਹਨ। ਹੁਣ ਤਕ ਉਹਨਾਂ ਨੇ ਉਸ ਨੂੰ ਕਦੇ ਅਜੇਹੀ ਗੱਲ ਨਹੀਂ ਸੀ ਕਹੀ। ਪਰ ਅੱਜ ਅਚਾਨਕ ਹੀ ਭੋਗ ਰਾਮ ਦੇ ਮੂੰਹੋਂ ਅਜਿਹੇ ਤਾਹਨੇ-ਮਿਹਣੇ ਸੁਣ ਕੇ ਉਹ ਭੁੱਬਾਂ ਮਾਰਨ ਲਗ ਪਈ। ਉਸੇ ਵੇਲੇ ਉਹ ਸੌਂਣ ਵਾਲੇ ਕਮਰੇ ਅੰਦਰ ਚਲੀ ਗਈ। ਰਾਤ ਨੂੰ ਸੁਜਲਾ ਤੇ ਤਰੂ ਨੇ ਉਹਦੀਆਂ ਬਹੁਤ ਮਿੰਨਤਾਂ ਕੀਤੀਆਂ, ਪਰ ਉਸ ਰੋਟੀ ਨਾ ਖਾਧੀ। ਉਹ ਸਾਰੀ ਰਾਤ ਰੋਂਦੀ ਰਹੀ। ਹੰਝੂਆਂ ਨਾਲ ਸਰ੍ਹਾਣਾ ਭਿੱਜ ਗਿਆ! ਸੋਨਾਈਪਰੀਆ ਮੁਟਿਆਰ ਦਾ ਸਬਰ ਹਾਰ ਗਿਆ। ਉਹ ਭੋਗ ਰਾਮ ਨੂੰ ਵੈਰੀ ਸਮਝਣ ਲਗ ਪਈ। ਪੈਦਾਇਸ਼ੀ ਘਰ ਜੇਲਖ਼ਾਨਾ ਲਗਣ ਲਗ ਪਿਆ। ਸੁਜਲਾ ਤੇ ਤਰੂ ਦੀਆਂ ਮੋਹ-ਪਿਆਰ ਦੀਆਂ ਗੱਲਾਂ ਵੀ ਉਹਨੂੰ ਨਿਰਾ ਧੋਖਾ ਜਾਪਦੀਆਂ ਸਨ। ਉਹਨੂੰ ਆਪਣੀਆਂ ਸਿਲ੍ਹੀਆਂ ਅੱਖਾਂ ਨਾਲ ਧਨੰਜੈ ਦੇਵਤਾ ਦਿੱਸਣ ਲਗ ਪਿਆ। ਮਨ ਵਿਚ ਆਏ ਹੜ੍ਹ ਦੀਆਂ ਬੇਕਾਬੂ ਲਹਿਰਾਂ ਨੇ ਉਹਦੇ ਸੋਨਾਈਪਰੀਆ ਸੰਜਮ ਦਾ ਬੰਨ੍ਹ ਤੋੜ ਦਿੱਤਾ। ਉਹਨੂੰ ਜਾਪਿਆ ਜਿਵੇਂ ਮਸਿਆ ਦੀ ਹਨੇਰੀ ਰਾਤ ਵਿਚ ਰੋਸ਼ਨੀ ਦੀ ਕੋਈ ਕਿਰਨ ਦਿੱਸ ਪਈ ਹੋਵੇ। ਜੀਵਨ ਵਿਚ ਪਹਿਲੇ ਮਰਦ ਦੀ ਸਾਰਥਕ ਸੋਚ ਤੇ ਪਿਆਰ ਦੀ ਜਾਦੂ-ਛੋਹ ਨੇ ਉਹਦੇ ਮਨ ਦੀ ਸਾਰੀ ਦੀਨਤਾ ਦੂਰ ਕਰ ਦਿੱਤੀ। ਤੇ ਅਗਲੇ ਦਿਨ ਤੋਂ ਹੀ ਉਹ ਪਹਿਲਾਂ ਵਾਲੀ ਬਸੰਤੀ ਬਣ ਗਈ। ਮਨ ਨੇ ਮਨਮੋਹਣੀ ਦੇਹ ਨਾਲ ਮੋਹ ਦੀਆਂ ਗੰਢਾਂ ਪੀਡੀਆਂ ਕਰ ਲਈਆਂ। ਮਧੁਰ ਅਤ੍ਰਿਪਤੀ ਤੇ ਆਸ਼ਾ ਨਾਲ ਭਰੀ ਨਦੀ ਵਿਚ ਉਹਦੇ ਮਨ ਨੂੰ ਪੂਰਨਤਾ ਮਿਲੀ। ਉਹਨੂੰ ਠਨੂਆ ਘਾਟ ਦੇ ਅੰਬ, ਜਾਮਣੂੰ, ਕਦੰਬ ਦੇ ਰੁੱਖਾਂ ਤੇ ਕੇਲੇ ਦੇ ਬੂਟਿਆਂ ਦੀ ਛਾਵੇਂ ਬੈਠਣਾ ਚੰਗਾ ਲਗਣ ਲਗ ਪਿਆ। ਸਿਆਲ ਦੀ ਰੁੱਤ ਵਿਚ ਸੋਨਾਈ ਦੇ ਨਿਰਮਲ ਪਾਣੀ ਵਿਚ ਉਹਨੇ ਸੰਸਾਰ ਦਾ ਪ੍ਰਤੀਬਿੰਬ ਵੇਖਿਆ। ਸੋਨਾਈ ਵਿਚ, ਚਪੂਆਂ ਦੀ ਛਪਲਾਹਟ ਨਾਲ ਬੇੜੀ ਚਲਾਉਂਦੇ ਮਲਾਹਾਂ ਦੇ ਗੀਤਾਂ ਵਿਚੋਂ ਉਹਨੂੰ ਦੂਰ-ਗਗਨਾਂ ਦੇ ਬੋਲ ਸੁਣਨ ਲਗ ਪਏ। ਬਸੰਤੀ ਸੋਨਾਈ ਦੇ ਕੰਢੇ ਇਕੱਲੀ ਹੀ ਕਿੰਨਾ-ਕਿੰਨਾ ਚਿਰ ਬੈਠੀ ਰਹਿੰਦੀ। ਫੇਰ ਵੀ ਉਹਨੂੰ ਅਕੇਵਾਂ ਨਹੀਂ ਸੀ ਹੁੰਦਾ।

ਪਹਿਲਾਂ ਵਾਂਗ ਹੀ, ਬਸੰਤੀ ਨੇ ਬਾਹਰਲੀ ਬੈਠਕ ਸਜਾ ਲਈ। ਸੌਂਣ ਵਾਲੇ ਕਮਰੇ ਦੀ ਛੱਤ ਚੋਂਦੀ ਸੀ। 'ਖੇਰ' (ਘਾਹ) ਦੀ ਛੱਤ ਦੀਆਂ ਦੋ ਕੜੀਆਂ ਨੂੰ ਸਿਉਂਕ ਲਗ ਗਈ ਸੀ। ਰਸੋਈ ਦੀ ਇਕ ਕੰਧ ਢਹਿਣ ਕਰਕੇ ਉਸ ਵਿਚ ਵੱਡਾ ਸਾਰਾ ਮਘੋਰਾ ਹੋ ਗਿਆ ਸੀ ਤੇ ਇਸ ਵਿਚੋਂ ਗਿੱਦੜ ਵੀ ਅੰਦਰ ਵੜ ਸਕਦੇ ਸਨ।

ਧਾਨ ਵਾਲਾ ਗੋਦਾਮ ਦੱਖਣ ਵਾਲੇ ਪਾਸੇ ਨੂੰ ਟੇਢਾ ਜਿਹਾ ਹੋ ਰਿਹਾ ਹੈ। ਘਰ ਦੇ ਹਰ ਕੰਧ-ਕੌਲੇ ਤੇ ਸਾਰੇ ਟੱਬਰ ਦੇ ਚਿਹਰਿਆਂ ਤੇ ਕਪੜੇ-ਲੀੜਿਆਂ ਤੋਂ ਵੀ ਥੁੜ ਦੇ ਚਿੰਨ੍ਹ ਪ੍ਰਤੱਖ ਨਜ਼ਰ ਆਉਂਦੇ ਹਨ । ਅਜਿਹੇ ਵਾਤਾਵਰਨ ਵਿਚ ਬੈਠਕ ਨੂੰ ਸਜਾਉਣਾ ਅਜੇਹੀ ਗੱਲ ਜਾਪਦੀ ਸੀ ਜਿਵੇਂ ਕਿਸੇ ਨੇ ਕਾਂ ਦੇ ਖੰਭਾਂ ਵਿਚ ਮੋਰ ਦਾ ਖੰਭ ਲਾ ਦਿੱਤਾ ਹੋਵੇ। ਪਰ ਤਦ ਵੀ ਬਸੰਤੀ ਨੂੰ ਇਹ ਸਜਾਵਟ ਬਹੁਤੀ ਓਪਰੀ ਮਹਿਸੂਸ ਨਹੀਂ ਸੀ ਹੋ ਰਹੀ। ਖ਼ੌਰੇ ਕਿਸੇ ਦਿਨ ਧਨੰਜੈ ਆ ਜਾਏ। ਜੇ ਆ ਗਿਆ ਤਾਂ ਫੇਰ ? ਇਸ ਗੱਲ ਦਾ ਉਹਨੂੰ ਭਰੋਸਾ ਸੀ ਕਿ ਉਹ ਘਰ ਦੀ ਬਾਹਰਲੀ ਹਾਲਤ ਵੇਖ ਕੇ ਉਹਦੇ ਮਨ ਦੀ ਹਾਲਤ ਬੁਝ ਲਏਗਾ ।

ਜਿਵੇਂ ਰੁੱਖਾਂ ਦੇ ਨਵੇਂ ਪੱਤਰ ਪੁੰਗਾਰ ਕੇ ਬਸੰਤ ਰੁੱਤ ਆਪਣੇ ਸੁਹੱਪਣ ਉਤੋਂ ਚੁਕਣ ਦਾ ਸੁਨੇਹਾ ਦਿੰਦੀ ਹੈ, ਓਵੇਂ ਬਸੰਤੀ ਦੀ ਪ੍ਰੇਮ-ਤ੍ਰਿਸ਼ਨਾ ਨੇ ਉਹਦੀ ਦੀਨਤਾ ਨੂੰ ਵੀ ਮਿੱਠ-ਪਿਆਰੀ ਬਣ ਦਿੱਤਾ ਹੈ। ਪਿਆਰ ਦੀ ਅਲੌਕਿਕ ਕਲਪਣਾ ਲਹੂ-ਮਾਸ ਦਾ ਰੂਪ ਧਾਰ ਕੇ ਆਪਣੀ ਰੰਗੀਨ ਰਸ-ਭਿੰਨੀ ਮਿਠਾਸ ਵੰਡ ਰਹੀ ਹੈ।

ਬੱਦਲਾਂ ਵਿਚ ਨਿੱਤ ਨਵੇਂ ਰੰਗ ਖਿਲਾਰਦਿਆਂ ਸਰਦੀ ਦੀ ਰੁੱਤ ਬੀਤ ਗਈ ਹੈ। ਸਿਆਲ ਦੇ ਆਰੰਭ ਹੋਣ ਵੇਲੇ ਸੋਨਾਈਪਰੀਆ ਜੀਵਨ ਵਿਚ ਸੁਖ ਆਰਾਮ ਦਾ ਕੁਝ ਸਮਾਂ ਆਇਆ ਸੀ! ਰੁੱਖਾਂ ਨੂੰ ਫਲ ਲਗ ਗਏ ਸਨ। ਸੋਨਾਈ ਵਿਚ ਵੱਡੇ ਜਾਲ ਸੁਟ ਕੇ ਮਛੇਰੇ 'ਰੋਊ ਸੀਤਲ' ਮੱਛੀਆਂ ਫੜ ਰਹੇ ਸਨ। ਘਰ ਘਰ ਵਿਚ ਵਜਦੇ ਢੋਲ-ਮਰਦੰਗਾਂ ਨੇ ਸਿਆਲ ਦੇ ਸ਼ਾਂਤ ਵਾਤਾਵਰਨ ਨੂੰ ਰੌਲੇ-ਰੱਪੇ ਨਾਲ ਗੁੰਜਾ ਦਿੱਤਾ ਸੀ। ਸੋਨਾਈ ਪਾਰੋਂ ਬਨਸਰੀ 'ਪੇਪਾ' ਤੇ 'ਗਗਨਾਂ' ਦੀਆਂ ਆਵਾਜ਼ਾਂ ਨਾਲ ਵਜਦ ਵਿਚ ਆ ਕੇ ਲੋਕਾਂ ਦੇ ਮਨ ਨੱਚ ਉਠੇ। ਫ਼ਸਲ ਦੀ ਕਟਾਈ ਦੀ ਆਸ ਉਤੇ, ਕੰਗਾਲ ਸੋਨਾਈਪਰੀਆ ਲੋਕ ਕੱਤਕ ਮਹੀਨੇ ਦਾ ਦੁਖ ਭੁੱਲ ਗਏ ਸਨ।

ਤੇ ਫੇਰ ਇਕ ਦਿਨ ਧਨੰਜੈ ਉਹਨਾਂ ਦੇ ਘਰ ਆਇਆ। ਭੋਗ ਰਾਮ ਹੁਣ ਆਮ ਤੌਰ ਤੇ ਘਰ ਹੀ ਰਹਿੰਦਾ ਹੈ। ਉਸ ਭੋਗ ਰਾਮ ਨਾਲ ਕੁਝ ਚਿਰ ਗੱਲਾਂ ਕੀਤੀਆਂ। ਬਸੰਤੀ ਦੋ ਵਾਰੀ ਉਹਦੇ ਸਾਹਮਣਿਓਂ ਲੰਘੀ। ਉਹਨਾਂ ਦੋਹਾਂ ਨੇ ਅੱਜ ਸ਼ਹਿਰ ਜਾਣਾ ਹੈ। ਭੋਗ ਰਾਮ ਨੇ ਆਪਣੀ ਥੋੜੀ-ਬਹੁਤ ਜ਼ਮੀਨ ਉਤੇ ਹੀ ਮਨ ਮਾਰ ਕੇ ਖੇਤੀ ਕਰਨ ਦੀ ਪੱਕੀ ਸਲਾਹ ਬਣਾਈ ਹੈ। ਪਰ ਖੇਤੀ ਲਈ ਬਲਦ ਨਹੀਂ ਹਨ। ਇਸ ਲਈ ਖੇਤੀ-ਬਾੜੀ ਸਬੰਧੀ ਮਿਲਦਾ ਕਰਜ਼ਾ ਲੈਣ ਦੀ ਰਾਏ ਕੀਤੀ ਹੈ। ਉਹਨੇ ਇਕ ਦਰਖ਼ਾਸਤ ਵੀ ਦਿੱਤੀ ਹੋਈ ਹੈ। ਸ਼ਹਿਰ ਵਿਚ ਧਨੰਜੈ ਦੀ ਚੰਗੀ ਜਾਣ-ਪਛਾਣ ਹੈ। ਤੇ ਉਹ ਅਫ਼ਸਰ ਨੂੰ ਸਮਝਾ ਕੇ ਉਸ ਨਾਲ ਚੰਗੀ ਤਰ੍ਹਾਂ ਸਾਰੀ ਗੱਲ ਕਰ ਲਏਗਾ। ਇਹੋ ਸੋਚ ਕੇ ਭੋਗ ਰਾਮ ਨੂੰ ਆਸ ਹੈ ਕਿ ਧਨੰਜੈ ਦੀ ਮਦਦ ਨਾਲ ਸ਼ਾਇਦ ਕਰਜ਼ਾ ਛੇਤੀ ਮਿਲ ਜਾਏਗਾ। ਇਸ ਲਈ ਧਨੰਜੈ ਭੋਗ ਰਾਮ ਦੇ ਬਹੁਤ ਕਹਿਣ-ਕਹਾਉਣ

ਉਤੇ ਹੀ ਉਹਨਾਂ ਦੇ ਘਰ ਆਇਆ ਹੈ। ਪਿਛਲੇ ਕੁਝ ਮਹੀਨਿਆਂ ਤੋਂ ਉਹ ਬਸੰਤੀ ਦੇ ਵਤੀਰੇ ਤੋਂ ਨਿਰਾਸ ਹੋ ਗਿਆ ਸੀ। ਤਿੰਨ ਮਹੀਨੇ ਹੋਏ ਜਦੋਂ ਉਹ ਆਇਆ ਸੀ ਤਾਂ ਉਹ, ਉਸ ਦੇ ਸਾਹਮਣੇ ਬਾਹਰ ਨਹੀਂ ਸੀ ਨਿਕਲੀ। ਦੋ ਦਿਨ ਠਨੂਆ-ਘਾਟ ਉਤੇ ਵੀ ਉਹਨੂੰ ਵੇਖ ਕੇ ਭੱਜ ਜਾਂਦੀ ਰਹੀ ਸੀ।

ਧਨੰਜੈ ਨੂੰ ਬੈਠਕ ਵਿਚ ਬਿਠਾ ਕੇ ਭੋਗ ਰਾਮ ਅੰਦਰ ਰੋਟੀ ਖਾਣ ਲਗ ਪਿਆ। ਧਨੰਜੈ ਰੋਟੀ ਖਾ ਕੇ ਆਇਆ ਸੀ ਇਸ ਲਈ ਭੋਗ ਰਾਮ ਨੇ ਉਹਨੂੰ ਚਾਹ ਦਾ ਇਕ ਪਿਆਲਾ ਬਣਾ ਕੇ ਦੇਣ ਲਈ ਕਹਿ ਦਿੱਤਾ। ਬਸੰਤੀ ਚਾਹ ਲੈ ਕੇ ਉਸ ਦੇ ਸਾਹਮਣੇ ਜਾ ਖੜੋਤੀ। ਉਹਨੇ ਮੂੰਹ ਦੂਜੇ ਪਾਸੇ ਭੁਆ ਲਿਆ। ਉਸ ਨਾਲ ਗੱਲ ਨਾ ਕੀਤੀ। ਬਸੰਤੀ ਨੇ ਜਦੋਂ ਪਿਆਲਾ ਫੜਨ ਲਈ ਕਿਹਾ ਉਦੋਂ ਵੀ ਉਸ ਕੋਈ ਜੁਆਬ ਨਾ ਦਿੱਤਾ ਜਿਵੇਂ ਉਹਨੂੰ ਸੁਣਿਆਂ ਹੀ ਨਾ ਹੋਵੇ। ਬਸੰਤੀ ਦੀਆਂ ਅੱਖਾਂ ਭਰ ਆਈਆਂ। ਹਟਕੋਰੇ ਸੁਣ ਕੇ ਅਖ਼ੀਰ ਧਨੰਜੈ ਦਾ ਮਰਦ-ਮਨ ਪਸੀਜ ਗਿਆ। ਉਸ ਆਜਜ਼ੀ ਜਿਹੀ ਨਾਲ, ਉਦਾਸ ਆਵਾਜ਼ ਵਿਚ ਕਿਹਾ, "ਬਸੰਤੀ !"

"ਧਨ !"

ਤੇ ਬਸੰਤੀ ਨੇ ਦੋਏ ਅੱਖਾਂ ਪੱਲੇ ਨਾਲ ਪੂੰਝ ਲਈਆਂ।

"ਤੂ ਮੈਨੂੰ ਇਹ ਗੱਲ ਦੱਸੀ ਕਿਉਂ ਨਹੀਂ ਕਿ ਤੂੰ ਮੈਨੂੰ ਆਪਣਾ ਸਮਝਦੀ ਏਂ ? ਮੈਂ ਇਕ ਸਾਧਾਰਨ ਬੰਦਾ ਹਾਂ। ਘਾਟ-ਘਾਟ ਫਿਰਨ ਵਾਲਾ ਆਦਮੀ ਹਾਂ। ਨਾ ਮੇਰੀ ਮਾਂ ਹੈ, ਨਾ ਮੇਰਾ ਪਿਓ ਹੈ, ਤੇ ਨਾ ਆਪਣਾ ਕੋਈ ਸਾਕ-ਸਬੰਧੀ ਹੈ। ਇਕ ਪਰਦੇਸੀ ਹਾਂ।"

"ਤੁਸੀਂ ਏਨੇ ਜ਼ਾਲਮ ਕਦੋਂ ਤੋਂ ਹੋ ਗਏ ਓ ? ਕੀ ਮੈਨੂੰ ਦੁਖੀ ਕਰਕੇ ਤੁਹਾਨੂੰ ਤਸੱਲੀ ਹੁੰਦੀ ਏ ? ਇਹਨਾਂ ਚਾਰ ਮਹੀਨਿਆਂ ਵਿਚ ਤੁਸੀਂ ਇਕ ਵਾਰੀ ਵੀ ਨਹੀਂ ਆਏ।"

"ਮੈਨੂੰ ਵਕਤ ਨਹੀਂ ਸੀ ਮਿਲਿਆ। ਪਾਭਚਿਲਾ ਵਿਚ ਹੈਜ਼ਾ ਫੈਲ ਗਿਆ ਸੀ ਤੇ ਲੋਕਾਂ ਨੂੰ ਗਿੱਦੜਾਂ ਕੁੱਤਿਆਂ ਵਾਂਗ ਮਰਦਿਆਂ ਵੇਖ ਕੇ ਮੈਨੂੰ ਸਭ ਕੁਝ ਬੇਅਰਥ ਲਗਣ ਲਗ ਪਿਆ ਸੀ। ਉਹਨਾਂ ਲਈ ਦਿਨ ਰਾਤ ਬੇ-ਅਰਾਮੀ ਕੱਟਦਿਆਂ ਵੀ, ਹਰ ਵੇਲੇ ਮੇਰੇ ਮਨ ਵਿਚ ਇਕ ਗੱਲ ਦਾ ਤੌਖਲਾ ਕੰਡੇ ਵਾਂਗ ਚੁਭਦਾ ਰਹਿੰਦਾ ਸੀ, ਤੇ ਤੂੰ ਵੀ ਮੈਨੂੰ......।"

"ਹੁਣ, ਉਹਨਾਂ ਸਾਰੀਆਂ ਗੱਲਾਂ ਦਾ ਜ਼ਿਕਰ ਨਾ ਛੇੜੋ, ਧਨ। ਤੁਹਾਨੂੰ ਮੇਰੀ ਸਹੁੰ ਲੱਗੇ। ਮੈਥੋਂ ਭੁੱਲ ਹੋ ਗਈ ਸੀ। ਮੈਨੂੰ ਮਾਫ਼ ਕਰ ਦਿਓ।"

"ਬਸੰਤੀਏ ਤੂੰ ਮੇਰੀਆਂ ਅੱਖਾਂ ਵਿਚ ਤੱਕ ਕੇ ਇਹ ਗੱਲ ਕਹਿ ਸਕਦੀ ਏਂ ?"

"ਮੈਂ ਤਨੋਂ-ਮਨੋਂ ਕਹਿੰਦੀ ਹਾਂ ਕਿ ਮੈਂ ਤੁਹਾਡੇ ਲਈ ਸਭ ਕੁਝ ਛੱਡ ਸਕਦੀ ਹਾਂ।"

ਹਟਕੋਰੇ ਭਰਦਿਆਂ ਜਦੋਂ ਉਹਨੇ ਇਹ ਸ਼ਬਦ ਕਹੇ ਤਾਂ ਧਨੰਜੈ ਬਹੁਤ ਪ੍ਰਭਾਵਿਤ ਹੋਇਆ। ਉਸ ਨੇ ਉਹਨੂੰ ਦੱਸਿਆ, "ਮੈਂ ਤੇਰੇ ਵੱਡੇ ਭਰਾ ਜੀ ਨੂੰ ਅਜਿਹੇ ਔਖੇ ਵੇਲੇ ਹੋਰ ਤਕਲੀਫ਼ ਵਿਚ ਨਹੀਂ ਪਾਉਣਾ ਚਾਹੁੰਦਾ। ਉਹਦਾ ਵਪਾਰ ਮੰਦਾ ਪੈ ਗਿਆ ਹੈ। ਖੇਤੀ ਦੇ ਕੰਮ ਵਿਚ ਪੈ ਕੇ ਜੇ ਹਾਲਤ ਕੁਝ ਚੰਗੀ ਹੋ ਗਈ ਤਾਂ ਫੇਰ ਕਿਸੇ ਦਿਨ ਉਹਨਾਂ ਨਾਲ ਗੱਲ ਕਰਾਂਗਾ। ਠੀਕ ਹੈ ਨਾ?"

ਧਨੰਜੈ ਦੇ ਮੂੰਹੋਂ ਅਜਿਹੀ ਗੱਲ ਸੁਣ ਕੇ ਉਹਨੇ ਬੜੀ ਹੈਰਾਨੀ ਨਾਲ ਉਸ ਵਲ ਤੱਕਿਆ, ਤੇ ਉਹਦੇ ਮੂੰਹੋਂ ਬੋਲ ਨਾ ਨਿਕਲਿਆ। ਉਸੇ ਵੇਲੇ ਅੰਦਰੋਂ ਭੋਗ ਰਾਮ ਦੀ ਆਵਾਜ਼ ਸੁਣ ਪਈ।

"ਡਾਕਟਰ ਨੂੰ ਪਾਨ-ਸ਼ਾਨ ਦਿੱਤਾ ਹੈ ਕਿ ਨਹੀਂ?" ਉਹਨੇ ਰੋਟੀ ਖਾ ਲਈ ਸੀ। ਬਾਹਰੋਂ ਆਉਂਦੀ ਉਹਦੀ ਆਵਾਜ਼ ਹੋਰ ਨੇੜਿਓਂ ਸੁਣੀ। ਇਸ ਲਈ ਬਸੰਤੀ ਉਸੇ ਵੇਲੇ ਧਨੰਜੈ ਕੋਲੋਂ ਚਲੀ ਗਈ ਤੇ ਅੰਦਰ ਜਾ ਕੇ ਸੁਪਾਰੀਆਂ ਕੱਟਣ ਲਗ ਪਈ। ਉਹਦੇ ਮਨ ਵਿਚ ਬਿਜਲੀ ਦੇ ਲਿਸ਼ਕਾਰੇ ਵਾਂਗ ਕੁਝ ਚਮਕ ਪਿਆ ਸੀ।

ਧਨੰਜੈ ਤੇ ਭੋਗ ਰਾਮ ਨੂੰ ਸ਼ਹਿਰ ਜਾਂਦਿਆਂ ਵੇਖ ਕੇ ਬਸੰਤੀ ਨੇ ਸੋਚਿਆ, ਸਾਲੇ-ਭਣਵੱਈਏ ਦੀ ਜੋੜੀ ਚੰਗੀ ਜਚੇਗੀ। ਉਹਨੇ ਭਗਵਾਨ ਅਗੇ ਪ੍ਰਾਰਥਨਾ ਕੀਤੀ ਕਿ ਭੋਗ ਰਾਮ ਨੂੰ ਅੱਜ ਹੀ ਕਿੰਨਾ ਸਾਰਾ ਕਰਜ਼ਾ ਮਿਲ ਜਾਏ। ਛੇਤੀ ਤੋਂ ਛੇਤੀ ਉਹ ਸਰਦਾ-ਪੁਜਦਾ ਚੰਗਾ ਕਿਰਸਾਣ ਬਣ ਜਾਏ। ਧਾਨ ਦੇ ਭਰੇ ਕੋਠਿਆਂ ਦਾ ਉਹ ਮਾਲਕ ਹੋਵੇ। ਮਨ ਵਿਚ ਹੀ ਉਹਨੇ 'ਜੁਗੀਆ ਨਾਮ ਘਾਟ' (ਭਗਵਾਨ ਦਾ ਨਾਮ ਜਪਣ ਤੇ ਕੀਰਤਨ ਕਰਨ ਲਈ ਇਕੱਠੇ ਹੋਣ ਵਾਲੀ ਥਾਂ) ਲਈ ਤੇਲ ਦੇ ਦੇ ਦੀਵਿਆਂ ਦੀ ਸੁੱਖਣਾ ਸੁੱਖ ਦਿੱਤੀ।

## ਨੌਂ

ਸ਼ਾਮ ਨੂੰ ਭੋਗ ਰਾਮ ਘਰ ਮੁੜਿਆ। ਵਿਹੜੇ ਵਿਚ ਪਹੁੰਚਦਿਆਂ ਹੀ ਉਹਨੂੰ ਬੱਚਿਆਂ ਨੇ ਘੇਰ ਲਿਆ। ਸਾਰਿਆਂ ਤੋਂ ਛੋਟੇ ਨੇ ਧੋਤੀ ਫੜ ਲਈ। ਮਾਲਸ ਸਾਈਕਲ ਦੇ ਪੈਡਲ ਉਤੇ ਪੈਰ ਧਰਨ ਦੀ ਕੋਸ਼ਿਸ਼ ਕਰਨ ਲਗ ਪਈ। ਵਿਚਕਾਰਲੀ, "ਪਿਤਾ ਜੀ ਮੈਂ ਚੜ੍ਹਾਂਗੀ, ਮੈਂ ਚੜ੍ਹਾਂਗੀ" ਕਹਿੰਦਿਆਂ ਜ਼ਿੱਦ ਕਰਨ ਲਗ ਪਈ। ਬੱਚੇ ਅਕਸਰ ਹਰ ਰੋਜ਼ ਹੀ ਇੰਜ ਕਰਦੇ ਹਨ। ਪਰ ਅੱਜ ਭੋਗ ਰਾਮ ਨੇ ਮਾਲਸ ਦੇ ਮੂੰਹ ਉਤੇ ਅਜੇਹੀ ਚੁਪੇੜ ਜੜੀ ਕਿ ਕੁੜੀ ਦੇ ਕੰਨ ਬੋਲੇ ਹੋ ਗਏ। ਦੂਸਰੇ ਬੱਚੇ ਡਰਦੇ ਏਧਰ-ਓਧਰ

ਨੱਸ ਗਏ। ਉਹ ਚੀਕਦਿਆਂ ਕੜਕਿਆ, "ਕਿਧਰੋਂ ਵੀ ਆਓ ਇਹ ਪਹਿਲਾਂ ਆ ਉਦਾਲੇ ਹੁੰਦੇ ਨੇ। ਕਿਸੇ ਬੰਨੇ ਮਰਦੇ ਖਪਦੇ ਵੀ ਨਹੀਂ।"

ਬਸੰਤੀ ਬਾਹਰਲੀ ਬੈਠਕ ਵਿਚੋਂ ਇਹ ਸਭ ਕੁਝ ਵੇਖ ਰਹੀ ਸੀ। ਉਹਦਾ ਦਿਲ ਬੈਠਣ ਲਗ ਪਿਆ। ਜਾਪਦਾ ਸੀ, ਕਰਜ਼ਾ ਨਹੀਂ ਸੀ ਮਿਲਿਆ। ਘਰ ਆਉਂਦਿਆਂ ਹੀ ਇਸ ਗੱਲ ਦੇ ਲੱਛਣ ਦਿੱਸ ਪਏ ਸਨ। ਇਹ ਗੱਲ ਠੀਕ ਸੀ। ਧਨੰਜੈ ਨੇ, ਸ਼ਹਿਰ, ਉਸ ਕਰਜ਼ਾ ਦੇਣ ਵਾਲੇ ਅਫ਼ਸਰ ਦੀਆਂ ਬਹੁਤ ਮਿੰਨਤਾਂ ਕੀਤੀਆਂ ਸਨ। ਭੋਗ ਰਾਮ ਨੇ ਆਪਣੀ ਮੰਦੀ ਹਾਲਤ ਬਾਰੇ ਜੋ ਕੁਝ ਵੀ ਦੱਸਿਆ ਜਾ ਸਕਦਾ ਸੀ, ਦੱਸਿਆ ਸੀ। ਪਰ ਚੰਦਰੇ ਅਫ਼ਸਰ ਦਾ ਮਨ ਨਹੀਂ ਸੀ ਪਸੀਜਿਆ। ਉਹ ਕਹਿਣ ਲੱਗਾ, "ਵਪਾਰੀ ਆਦਮੀ ਨੂੰ ਕਿਸੇ ਹਾਲਤ ਵਿਚ ਵੀ ਖੇਤੀ-ਬਾੜੀ ਸਬੰਧੀ ਕਰਜ਼ਾ ਨਹੀਂ ਦਿੱਤਾ ਜਾ ਸਕਦਾ। ਕਿਰਸਾਣਾਂ ਦੀਆਂ ਹੀ ਕਿੰਨੀਆਂ ਸਾਰੀਆਂ ਦਰਖ਼ਾਸਤਾਂ ਮੇਰੀ ਮੇਜ਼ ਉਤੇ ਪਈਆਂ ਹਨ। ਉਹਨਾਂ ਨੂੰ ਦੇਣ ਜੋਗੇ ਪੈਸੇ ਵੀ ਸਾਡੇ ਕੋਲ ਨਹੀਂ ਹਨ। ਨਾਲੇ ਅਜਿਹੇ ਕਰਜ਼ੇ ਦੇਣ ਲਈ ਬਹੁਤ ਸਾਰੇ ਸਰਕਾਰੀ ਨੇਮ ਬਣੇ ਹੋਏ ਹਨ। ਜੇ ਸਾਰੇ ਨੇਮ ਪੂਰੇ ਕਰਕੇ ਕਰਜ਼ਾ ਦਿੱਤਾ ਵੀ ਜਾਏ ਤਾਂ ਇਸ ਸਾਰੀ ਕਾਰਵਾਈ ਉਤੇ ਘਟੋ-ਘਟ ਛੇ ਮਹੀਨੇ ਲਗ ਜਾਂਦੇ ਹਨ।" ਅਫ਼ਸਰ ਦੀਆਂ ਗੱਲਾਂ ਸੁਣ ਕੇ ਧਨੰਜੈ ਨੂੰ ਗੁੱਸਾ ਆ ਗਿਆ। ਅਸਾਮ ਦੇ ਕਿਰਸਾਣੀ ਜੀਵਨ ਦੇ ਇਸ ਨਾਕਸ ਪੱਖ ਨੂੰ ਵੇਖ ਕੇ ਉਹ ਹੈਰਾਨ ਹੀ ਰਹਿ ਗਿਆ। ਤੇ ਰਹਿੰਦੀ ਕਸਰ ਅਫ਼ਸਰ ਦੇ ਰੁਖ਼ੇ ਵਤੀਰੇ ਨੇ ਕੱਢ ਦਿੱਤੀ। ਉਹ ਬੇਚੈਨ ਹੋ ਉੱਠਿਆ।

ਕਰਜ਼ਾ ਮਿਲਣ ਦੀ ਉੱਕਾ ਕੋਈ ਆਸ ਨਹੀਂ ਸੀ। ਇਸ ਲਈ ਭੋਗ ਰਾਮ ਬਹੁਤ ਹੀ ਨਿਰਾਸ ਹੋ ਗਿਆ ਸੀ। ਉਹਦੇ ਲਈ ਤਰੱਕੀ ਦੇ ਸਾਰੇ ਰਾਹ ਬੰਦ ਹੋ ਗਏ ਸਨ।

ਪਰ ਆਖ਼ਰ ਉਹਦੇ ਭਾਗ ਜਾਗ ਪਏ। ਇਕ ਦਿਨ ਇਕ ਪਰਤਾਪੀ ਬੰਦਾ ਉਹਨਾਂ ਦੇ ਘਰ ਆਇਆ ਤੇ ਉਸ ਦੇ ਕਾਰਨ ਉਹਦੇ ਜੀਵਨ ਦਾ ਪਾਸਾ ਹੀ ਪਲਟ ਗਿਆ।

ਸੋਨਾਈਪਰੀਆ ਪਿੰਡਾਂ ਵਿਚ ਪੰਜ ਵਰ੍ਹਿਆਂ ਮਗਰੋਂ ਮੁੜ ਰੌਣਕਾਂ ਲਗ ਗਈਆਂ ਸਨ। ਸਾਰੇ ਵਾਤਾਵਰਨ ਵਿਚ ਇਕ ਉਤੇਜਨਾ ਪੈਦਾ ਹੋ ਗਈ ਸੀ। ਸੋਨਾਈਪਰੀਆ ਲੋਕਾਂ ਨੇ, ਖੇਤ ਦੀ ਲੱਛਮੀ 'ਮਾਘ-ਬਿਹੂ' (ਮਾਘ ਮਹੀਨੇ ਵਿਚ ਫ਼ਸਲ ਕਟਣ ਦਾ ਉਤਸਵ। ਉਹਨੂੰ 'ਭੋਗਲੀ ਬਿਹੂ' ਵੀ ਕਹਿੰਦੇ ਹਨ) ਦਾ ਉਤਸਵ ਮਨਾਇਆ। ਬਿਹੂ ਦੇ ਪੇਪਾ-ਗੀਤ, ਢੋਲ-ਮਰਦੰਗਾਂ ਦੇ ਮਨਮੋਹਣੇ ਡੱਗੇ ਤੇ ਮਾਘ ਦੀ ਮਸਤਾਨੀ ਰੁੱਤ ਨੇ ਗਭਰੂਆਂ ਤੇ ਮੁਟਿਆਰਾਂ ਦੇ ਮਨਾਂ ਨੂੰ ਉੱਡਦੇ ਹੋਏ ਰੂੰ ਦੇ ਗੋਹੜੇ ਬਣਾ

ਛੱਡਿਆ ਸੀ। ਪਤਲੇ ਲੱਕ ਵਾਲੀ 'ਨੱਚਦੀ' ਕੁੜੀ ਦੀ ਜੁਆਨੀ ਨੂੰ ਲੋਹੜਾ ਆਇਆ ਹੋਇਆ ਸੀ। ਕਿਸੇ ਸੇਵਤੀ-ਮਾਲਤੀ ਦਾ ਦਿਲ ਕਿਸੇ ਦੀ ਯਾਦ ਵਿਚ ਧੜਕ ਉੱਠਿਆ ਸੀ। ਵਕਤੀ ਤੌਰ ਉਤੇ ਤੰਗੀ ਤੇ ਥੁੜ ਦੀਆਂ ਸਭ ਗੱਲਾਂ ਭੁੱਲ-ਭੁਲਾ ਕੇ ਬੁੱਢੇ ਤੇ ਪਕਰੋੜ ਉਮਰ ਦੇ ਸਭ ਲੋਕ ਭਗਤੀ-ਰਸ ਵਿਚ ਗੜੂੰਦ ਹੋ ਗਏ ਸਨ। 'ਭੋਗਾਲੀ' ਨੇ 'ਕੰਗਾਲੀ' ਸੌਂਕਣ ਨੂੰ, ਆਪਣੀ ਉਦਾਰਤਾ ਨਾਲ ਬਖ਼ਸ਼ ਦਿੱਤਾ ਸੀ।

ਸੋਨਾਈ ਉਤੇ ਥਾਂ-ਥਾਂ ਬਾਂਸਾਂ ਦੇ ਪੁਲ ਬਣ ਗਏ। ਉਰਾਰ ਤੇ ਪਰਲਾ ਪਾਰ ਸਭ ਇਕ ਮਿਕ ਹੋ ਗਿਆ। ਦੇਵੜਾ, ਪਾਭਚਿਲਾ ਤੇ ਬਿਹੂਮਨ ਪਠਾਰ ਵਿਚ, ਸੰਢਿਆਂ ਦੇ ਭੇੜ ਕਰਵਾਏ ਗਏ। ਬਾਉ-ਧਾਨ ਤੇ ਸਾਲੀ-ਧਾਨ ਦੇ ਪੌਦਿਆਂ ਦੇ ਕਰਚਿਆਂ ਨਾਲ ਪੀਲੇ ਤੇ ਸੱਖਣੇ, ਚੌੜੇ-ਖੁਲ੍ਹੇ ਮੈਦਾਨਾਂ ਵਿਚ ਲੋਕਾਂ ਦੇ ਇਕੱਠ ਹੋਏ, ਤੇ ਰੌਣਕਾਂ ਲਗ ਗਈਆਂ। ਇਹਦੇ ਨਾਲ ਹੀ ਵੋਟਾਂ ਦੀ ਲੜਾਈ ਵੀ ਸ਼ੁਰੂ ਹੋ ਪਈ। ਭਾਂਤ-ਭਾਂਤ ਦੇ ਪ੍ਰਸ਼ਨ ਉਠੇ। ਏਸ ਵਾਰੀ ਵੋਟ ਪਾ ਕੇ ਕਿਸ ਨੂੰ ਸ਼ਿਲਾਂਗ ਭੇਜਿਆ ਜਾਏਗਾ ? ਵੋਟ, ਗੱਲਾਂ ਵੇਚਣ ਵਾਲੇ ਵਕੀਲ ਨੂੰ ਦਿੱਤਾ ਜਾਏ ਜਾਂ ਘੁੱਸ ਬੰਦੇ ਨੂੰ ਦਿੱਤਾ ਜਾਏ ਜਿਸ ਨੂੰ ਲੋਕ ਉਹਦੇ ਬਚਪਨ ਤੋਂ ਜਾਣਦੇ ਸਨ ? ਜੇ 'ਫਲਾਣੇ' ਨੂੰ ਵੋਟ ਦਿੱਤਾ ਤਾਂ ਉਸ ਕੋਲੋਂ ਸ਼ਿਲਾਂਗ ਜਾ ਕੇ ਅੰਗਰੇਜ਼ੀ ਨਹੀਂ ਬੋਲੀ ਜਾਣੀ: ਪਰ ਜੇ 'ਢਿਮਕੇ' ਨੂੰ ਪਾ ਬੈਠੇ ਤਾਂ ਉਹ ਉਥੇ ਜਾ ਕੇ ਅੰਗਰੇਜ਼ੀ ਤਾਂ ਚਰ੍ਹੀ ਵਾਂਗ ਵੱਢੇਗਾ, ਪਰ ਮੁੜ ਕੇ ਸਾਡੇ ਵਲ ਉਹਨੇ ਅੱਖ ਪੁਟ ਕੇ ਨਹੀਂ ਝਾਕਣਾ। ਤੇ ਉਸ ਨੂੰ ਹਰ ਵਾਰੀ ਵੋਟ ਦੇਣ ਦਾ ਸਾਨੂੰ ਲਾਭ ਕੀ ਹੋਇਆ ਹੈ ? ਡੱਡੂ ਦੀ ਪਿੱਠ ਉਤੇ ਉਂਜ ਹੀ ਵਾਲ ਨਹੀਂ ਉੱਗਦੇ। ਦੂਜੇ ਲੋਕ ਸਾਡਾ ਬੇੜਾ ਬੰਨੇ ਨਹੀਂ ਲਾ ਸਕਦੇ। ਇਹ ਗੱਲ ਹੈ ਵੀ ਠੀਕ। ਡੂੰਘੀਆਂ ਸੋਚਾਂ ਵਿਚ ਪਏ ਇਕ ਬੰਦੇ ਨੇ ਕਿਹਾ, "ਜਿਹੜਾ ਵੀ ਲੰਕਾ ਚਲਿਆ ਜਾਏ ਉਹ ਰਾਕਸ਼ ਬਣ ਬਹਿੰਦਾ ਏ।"

ਮਾਘ ਮਹੀਨੇ ਦੇ ਪਹਿਲੇ ਪੱਖ ਵਿਚ ਹੀ ਵੋਟਾਂ ਦਾ ਉਤਸਵ ਸ਼ੁਰੂ ਹੋ ਗਿਆ ਹੈ। ਇਹ ਉਤਸਵ ਇੰਜ ਸ਼ੁਰੂ ਹੋਇਆ ਹੈ ਜਿਵੇਂ ਅਚਾਨਕ ਤੂਫ਼ਾਨ ਆ ਗਿਆ ਹੋਵੇ। ਰਾਹਾਂ ਉਤੋਂ ਲਿਸ਼ਕਦੀਆਂ ਸੋਹਣੀਆਂ ਮੋਟਰਾਂ-ਕਾਰਾਂ ਦੀ ਆਵਾਜ਼ ਆਉਣ ਲਗ ਪਈ ਹੈ। ਸੋਨਾਈ ਦੇ ਏਸ ਪਾਸੇ ਵੀ, ਸੁੱਕੀ ਰੇਤ ਨੂੰ, ਸ਼ਹਿਰ ਦੇ ਆਰਾਮ ਵਿਚ ਪਲੇ ਹੋਏ ਲੋਕਾਂ ਦੇ ਕੋਮਲ ਕਦਮਾਂ ਦੀ ਛੋਹ ਮਿਲੀ ਹੈ। ਇਹ ਬਣਦੇ-ਫਬਦੇ ਸੋਹਣੇ ਲੋਕ ਹੁਣ ਸਭਾਵਾਂ-ਜਲਸਿਆਂ ਵਿਚ ਚੰਗੀਆਂ-ਚੰਗੀਆਂ ਗੱਲਾਂ ਕਹਿਣ ਲਗ ਪਏ ਹਨ। ਸੋਨਾਈ ਪਾਰ ਹੁਣ ਬਸੰਤ ਆਈ ਹੈ। ਸੋਨਾਈਪਰੀਆ ਇਲਾਕੇ ਦਾ ਵਾਤਾਵਰਨ ਬੜਾ ਅਜੀਬ ਹੋ ਗਿਆ ਹੈ। ਲੋਕ ਇਸ ਮਾਹੌਲ ਨਾਲ ਇਕਮਿਕ ਹੋ ਗਏ ਲਗਦੇ

---

[1]ਕਤਕ ਮਹੀਨੇ ਦਾ ਉਹ ਬਿਹੂ ਉਤਸਵ ਜਦੋਂ ਪਿੰਡ ਵਿਚ ਅਨਾਜ ਦੀ ਥੁੜ ਹੁੰਦੀ ਹੈ।

ਹਨ। ਕਈ ਤਾਂ ਉਂਜ ਹੀ ਨਸ਼ੇ ਵਿਚ ਗੜੂੰਦ ਹੋਏ ਫਿਰਦੇ ਹਨ। ਕਈਆਂ ਨੂੰ ਬੋਲਣ ਦਾ ਮੌਕਾ ਮਿਲ ਗਿਆ ਹੈ, ਤੇ ਬਹੁਤ ਲੋਕ ਅਜਿਹੇ ਹਨ ਜਿਹੜੇ ਰੰਗੀਨ ਸੁਪਨੇ ਲੈ ਰਹੇ ਹਨ।

ਇੰਜ ਹੀ, ਮਾਘ ਦੀ ਚਾਰ ਤਾਰੀਕ ਵਾਲੇ ਦਿਨ, ਉਹ ਆਦਮੀ ਭੋਗ ਰਾਮ ਦੇ ਵਿਹੜੇ ਵਿਚ ਆ ਖੜੋਤਾ। ਭੋਗ ਰਾਮ ਨੇ ਉਸ ਨੂੰ ਆਦਰ ਨਾਲ ਬੁਲਾ ਕੇ ਅੰਦਰ ਬਿਠਾਇਆ। ਉਹ ਕੋਈ ਮਾਲੂਮੀ ਆਦਮੀ ਨਹੀਂ. ਸ਼ਹਿਰ ਦੇ ਪ੍ਰਸਿੱਧ ਵਕੀਲ, ਸੁਬੋਧ ਸਾਈਕੀਆ, ਹਨ। ਸਾਰੇ ਦੇਸ਼ ਵਿਚ ਉਹਨਾਂ ਜਿਹਾ ਹੋਰ ਕੋਈ ਨਹੀਂ ਹੋਣਾ। ਤੇ ਸਾਰੇ ਦੇਸ਼ ਵਿਚ ਕੋਈ ਬੰਦਾ ਅਜੇਹਾ ਨਹੀਂ ਹੋਣਾ ਜਿਹੜਾ ਉਹਨਾਂ ਦਾ ਨਾਂ ਜਾਂਣਦਾ ਨਾ ਹੋਵੇ। ਉਹ ਰਾਜੇ ਦੇ ਸਮਾਨ ਹਨ। ਜੇ ਉਹ ਕੈਰੀ ਅੱਖ ਝਾਕ ਪੈਣ ਤਾਂ ਸ਼ਹਿਰ ਦੇ ਵੱਡੇ ਵੱਡੇ ਲੋਕ ਡਰ ਨਾਲ ਕੰਬਣ ਲਗ ਪੈਂਦੇ ਹਨ। ਤੇ ਜੇ ਉਹਨਾਂ ਦੀ ਕਿਰਪਾ-ਦ੍ਰਿਸ਼ਟੀ ਹੋ ਜਾਏ ਤਾਂ 'ਗੰਮੇਲਾ-ਮਡੇਲਾ' (ਸਾਧਾਰਨ ਲੋਕ) 'ਗੰਧੇਸ਼ਵਰ ਮਹੇਸ਼ਵਰ' (ਵੱਡੇ) ਬਣ ਜਾਂਦੇ ਹਨ।

ਸੁਬੋਧ ਸਾਈਕੀਆ ਕੁਰਸੀ ਉਤੇ ਬੈਠ ਗਏ। ਚੌੜੀ ਡੰਡੀ ਵਾਲੀ ਐਨਕ ਲਾਹ ਕੇ, ਰੁਮਾਲ ਨਾਲ ਪੂੰਝਦਿਆਂ ਉਹਨਾਂ ਕਿਹਾ, "ਭੋਗ ਰਾਮ ਤੁਹਾਡਾ ਹੀ ਨਾਂ ਹੈ ?"

ਭੋਗ ਰਾਮ ਨੇ ਨਿਮਰਤਾ ਨਾਲ ਕਿਹਾ, "ਜੀ ਜਨਾਬ !"

ਉਹਨਾਂ ਐਨਕ ਮੁੜ ਲਾਉਂਦਿਆਂ ਕਿਹਾ, "ਤੁਸਾਡਾ ਨਾਂ ਤਾਂ ਬੜੇ ਚਿਰ ਦਾ ਸੁਣਦਾ ਆ ਰਿਹਾ ਹਾਂ, ਪਰ ਮਿਲਣ ਦਾ ਮੌਕਾ ਅੱਜ ਹੀ ਲੱਗਿਆ ਹੈ।"

ਭੋਗ ਰਾਮ ਬਹੁਤ ਖ਼ੁਸ਼ ਹੋਇਆ। ਕੰਗਾਲੀ ਨੇ ਉਹਨੂੰ ਏਨਾ ਹੀਣ ਕਰ ਦਿੱਤਾ ਸੀ ਕਿ ਵੱਡੇ ਆਦਮੀ ਦੇ ਇਕੋ ਵਾਕ ਵਿਚੋਂ ਜਿਵੇਂ ਉਹਨੂੰ ਵੱਡੀਆਂ ਆਸਾਂ ਦੀ ਝਲਕ ਨਜ਼ਰ ਆਉਣ ਲਗ ਪਈ। ਟੱਬਰਦਾਰੀ ਦੇ ਫ਼ਿਕਰਾਂ ਤੇ ਨਿਰਾਸਤਾਵਾਂ ਨੇ ਉਹਨੂੰ ਏਨਾ ਕਮਜ਼ੋਰ ਕਰ ਦਿੱਤਾ ਹੈ ਕਿ ਉਹ ਆਪਣਾ ਨਿੱਜਤਵ ਵੀ ਭੁੱਲ ਗਿਆ ਹੈ। ਹੁਣ ਉਹ ਸਫ਼ਲ ਜੀਵਨ ਵਾਲੇ ਬੰਦੇ ਉਤੇ ਸ਼ਰਧਾ ਕਰਨ ਲਗ ਪਿਆ ਹੈ। ਧਨਾਢਾਂ ਨੂੰ ਸਭ ਦਾ ਮਾਲਕ ਸਮਝਦਾ ਹੈ। ਤੇ ਆਪ ਗ਼ਰੀਬ ਹੁੰਦਿਆਂ ਹੋਇਆਂ ਵੀ ਆਪਣੇ ਵਰਗੇ ਕੰਗਾਲਾਂ ਨੂੰ ਦਿਲੋਂ ਘਿਰਣਾ ਕਰਨ ਲਗ ਪਿਆ ਹੈ। ਇਹਦੇ ਨਾਲ ਹੀ ਆਪਣਾ ਵਿਅਕਤਿਤੱਵ ਵੀ ਗੁਆ ਬੈਠਾ ਹੈ।

"ਭੋਗ ਰਾਮ ਜੀ, ਮੈਂ ਤੁਹਾਡੇ ਨਾਲ ਇਕ ਖ਼ਾਸ ਗੱਲ ਕਰਨੀ ਚਾਹੁੰਦਾ ਹਾਂ। ਮੈਂ ਸਿਰਫ਼ ਇਸੇ ਕਰਕੇ ਹੀ ਆਇਆ ਹਾਂ।"

ਭੋਗ ਰਾਮ ਦਾ ਮਨ ਡਾਵਾਂ ਡੋਲ ਹੋ ਗਿਆ। ਉਹਨੇ ਬੜੀ ਨਿਮਰਤਾ ਨਾਲ ਹੱਸ ਕੇ, ਕਿਹਾ, "ਕੀ ਮੈਂ ਏਡਾ ਹੀ ਲਾਇਕ ਹਾਂ, ਜਨਾਬ ?"

"ਤੁਸੀਂ ਲਾਇਕ ਹੋ ਜਾਂ ਨਾਲਾਇਕ, ਇਸ ਗੱਲ ਦਾ ਤਾਂ ਪਤਾ ਬਹੁਤਾ

ਤੁਹਾਨੂੰ ਹੀ ਹੋਵੇਗਾ । ਪਰ ਮੈਂ ਤੁਹਾਨੂੰ ਇਸ ਤੋਂ ਉਚੇਰੇ ਥਾਂ ਸਮਝਦਾ ਹਾਂ। ਜਦੋਂ ਸੰਨ ਬਿਆਲੀ ਦੇ ਅੰਦੋਲਨ ਦਾ ਸਮਾਂ ਯਾਦ ਆਉਂਦਾ ਹੈ, ਤੇ ਇਸ ਇਲਾਕੇ ਦੀ ਗੱਲ ਤੁਰਦੀ ਹੈ ਤਾਂ ਸਭ ਤੋਂ ਪਹਿਲਾਂ ਤੁਹਾਡਾ ਹੀ ਨਾਂ ਚੇਤੇ ਆਉਂਦਾ ਹੈ।

ਸੰਨ ਬਿਆਲੀ ਵਿਚ ਭੋਗ ਰਾਮ ਦਾ ਪਿਉ ਜਿਊਂਦਾ ਸੀ। ਉਦੋਂ ਉਹਨੂੰ ਕੋਈ ਫ਼ਿਕਰ-ਫ਼ਾਕਾ ਨਹੀਂ ਸੀ ਹੁੰਦਾ ਤੇ ਉਹ ਕਾਂਗਰਸ ਵਲੰਟੀਅਰ ਬਣ ਗਿਆ ਸੀ। ਉਹ ਜਲੂਸ ਦੀ ਪਹਿਲੀ ਕਤਾਰ ਵਿਚ ਹੁੰਦਾ ਸੀ। ਪਿੰਡ-ਪਿੰਡ ਜਾ ਕੇ ਕਾਰਖ਼ਾਨੇ ਤਿਆਰ ਕੀਤੇ, ਵਿਦੇਸ਼ੀ ਕਪੜੇ ਸਾੜਦਾ ਹੁੰਦਾ ਸੀ। ਉਹਨੇ ਸੋਨਾਈਪਰੀਆ ਜਨਤਾ ਨੂੰ ਇਹੋ ਗੱਲ ਸਮਝਾਈ ਸੀ ਕਿ ਵਿਦੇਸ਼ੀ ਕਪੜਾ ਬਿਲਕੁਲ ਨਹੀਂ ਵਰਤਣਾ ਚਾਹੀਦਾ। ਪਰ ਸਮੇਂ ਦਾ ਗੇੜ-ਚੱਕਰ ਕੁਝ ਅਜੇਹਾ ਪੁੱਠਾ ਚੱਲਿਆ ਕਿ ਪਿਛੋਂ ਉਹਨੂੰ ਆਪ ਹੀ ਕਾਰਖ਼ਾਨੇ ਦਾ ਕਪੜਾ ਵੇਚਣਾ ਪੈ ਗਿਆ। ਸਬ-ਡਿਪਟੀ ਆਫ਼ਿਸ ਦੇ ਸਾਹਮਣੇ ਲੰਮੇ ਪੈ ਕੇ. ਉਹਨੇ ਤੇ ਉਸ ਵਰਗੇ ਹੋਰ ਬਹੁਤ ਲੋਕਾਂ ਨੇ 'ਪਿਕਟਿੰਗ' ਕੀਤੀ ਸੀ। ਦਫ਼ਤਰ ਉਤੇ ਰਾਸ਼ਟਰੀ ਝੰਡਾ ਲਾਉਣ ਲਈ ਉਹਨੇ ਤੇ ਉਸ ਦੇ ਸਾਥੀਆਂ ਨੇ ਪੁਲਸ ਨਾਲ ਟੱਕਰ ਲਈ ਸੀ। ਉਹਦੀ ਬਾਂਹ ਉਤੇ ਸੰਗੀਨ ਵੱਜ ਗਈ ਸੀ। ਉਸ ਜ਼ਖਮ ਦਾ ਨਿਸ਼ਾਨ ਹੁਣ ਵੀ ਭੋਗ ਰਾਮ ਦੀ ਬਾਂਹ ਉਤੇ ਹੈ। ਜ਼ਖਮੀ ਹਾਲਤ ਵਿਚ ਹੀ ਉਹ ਗ੍ਰਿਫ਼ਤਾਰ ਹੋ ਗਿਆ ਸੀ, ਜੇਲ ਵਿਚ ਹੀ ਉਹਦਾ ਇਲਾਜ ਹੋਇਆ ਸੀ। ਉਸ ਛੇ ਮਹੀਨੇ ਜੇਲ ਦੀਆਂ ਰੋਟੀਆਂ ਖਾਧੀਆਂ ਸਨ। ਅੱਜ ਸੁਬੋਧ ਸਾਈਕੀਆ ਨੇ ਜਦੋਂ ਜ਼ਿਕਰ ਛੇੜਿਆ ਤਾਂ ਉਹਨੂੰ ਇੰਜ ਜਾਪਿਆ ਜਿਵੇਂ ਇਹ ਸਾਰੀਆਂ ਗੱਲਾਂ ਉਸ ਦੀ ਬਜਾਏ ਕਿਸੇ ਹੋਰ ਨਾਲ ਵਾਪਰੀਆਂ ਸਨ।

ਸਾਈਕੀਆ ਨੇ ਕਿਹਾ, "ਤੁਹਾਨੂੰ ਏਸ ਵਾਰੀ ਮੇਰੀ ਮਦਦ ਕਰਨੀ ਪਏਗੀ। ਮੈਨੂੰ ਪਤਾ ਹੈ, ਏਥੋਂ ਦੇ ਲੋਕ ਤੁਹਾਡੀ ਗੱਲ ਮੰਨਦੇ ਹਨ। ਏਸ ਵਾਰੀ ਮੈਂ ਇਸ ਇਲਾਕੇ ਵਿਚੋਂ ਖੜਾ ਹੋ ਰਿਹਾ ਹਾਂ।"

ਸਾਈਕੀਆ ਬੜਾ ਚਲਾਕ ਆਦਮੀ ਹੈ। ਉਸ ਨੇ ਸੋਚਿਆ ਹੋਵੇਗਾ ਕਿ ਭੋਗ ਰਾਮ ਵਪਾਰੀ ਹੋਣ ਕਰਕੇ ਸਾਰੇ ਪਿੰਡਾਂ ਵਿਚ ਫਿਰਦਾ-ਤੁਰਦਾ ਹੈ, ਇਸ ਕਰਕੇ ਉਹਨੂੰ ਸੋਨਾਈਪਰੀਆ ਪਿੰਡਾਂ ਦੇ ਸਾਰੇ ਲੋਕ ਚੰਗੀ ਤਰ੍ਹਾਂ ਜਾਣਦੇ ਹੋਣਗੇ। ਇਸ ਗੱਲ ਦਾ ਵੀ ਉਹਨੂੰ ਪਤਾ ਹੈ ਕਿ ਕਿਹੜਾ ਆਦਮੀ, ਕਿਹੋ ਜਿਹਾ ਹੈ। ਇਸ ਕਰਕੇ ਅਜੇਹਾ ਇਕ ਬੰਦਾ ਆਪਣੇ ਨਾਲ ਰਖਣਾ ਚੰਗੀ ਗੱਲ ਹੈ। ਨਾਲੇ ਉਹਦਾ ਸੰਨ ਬਿਆਲੀ ਦਾ ਰਿਕਾਰਡ ਵੀ ਹੈ। ਦੇਸ਼ ਦੇ ਹੱਕ ਵਿਚ, ਉਹਦੇ ਮੂੰਹੋਂ ਕਹੀਆਂ ਗੱਲਾਂ ਵਧੇਰੇ ਕੰਮ ਆਉਣਗੀਆਂ। ਅਜੇਹਾ ਆਦਮੀ, ਇਸ 'ਵੋਟ-ਪੁਰਬ' ਸਮੇਂ, ਧਨ-ਕੁਬੇਰ, ਬਿਰਜ ਮੋਹਨ ਨੰਦ ਲਾਲ, ਵਰਗਾ ਹੀ ਕੰਮ ਦੇਵੇਗਾ। /

ਭੋਗ ਰਾਮ ਨੇ ਸਾਈਕੀਆ ਦੀ ਗੱਲ ਸੁਣ ਕੇ ਕੁਝ ਮਜਬੂਰੀ ਦੱਸੀ। ਉਸ ਕਿਹਾ ਕਿ ਉਸ ਕੋਲੋਂ ਘਰ ਦਾ ਖ਼ਰਚ ਹੀ ਪੂਰਾ ਨਹੀਂ ਹੁੰਦਾ। ਇਹੋ ਚਿੰਤਾ ਉਹਨੂੰ ਹਰ ਵੇਲੇ ਪਰੇਸ਼ਾਨ ਕਰੀ ਰਖਦੀ ਹੈ। ਘਰ ਦੀ ਅਜੇਹੀ ਹਾਲਤ ਹੁੰਦਿਆਂ, ਸਮਾਜਕ ਕੰਮ ਲਈ ਫਿਰਨ ਨੂੰ ਨਾ ਉਸ ਦਾ ਦਿਲ ਕਰਦਾ ਹੈ ਤੇ ਨਾ ਹੀ ਉਹਦੀ ਕੋਈ ਇੱਛਾ ਹੈ। ਉਹ ਇਹਨਾਂ ਪਰੇਸ਼ਾਨੀਆਂ ਕਰਕੇ ਬੜਾ ਤੰਗ ਹੈ।

ਸਾਈਕੀਆ ਨੇ ਕੂਟਨੀਤਕ ਹਾਸੀ ਨਾਲ ਭੋਗ ਰਾਮ ਦੀ ਗੱਲ ਟਾਲ ਛੱਡੀ। ਹੁਸ਼ਿਆਰੀ ਨਾਲ ਆਪਣੀ ਪਹੁੰਚ ਦੀ ਗੱਲ ਲੁਕਾ ਕੇ ਉਹਨਾਂ ਇਸ਼ਾਰਾ ਕੀਤਾ ਕਿ ਉਹ ਉਸ ਦੀ ਬੜੀ ਮਦਦ ਕਰ ਸਕਦੇ ਹਨ। ਚਤਰ ਭੋਗ ਰਾਮ ਵੀ ਵਿਚਲੀ ਗੱਲ ਸਮਝ ਗਿਆ। ਦੂਜੇ ਦਿਨ ਹੀ ਸਾਈਕੀਆ ਫੇਰ ਆਇਆ। ਏਸ ਵਾਰੀ ਦੋਹਾਂ ਨੇ ਬਿਲਕੁਲ ਸਾਫ਼-ਸਾਫ਼ ਗੱਲਾਂ ਕੀਤੀਆਂ। ਸਾਈਕੀਆ ਨੇ ਦੱਸਿਆ ਕਿ ਹੁਣੇ ਇਕ 'ਵੀਵਿੰਗ ਲੋਨ' ਨਾਂ ਦਾ ਨਵਾਂ ਕਰਜ਼ਾ ਦੇਣ ਦਾ ਨੇਮ ਬਣਿਆ ਹੈ। ਭੋਗ ਰਾਮ ਦੇ ਘਰ ਦੀਆਂ ਤਿੰਨ ਇਸਤਰੀਆਂ ਹਨ। ਇਸ ਲਈ ਡੇਢ ਹਜ਼ਾਰ ਰੁਪਿਆ ਸੌਖ ਨਾਲ ਹੀ ਮਿਲ ਸਕਦਾ ਹੈ। ਇਹ ਕਰਜ਼ਾ ਛੇਤੀ ਮੋੜਨਾ ਵੀ ਜ਼ਰੂਰੀ ਨਹੀਂ। ਕਈ ਸਾਲਾਂ ਲਈ ਮੁਫ਼ਤ ਹੀ ਰਕਮ ਮਿਲਣ ਵਾਲੀ ਗੱਲ ਹੈ। ਸਾਈਕੀਆ ਛੇਤੀ ਹੀ ਇਹ ਕਰਜ਼ਾ ਮਨਜ਼ੂਰ ਕਰਵਾ ਸਕਦੇ ਹਨ। ਸੋ ਏਸ ਹਾਲਤ ਵਿਚ ਭੋਗ ਰਾਮ ਨੂੰ ਕਿਸੇ ਰੋਜ਼ਗਾਰ ਦਾ ਫ਼ਿਕਰ ਨਹੀਂ ਰਹਿਣਾ।

ਸਾਈਕੀਆ ਦੀ ਕਿਰਪਾ ਵੇਖ ਕੇ ਭੋਗ ਰਾਮ ਨੂੰ ਤਾਂ ਜਿਵੇਂ ਸਵਰਗ ਲਭ ਪਿਆ।

ਅਗਲੇ ਦਿਨ ਸੁਬੋਧ ਸਾਈਕੀਆ ਫੇਰ ਆਏ, ਤੇ ਉਹਨਾਂ ਦੱਸਿਆ ਕਿ ਦੋ ਹਜ਼ਾਰ ਰੁਪਏ ਦਾ 'ਵੀਵਿੰਗ ਲੋਨ' ਮਨਜ਼ੂਰ ਹੋ ਗਿਆ ਹੈ। ਮਾਘ ਮਹੀਨੇ ਦੇ ਅੰਦਰ ਅੰਦਰ ਹੀ, ਸੁਜਲਾ ਤੇ ਤਰੂ ਦੇ ਨਾਂ ਉਤੇ ਸਾਰੀ ਰਕਮ ਮਿਲ ਜਾਏਗੀ।

ਏਨੀ ਗੱਲ ਦੱਸ ਕੇ ਉਹਨੇ ਡਰਾਈਵਰ ਨੂੰ ਆਵਾਜ਼ ਮਾਰੀ। ਡਰਾਈਵਰ, ਇਕ ਨਵਾਂ-ਨਕੋਰ ਲਿਸ਼ਕਦਾ ਸਾਈਕਲ, ਜੀਪ ਵਿਚੋਂ ਚੁਕ ਕੇ ਅੰਦਰ ਲੈ ਆਇਆ। ਸੁਬੋਧ ਸਾਈਕੀਆ ਨੇ ਕਿਹਾ, "ਭੋਗ ਰਾਮ ਜੀ, ਇਹ ਸਾਈਕਲ ਤੁਹਾਡੇ ਲਈ ਲਿਆਂਦਾ ਹੈ। ਹੁਣ ਤੁਹਾਨੂੰ ਬਾਹਰ-ਅੰਦਰ ਜਾਣ ਵਿਚ ਸੌਖ ਹੋ ਜਾਏਗੀ। ਜਿਨ੍ਹਾਂ ਨੂੰ ਤੁਸੀਂ ਨਾਲ ਲਿਜਾਣਾ ਹੈ, ਜੇ ਉਹਨਾਂ ਨੂੰ ਵੀ ਸਾਈਕਲ ਦੀ ਲੋੜ ਹੋਵੇ ਤਾਂ ਦੱਸ ਦੇਣਾ। ਡਰਾਈਵਰ, ਲੀਫ਼ਲੈਟ ਆਦਿ ਲੈ ਆਓ।" ਡਰਾਈਵਰ ਨੇ ਵੱਡੇ ਵੱਡੇ ਅੱਖਰਾਂ ਵਿਚ ਛਪੇ ਹੋਏ ਇਸ਼ਤਿਹਾਰ ਤੇ ਇਕ ਨਿੱਕੇ ਜਿਹੇ ਕਿਤਾਬਚੇ ਦਾ ਬੰਡਲ, ਲਿਆ ਕੇ ਸਾਈਕੀਆ ਦੇ ਸਾਹਮਣੇ ਰਖ ਦਿੱਤਾ। ਇਸ ਕਿਤਾਬਚੇ ਉਤੇ 'ਅਪੀਲ' ਸ਼ਬਦ ਛਪਿਆ ਹੋਇਆ ਸੀ। ਸਾਈਕੀਆ ਨੇ ਇਹ ਸਭ ਕੁਝ ਭੋਗ ਰਾਮ ਨੂੰ ਫੜਾਂਦਿਆਂ ਕਿਹਾ, "ਤੁਹਾਨੂੰ ਕੈਨਵੈੱਸ ਕਰਨ ਵੇਲੇ ਇਕ ਹੋਰ ਗਲ

ਕਹਿਣੀ ਪਏਗੀ, ਕਹਿਣਾ ਕਿ, "ਸੋਨਾਈ ਪਾਰ ਵਾਲੀ ਪੱਕੀ ਸੜਕ ਮੇਰੀ, ਭੱਜ-ਨੱਸ ਨਾਲ ਹੀ ਬਣੀ ਹੈ। ਬੱਸਾਂ ਦੇ ਟਾਈਮ ਵੀ ਮੈਂ ਹੀ ਮਨਜ਼ੂਰ ਕਰਵਾਏ ਸਨ।"

ਇਹ ਗੱਲ ਸੁਣਦਿਆਂ ਹੀ ਭੋਗ ਰਾਮ ਦਾ ਸਰੀਰ ਤਪਣ ਲਗ ਪਿਆ। ਅਚਾਨਕ ਉਹਦੀਆਂ ਅੱਖਾਂ ਅੱਡੀਆਂ ਗਈਆ। ਦੋਏ ਕੰਨ ਲਾਲ ਸੂਹੇ ਹੋ ਗਏ। ਉਹਨੇ ਬੜੇ ਵੇਗ ਵਿਚ ਸਾਰੀ ਗੱਲ ਵਿਸਥਾਰ ਨਾਲ ਸਾਈਕੀਆ ਨੂੰ ਦੱਸੀ ਕਿ ਕਿੰਜ ਇਹ ਸੜਕ ਉਹਦੀ ਜਾਨ ਦਾ ਖਉ ਬਣ ਗਈ ਸੀ। ਸਾਈਕੀਆ ਬੜੇ ਧੀਰਜ ਨਾਲ ਉਹਦੀਆਂ ਇਹ ਗੱਲਾਂ ਇੰਜ ਸੁਣਦਾ ਰਿਹਾ, ਜਿਵੇਂ ਉਹ ਕੋਈ ਭਾਸ਼ਣ ਸੁਣ ਰਿਹਾ ਹੋਵੇ। ਫੇਰ ਬੋਲਿਆ, "ਇਹ ਗੱਲ ਤਾਂ ਸੱਚੀ ਹੈ ਨਾ ਕਿ ਹਜ਼ਾਰਾਂ ਰੁਪਏ ਇਸ ਸੜਕ ਉਤੇ ਖ਼ਰਚ ਹੋਏ ਹਨ। ਜੋ ਤੁਹਾਡੇ ਲਈ ਇਹ ਸੜਕ ਚੰਗੀ ਸਾਬਤ ਨਹੀਂ ਹੋਈ, ਤਦ ਵੀ, ਇਹ ਸੱਚੀ ਗੱਲ ਕਹਿਣ ਵਿਚ ਕੀ ਹਰਜ ਹੈ ?"

"ਬਸ, ਹੋਰ ਬਹੁਤਾ ਨਾ ਕਹੋ ਜਨਾਬ! ਇਸੇ ਸੜਕ ਨੇ ਮੇਰਾ ਦਿਵਾਲਾ ਕਢਿਆ ਹੈ, ਤੇ ਏਸੇ ਨੇ ਹੀ ਸੋਨਾਈਪਰੀਆ ਲੋਕਾਂ ਦੇ ਸੁਖਾਂ ਤੇ ਸਾਂਤੀ ਦਾ ਅੰਤ ਕਰਨਾ ਹੈ।"

"ਤੁਸੀਂ ਬੜੇ ਸਿਧੇ-ਸਾਦੇ ਬੰਦੇ ਹੋ ਭੋਗ ਰਾਮ ਜੀ, ਅਸਲੀ ਹਾਲਾਤ ਤੇ ਸਮੇਂ ਦੀ ਅਵੱਗਿਆ ਤੁਸੀਂ ਕਦੇ ਨਹੀਂ ਕਰ ਸਕਦੇ। ਸਮੇਂ ਦੀ ਨਬਜ਼ ਪਛਾਣਦਿਆਂ ਲੋਕਾਂ ਨੂੰ ਆਪਣੇ ਲਈ ਨਵੇਂ ਰਾਹ ਲਭ ਲੈਣੇ ਚਾਹੀਦੇ ਹਨ।"

ਸਾਈਕੀਆ ਨੇ ਹੋਰ ਵੀ ਬੜੀਆਂ ਗੱਲਾਂ ਕਹੀਆਂ। ਭੋਗ ਰਾਮ, ਹੰਢੇ-ਵਰਤੇ ਵਕੀਲ ਦੀਆਂ ਚਾਲਾਂ ਵਿਚ ਆ ਗਿਆ। ਉਹਨੇ ਸਾਈਕੀਆ ਸਾਹਮਣੇ ਸਿਰ ਝੁਕਾ ਦਿੱਤਾ। ਅਗਲੇ ਦਿਨ ਤੋਂ ਹੀ ਭੋਗ ਰਾਮ ਨੇ, ਆਪਣੇ ਇਸ ਨਵੇਂ ਕੰਮ ਦੀ ਜ਼ਿੰਮੇਵਾਰੀ ਪੂਰੀ ਤਰ੍ਹਾਂ ਸੰਭਾਲ ਲਈ। ਸੋਨਾਈਪਰੀਆ ਲੋਕਾਂ ਦੇ ਰਾਹੀਂ ਉਹ ਮੁੜ ਆਸ ਦੀ ਕਿਰਣ ਵੇਖਣ ਲਗ ਪਿਆ।

## ਦਸ

ਸੋਨਾਈ ਦੇ ਪਾਰ ਵਸਦੇ ਲੋਕਾਂ ਵਿਚੋਂ ਵਧੇਰੇ ਗਿਣਤੀ ਉਨ੍ਹਾਂ ਦੀ ਹੀ ਹੈ ਜਿਨ੍ਹਾਂ ਨੂੰ 'ੳ-ਅ' ਵੀ ਨਹੀਂ ਸੀ ਆਉਂਦਾ। ਅਜੇਹੇ ਲੋਕਾਂ ਦਾ ਵਿਸ਼ਵਾਸ ਜਿੱਤ ਕੇ ਗੱਲ ਕਰਨਾ ਸੌਖਾ ਹੈ। ਬੜੀਆਂ ਜਲਸੇ-ਸਭਾਵਾਂ ਹੋਈਆਂ। ਵਖੋ-ਵਖਰੀਆਂ ਪਾਰਟੀਆਂ ਦੇ ਲੋਕਾਂ ਨੇ, ਸੋਨਾਈਪਰੀਆ ਦੇ ਲੋਕਾਂ ਨੂੰ ਭਾਂਤ-ਭਾਂਤ ਦੀਆਂ ਗੱਲਾਂ ਦਸੀਆਂ। ਅਜੇਹੀਆਂ ਗੱਲਾਂ ਤਾਂ

ਸ਼ੁਰੂ ਵਿਚ ਹੀ ਦੱਸ ਦਿਤੀਆਂ ਗਈਆਂ ਸਨ ਕਿ ਵੋਟ ਦੇਣ ਲਈ ਕਿਹੜਾ ਬੰਦਾ ਠੀਕ ਹੈ, ਤੇ ਕਿਹੜੇ ਬੰਦੇ ਦੇਸ਼ ਦੀ ਉੱਨਤੀ ਲਈ ਵਧੇਰੇ ਕੰਮ ਕਰਨਗੇ। ਭਾਂਤ-ਭਾਂਤ ਦੀਆਂ ਸੈਂਕੜੇ ਗੱਲਾਂ ਸੁਣ ਕੇ ਸਿੱਧੇ-ਸਾਦੇ ਪੇਂਡੂ ਲੋਕਾਂ ਦੇ ਮਨ ਭਰਮ ਗਏ। ਸੋਨਾਈਪਰੀਆ ਲੋਕਾਂ ਨੂੰ 'ਰਾਜਨੀਤੀ' ਦੀ ਕੋਈ ਸਮਝ ਨਹੀਂ। ਕਿਸੇ ਸਮੇਂ ਜਦੋਂ 'ਗਾਂਧੀ ਰਾਜਾ' ਜਿਊਂਦੇ ਹੁੰਦੇ ਸਨ ਉਦੋਂ ਇਸ ਦੀ ਸਮਝ ਆ ਜਾਂਦੀ ਸੀ। ਹੁਣ ਤਾਂ ਉਨ੍ਹਾਂ ਦੀ ਹਾਲਤ ਦਿਨੋ-ਦਿਨ ਨਿਘਰਦੀ ਹੀ ਜਾ ਰਹੀ ਹੈ ਪਰ ਇਹਦੇ ਲਈ ਉਹ ਆਪਣੀ ਅਦੂਰ ਦਰਿਸ਼ਤਾ ਨੂੰ ਹੀ ਦੋਸ਼ ਦਿੰਦੇ ਹਨ।

ਸ਼ਿਲਾਂਗ ਦੀ ਸਭਾ ਲਈ ਤਿੰਨ ਬੰਦੇ ਖੜੇ ਹੋਏ ਹਨ। ਦੂਜੇ ਦੋ ਬੰਦੇ, ਸੰਜੀਵ ਬਰੂਆ ਤੇ ਲੋਕ ਨਾਥ ਤਾਮੁਲੀ ਹਨ।

ਸੰਜੀਵ ਬਰੂਆ ਦੀ ਪਾਰਟੀ ਵਿਚ ਬਹੁਤ ਵੱਡੀ ਗਿਣਤੀ ਵਿਚ ਬੰਦੇ ਸ਼ਾਮਲ ਹਨ। ਉਨ੍ਹਾਂ ਨੇ ਸੰਨ ਬਿਆਲੀ ਦੇ ਅੰਦੋਲਨ ਸਮੇਂ, ਇਸ ਤਰਾਈ ਦੇ ਇਲਾਕੇ ਵਿਚ ਬੜਾ ਕੰਮ ਕੀਤਾ ਸੀ। ਉਨ੍ਹਾਂ ਦੀ ਗ੍ਰਿਫ਼ਤਾਰੀ ਲਈ ਅੰਗਰੇਜ਼ੀ ਸਰਕਾਰ ਨੇ ਦਸ ਹਜ਼ਾਰ ਰੁਪਏ ਦਾ ਇਨਾਮ ਰਖਿਆ ਹੋਇਆ ਸੀ। ਜਦੋਂ ਉਹ ਉਨ੍ਹਾਂ ਦਿਨਾਂ ਵਿਚ ਰੂਪੋਸ਼ ਹੁੰਦੇ ਸਨ ਤਾਂ ਸੋਨਾਈ ਪਾਰ ਦੇ ਪਿੰਡਾਂ ਦੇ ਮੋਹਰੀ ਲੋਕਾਂ ਨਾਲ ਬੜੀ ਨੇੜਤਾ ਹੋ ਗਈ ਸੀ। ਇਲਾਕੇ ਦੇ ਲੋਕਾਂ ਦੇ ਮਨਾਂ ਵਿਚ ਅਜੇ ਵੀ ਉਨ੍ਹਾਂ ਦਾ ਪਿਆਰ ਮੌਜੂਦ ਹੈ। ਉਹ ਵੀ ਪਿੰਡਾਂ ਵਿਚ ਆਉਂਦੇ-ਜਾਂਦੇ ਰਹੇ ਹਨ। ਹੜ੍ਹ ਤੇ ਕਾਲ ਦੇ ਦਿਨਾਂ ਵਿਚ ਅਕਸਰ ਉਹੋ ਹੀ ਲੋਕਾਂ ਦਾ ਸਹਾਰਾ ਬਣਦੇ ਹਨ।

ਵੋਟਾਂ ਤੋਂ ਚਾਰ ਦਿਨ ਪਹਿਲਾਂ ਪਤਾ ਲਗਿਆ ਕਿ ਅਸਲੀ ਮੁਕਾਬਲਾ ਤਾਂ ਸੁਬੋਧ ਸਾਈਕੀਆ ਤੇ ਸੰਜੀਵ ਬਰੂਆ ਵਿਚਕਾਰ ਹੋਣਾ ਹੈ। ਸੰਜੀਵ ਬਰੂਆ ਦੀ ਪਾਰਟੀ ਦੇ ਬੰਦੇ ਕਹਿ ਰਹੇ ਹਨ, "ਏਸ ਵਾਰੀ ਤੁਸਾਂ ਲੋਕਾਂ ਦੇ ਵੋਟ ਦੀ ਤਾਕਤ ਨਾਲ ਹੀ ਸਰਕਾਰ ਬਦਲ ਜਾਏਗੀ। ਤੁਹਾਡੇ ਦੁਖ ਮਿਟ ਜਾਣਗੇ। ਸੁਬੋਧ ਸਾਈਕੀਆ ਨੂੰ ਵੋਟ ਦੇ ਕੇ ਤੁਸੀਂ ਗ਼ਲਤੀ ਨਾ ਕਰਨਾ। ਤੁਹਾਨੂੰ ਪਤਾ ਹੈ ਇਹ ਸਾਈਕੀਆ ਸਾਹਬ, ਗਿਣ-ਮਿਥ ਕੇ ਹੀ ਜੇਲ ਗਏ ਸਨ। ਕਹਿੰਦੇ ਹਨ, ਜੇਲ ਵਿਚ ਉਨ੍ਹਾਂ ਨੂੰ ਖਾਣ ਲਈ ਘਿਓ ਤੇ ਮੱਖਣ ਮਿਲਦਾ ਹੁੰਦਾ ਸੀ। ਤੇ ਸਾਡੇ ਸੰਜੀਵ ਬਰੂਆ ? ਉਨ੍ਹਾਂ ਨੂੰ ਤਾਂ ਅੰਗਰੇਜ਼ ਸ਼ੇਰ ਵੀ ਨਹੀਂ ਸਨ ਫੜ ਸਕੇ, ਉਹੋ......"

ਸੁਬੋਧ ਸਾਈਕੀਆ ਦੀ ਪਾਰਟੀ ਦੇ ਬੰਦਿਆਂ ਨੇ ਲੋਕਾਂ ਨੂੰ ਸਮਝਾਇਆ, "ਸਾਥੀਓ, ਏਸ ਵਾਰੀ ਜਿੱਤ ਕੇ ਸਾਈਕੀਆ ਜੀ ਵਜ਼ੀਰ ਬਣਨਗੇ। ਫੇਰ ਸਾਡੇ ਸੋਨਾਈਪਰੀਆ ਲੋਕਾਂ ਦੇ ਸਭ ਕਸ਼ਟ ਕਟੇ ਜਾਣਗੇ। ਬੰਨ੍ਹ ਬਣਨਗੇ, ਪੁਲ ਬਣਨਗੇ, ਸਕੂਲ ਬਣਨਗੇ। ਸੋਨਾਈਪਰੀਆ ਲੋਕਾਂ ਨੂੰ ਚੰਗੀਆਂ ਚੰਗੀਆਂ ਨੌਕਰੀਆਂ ਮਿਲਣਗੀਆਂ। ਸੰਜੀਵ ਬਰੂਆ ਤਾਂ ਇਕ ਕਮਜ਼ੋਰ ਪਾਰਟੀ ਦੇ ਮੈਂਬਰ ਸਨ। ਉਨ੍ਹਾਂ ਤੁਹਾਡਾ ਕੀ ਸੰਵਾਰ ਦੇਣਾ ਹੈ ?

ਸ਼ਿਲਾਂਗ ਵਿਚ ਆਪਣਾ ਭੱਤਾ ਲਈ ਜਾਣਗੇ ਤੇ ਬੈਠੇ ਰਹਿਣਗੇ।......"

ਸੋਨਾਈਪਰੀਆ ਪਿੰਡਾਂ ਦੇ ਲੋਕਾਂ ਨੇ ਇਹ ਪੰਜ ਵਰ੍ਹੇ ਗ਼ਰੀਬੀ ਤਾਂ ਜ਼ਰੂਰ ਕੱਟੀ ਸੀ, ਪਰ ਉਨ੍ਹਾਂ ਵਿਚ ਏਕਤਾ ਪੂਰੀ ਸੀ। ਬ੍ਰਾਹਮਣ ਲੋਕ ਲਾਲੁੰਗ ਲੋਕਾਂ ਨੂੰ (ਅਸਾਮ ਦੇ ਤਰਾਈ ਦੇ ਇਲਾਕੇ ਵਿਚ ਵਸਦਾ ਇਕ ਕਬੀਲਾ) ਨੀਚ ਸਮਝਦੇ ਸਨ। ਇਹ ਗੱਲ ਵੀ ਹੁਣੇ ਹੀ ਉਨ੍ਹਾਂ ਦੇ ਦਿਮਾਗ਼ ਵਿਚ ਆਈ ਹੈ ਕਿ ਖਲਪੀਆ ਤੇ ਪਾਭਚਿਲਾ ਦੇ ਮੈਮਨਸਿੰਗੀ ਲੋਕ ਵਖਰੇ ਧਰਮ ਦੇ ਹਨ। ਬਹੁਤਿਆਂ ਨੂੰ ਇਸ ਗੱਲ ਦਾ ਵੀ ਹੁਣੇ ਹੀ ਪਤਾ ਲਗਿਆ ਹੈ ਕਿ ਕਲਿਤਾ ਜਾਤੀ ਵਿਚ ਵੀ ਪਾਣੀ ਕਲਿਤਾ, ਨਟ ਕਲਿਤਾ, ਕੁਮਾਰ ਕਲਿਤਾ, ਸੋਨਾਰ ਕਲਿਤਾ ਆਦਿ ਵੱਖ-ਵੱਖ ਪੱਧਰ ਹਨ।

ਭੋਗ ਰਾਮ ਵੋਟਾਂ ਦੀ ਲੜਾਈ ਵਿਚ ਪੂਰੀ ਤਰ੍ਹਾਂ ਹਿੱਸਾ ਲੈਣ ਲਗ ਪਿਆ ਹੈ। ਮਿੱਠੀਆਂ ਮਿੱਠੀਆਂ ਗੱਲਾਂ ਕਰਨ ਲਗ ਪਿਆ ਹੈ। ਉਹ ਹੁਣ ਸਰਦਾ-ਪੁੱਜਦਾ ਤਕੜਾ ਬੰਦਾ ਬਣ ਗਿਆ ਹੈ। ਇਨ੍ਹਾਂ ਦਿਨਾਂ ਲਈ ਸੁਬੋਧ ਸਾਈਕੀਆ ਨੇ ਉਹਨੂੰ ਇਕ ਜੀਪ ਵੀ ਲੈ ਕੇ ਦਿਤੀ ਹੈ। ਉਹਦੇ ਅਧੀਨ ਖ਼ਾਸੇ ਕਨਵੈਸਰ ਕੰਮ ਕਰ ਰਹੇ ਹਨ। ਉਸ ਨੇ, ਸੁਬੋਧ ਸਾਈਕੀਆ ਨੂੰ ਕਹਿ ਕੇ, ਉਨ੍ਹਾਂ ਨੂੰ ਇਕ ਇਕ ਸਾਈਕਲ ਵੀ ਦੁਆ ਦਿਤਾ ਹੈ ਤੇ ਖ਼ਰਚ-ਪੱਠੇ ਲਈ ਪੈਸੇ ਵੀ ਦੁਆ ਦਿਤੇ ਹਨ। ਇਹ ਗੱਲ ਵੀ ਉਨ੍ਹਾਂ ਨੂੰ ਸਮਝਾ ਦਿਤੀ ਹੈ ਕਿ ਲੋਕਾਂ ਨੂੰ ਕੀ ਕੁਝ ਤੇ ਕਿੰਜ ਕਹਿਣਾ ਚਾਹੀਦਾ ਹੈ। ਉੱਤਰ ਪਾਰ ਮੋਟਰ ਨਹੀਂ ਜਾ ਸਕਦੀ, ਇਸੇ ਲਈ ਉਥੇ ਵਧੇਰੇ ਸਮਾਂ ਲਗ ਰਿਹਾ ਹੈ। ਉਨ੍ਹਾਂ ਨੂੰ ਖਾਣ-ਪੀਣ ਦਾ ਵਕਤ ਵੀ ਨਹੀਂ ਮਿਲਦਾ। ਪਰ ਫੇਰ ਵੀ ਉਨ੍ਹਾਂ ਨੂੰ, ਇਸ ਇਲਾਕੇ ਵਿਚ ਫਿਰਨ-ਤੁਰਨ ਦਾ ਜਿਵੇਂ ਨਸ਼ਾ ਚੜ੍ਹਿਆ ਰਹਿੰਦਾ ਹੈ।

ਸੋਨਾਈਪਰੀਆ ਪਿੰਡ ਤਾਂ 'ਦੇਵ-ਘਈ' (ਤਾਂਡਵ ਨਾਚ ਵਰਗਾ ਇਕ ਨਾਚ) ਵਿਚ ਹੀ ਜਿਵੇਂ ਮਸਤ ਹੋਏ ਹੋਏ ਹਨ। ਬੇ-ਮੌਸਮੀ ਬਹਾਰ ਨੇ ਰਾਹਾਂ ਦੇ ਮਿੱਟੀ-ਘੱਟੇ ਵਿਚ ਮਹਿਕ ਪੈਦਾ ਕਰ ਕੇ ਜਾਨ ਪਾ ਦਿਤੀ ਹੈ। ਕੁਝ ਬੇਕਾਰ ਆਲਸੀ ਤੇ ਪਹਿਣ-ਪੱਚਰ ਕੇ ਲਟੋਰ ਫਿਰਨ ਵਾਲੇ ਮੁੰਡਿਆਂ-ਖੁੰਡਿਆਂ ਨੂੰ, ਗਣਤੰਤਰ ਦੇ ਅਧਿਕਾਰਾ ਦੀ ਜਿਵੇਂ ਸਮਝ ਹੀ ਹੁਣ ਆਈ ਹੈ। ਸ਼ਹਿਰ ਦੇ ਕਾਲੇ ਬਜ਼ਾਰ ਦੇ ਵਪਾਰੀ ਵੀ ਕੌਮ ਦੇ ਭਲੇ ਬਾਰੇ ਭਾਸ਼ਣ ਦਿੰਦੇ ਫਿਰਦੇ ਹਨ, ਸੁਬੋਧ ਸਾਈਕੀਆ ਦੇ ਨੈਤਿਕ ਗੁਣਾਂ ਦੇ ਪੁਲ ਬੰਨ੍ਹ ਰਹੇ ਹਨ। ਹਰ ਵੇਲੇ ਆਪਣੇ ਸੁਆਰਥ ਦੀ ਹੀ ਗੱਲ ਸੋਚਣ ਵਾਲੇ ਵਪਾਰੀ ਵੀ ਏਥੇ ਆ ਕੇ ਆਪਣੇ ਦਾਤੇ ਹੋਣ ਦਾ ਦਾਅਵਾ ਕਰ ਕੇ ਵਿਖਾਵਾ ਕਰ ਰਹੇ ਹਨ। 'ਸ਼ਾਈਲਾਕ' ਰੂਪੀ ਧਨਾਢ ਵਪਾਰੀ ਵੀ ਧਨ ਦੀਆਂ ਕਰੜੀਆਂ ਗੰਢਾਂ ਖੋਲ੍ਹ ਰਹੇ ਹਨ। ਵਡੇ ਤੋਂ ਵਡੇ ਹੰਕਾਰੀ ਬੰਦੇ ਵੀ, ਮਿੱਟੀ-ਘੱਟੇ ਤੇ ਚਿੱਕੜ ਵਿਚ ਰੁਲਦੇ ਮੈਲੇ-ਕੁਚੈਲੇ ਉਨ੍ਹਾਂ ਬੰਦਿਆਂ ਨੂੰ ਆਪਣੀਆਂ ਮੋਮੋਠਗਣੀਆਂ ਗੱਲਾਂ ਨਾਲ ਵਰਚਾ ਰਹੇ ਹਨ ਜਿਹੜਿਆਂ ਦਾ ਕੋਈ ਨਾਂ ਤਕ ਨਹੀਂ ਜਾਣਦਾ।

ਭੋਗ ਰਾਮ ਦੀ ਪਾਰਟੀ ਨੇ ਜਲਮਈ, ਰਾਈਡਿੰਗਿਆ ਤੇ ਚਾਬੁਕਧਰਾ ਪਿੰਡਾਂ ਦੇ ਲੋਕਾਂ ਦਾ ਮਨ ਬਦਲ ਲਿਆ ਹੈ। ਪਰ ਪਾਭਚਿਲਾ, ਕੁੰਜੀ ਤੇ ਬੋਰਬੋਰੀ ਵਿਚ ਮੁਕਾਬਲਾ ਬੜਾ ਸਖ਼ਤ ਹੈ। ਇਸ ਇਲਾਕੇ ਵਿਚ ਧਨੰਜੈ ਦੀ ਬੜੀ ਚਲਦੀ ਹੈ। ਏਥੋਂ ਦੇ ਲੋਕ ਉਸ ਤੋਂ ਬਿਨਾਂ ਕਿਸੇ ਦੀ ਗੱਲ ਨਹੀਂ ਮੰਨਦੇ। ਸੋਨਾਈ ਦੇ ਉੱਤਰੀ ਇਲਾਕੇ ਦੇ ਲੋਕਾਂ ਲਈ ਉਹ ਦੇਵਤਾ ਹੈ। ਬੀਮਾਰੀ ਵਿਚ ਉਹ ਉਨ੍ਹਾਂ ਦਾ ਇਲਾਜ ਕਰਦਾ ਹੈ; ਮੁਸੀਬਤ ਵੇਲੇ ਉਨ੍ਹਾਂ ਦੀ ਮਦਦ ਕਰਦਾ ਹੈ। ਉਹਦੇ ਲਈ ਸਭ ਇਕ-ਸਾਰ ਹਨ। ਇਸ ਤੋਂ ਵਧੇਰੇ ਸੋਨਾਈਪਰੀਆ ਲੋਕਾਂ ਨੂੰ ਹੋਰ ਚਾਹੀਦਾ ਵੀ ਕੀ ਹੈ ? ਸਾਰਿਆਂ ਨੂੰ ਇਕੱਠੇ ਕਰ ਕੇ ਧਨੰਜੈ ਨੇ ਕਿਹਾ, "ਭਰਾਵੋ, ਇਹ ਗੱਲ ਚੇਤੇ ਰਖਿਓ ਕਿ ਚਮਕਣ ਵਾਲੀ ਹਰ ਸ਼ੈ ਸੋਨਾ ਨਹੀਂ ਹੁੰਦੀ। ਆਪਾਂ ਅਜੇਹੇ ਲੋਕਾਂ ਦੀ ਚੋਣ ਕਰਨੀ ਹੈ ਜਿਹੜੇ ਆਪਣੇ ਆਪ ਨੂੰ ਜਨਤਾ ਦੇ ਬੰਦੇ ਸਮਝਦੇ ਹਨ ਤੇ ਜਨਤਾ ਦੇ ਦੁਖ ਨੂੰ ਆਪਣਾ ਦੁਖ ਸਮਝਦੇ ਹਨ। ਜਿਹੜੇ ਲੋਕ ਖੜੇ ਹੋਏ ਹਨ, ਉਨ੍ਹਾਂ ਵਿਚੋਂ ਸੰਜੀਵ ਬਰੂਆ ਹੀ ਸਭ ਤੋਂ ਲਾਇਕ ਬੰਦੇ ਹਨ। ਉਨ੍ਹਾਂ ਦਾ ਨਿਸ਼ਾਨਾ ਵੀ ਸੱਚਾ ਹੈ ਤੇ ਨਿਸ਼ਾਨੇ ਦੀ ਪ੍ਰਾਪਤੀ ਦੇ ਢੰਗ ਵੀ ਸੱਚੇ ਹਨ। ਸਾਈਕੀਆ ਦਾ ਨਿਸ਼ਾਨਾ ਵੀ ਸੱਚਾ ਹੋ ਸਕਦਾ ਹੈ, ਪਰ ਇਸ ਦੀ ਪ੍ਰਾਪਤੀ ਦੇ ਢੰਗ ਸੱਚੇ ਨਹੀਂ ਹਨ। ਅਜੇਹੇ ਲੋਕ ਦੇਸ਼ ਦਾ ਭਲਾ ਨਹੀਂ ਕਰ ਸਕਦੇ।"

ਲੋਕਾਂ ਉਹਦੀ ਹਾਂ 'ਚ ਹਾਂ ਮਿਲਾ ਦਿਤੀ। ਇਕ ਸਾਧਾਰਨ ਪਰਦੇਸੀ ਮੁੰਡੇ ਦੀ ਇਕੋ ਹੀ ਗੱਲ ਨਾਲ ਲੋਕ ਇਕ-ਮੁੱਠ ਹੋ ਗਏ। ਵਡਾ ਜ਼ੋਰਾਵਰ ਤੇ ਕਹਿੰਦਾ-ਕਹਾਉਂਦਾ ਸਾਈਕੀਆ, ਡਾਂਵਾਂਡੋਲ ਹੋਇਆ, ਗਿਣਤੀਆਂ-ਮਿਣਤੀਆਂ ਵਿਚ ਪੈ ਗਿਆ। ਭੋਗ ਰਾਮ ਦੇ ਦਿਲ ਵਿਚ ਤੂਫ਼ਾਨ ਉਠ ਖੜੋਤਾ। ਉਸ ਸੋਚਿਆ, ਲੋਕਾਂ ਨੂੰ ਸਮਝਾਉਣਾ ਕਿੰਨਾ ਮੁਸ਼ਕਲ ਕੰਮ ਹੈ। ਤੇ ਰਹਿੰਦੀ ਕਸਰ, ਧਨੰਜੈ ਨੇ ਪੂਰੀ ਕਰ ਦਿਤੀ ਹੈ। ਉਹ ਉਸ ਨਾਲ ਦੁਸ਼ਮਣੀ ਕਮਾ ਰਿਹਾ ਹੈ। ਉਹਨੂੰ ਉਸ ਨੇ ਆਪਣਾ ਭਰਾ ਹੀ ਸਮਝਿਆ ਸੀ। ਘਰ ਆਏ ਨੂੰ ਮੰਜੇ-ਪੀੜ੍ਹੇ ਉਤੇ ਬਹਾ ਕੇ ਚਾਹ-ਪਾਣੀ ਪਿਆਉਂਦਾ ਰਿਹਾ ਸੀ। ਪਰ ਹੁਣ ਓਹੋ ਧਨੰਜੈ ਭੋਗ ਰਾਮ ਲਈ ਜਮਰਾਜ ਬਣਿਆ ਖੜੋਤਾ ਹੈ। ਭੋਗ ਰਾਮ ਨੂੰ ਜਾਪਿਆ ਕਿ ਵੋਟ ਨਾਲ ਉਸਰਨ ਵਾਲਾ ਉਹਦਾ ਭਵਿੱਖ, ਸਿਰਫ਼ ਧਨੰਜੈ ਦੀ ਮਿਹਰਬਾਨੀ ਨਾਲ ਹੀ ਮਿੱਟੀ-ਘੱਟੇ 'ਚ ਰੁਲ ਜਾਏਗਾ। ਇਹ ਸੱਚੀ ਗੱਲ ਹੀ ਹੈ ਕਿ ਪਰਦੇਸੀ ਬੰਦੇ ਦਾ ਕੋਈ ਭਰੋਸਾ ਨਹੀਂ ਹੁੰਦਾ। ਲੋਕ ਐਵੇਂ ਤਾਂ ਨਹੀਂ ਕਹਿੰਦੇ, 'ਬੋਲਣਿਆਂ ਨੇ ਬੋਲ ਵਿਗਾੜੇ, ਮਿੰਨ੍ਹਿਆਂ ਨੇ ਪਿੰਡ ਉਜਾੜੇ।'

ਸੁਬੋਧ ਸਾਈਕੀਆ ਵੀ ਪਾਭਚਿਲਾ ਗਏ ਸਨ। ਭੋਗ ਰਾਮ ਉਨ੍ਹਾਂ ਦਾ ਇਕ ਵੀ ਭਰਵਾਂ ਜਲਸਾ ਨਹੀਂ ਕਰਵਾ ਸਕਿਆ। ਕਹਿੰਦੇ ਹਨ, ਪਿੰਡ ਦੇ ਗਭਰੂਆਂ ਨੇ, ਸਾਈਕੀਆ ਤੇ ਭੋਗ ਰਾਮ ਦੀ ਬੇ-ਇੱਜ਼ਤੀ ਵੀ ਕੀਤੀ ਸੀ। ਸਾਈਕੀਆ ਨੂੰ ਧਨੰਜੈ

ਉਤੇ ਗ਼ੁੱਸਾ ਆਇਆ। ਪਰ ਕਹਿ ਕੁਝ ਨਹੀਂ ਸਕਿਆ। ਇਹ ਤਾਂ ਉਨ੍ਹਾਂ ਲਈ ਜਨਤਾ ਦੀ ਚਰਨ-ਧੂੜ ਮੱਥੇ ਨੂੰ ਲਾਉਣ ਦਾ ਵੇਲਾ ਹੈ। ਉਨ੍ਹਾਂ ਦੇ ਮਨ ਵਿਚ ਜ਼ਹਿਰੀਲੀ ਕੁੜੱਤਣ ਸੀ। ਪਰ ਫੇਰ ਵੀ ਮੂੰਹ ਵਿਚ ਖੰਡ-ਮਿਸਰੀ ਘੋਲਦਿਆਂ, ਧਨੰਜੈ ਨੂੰ ਆਪਣੇ ਵਲ ਕਰਨ ਦਾ ਯਤਨ ਕਰਨ ਦੇ ਬਾਵਜੂਦ ਵੀ ਉਹ ਸਫਲ ਨਹੀਂ ਹੋ ਸਕੇ। ਸ਼ਾਇਦ ਧਨੰਜੈ ਨੇ ਏਥੋਂ ਤਕ ਵੀ ਉਨ੍ਹਾਂ ਨੂੰ ਕਿਹਾ ਸੀ, "ਸਾਰਿਆਂ ਨੂੰ ਖ਼ਰੀਦਿਆ ਨਹੀਂ ਜਾ ਸਕਦਾ ਹੁੰਦਾ ਸਾਈਕੀਆ ਜੀ। ਤੁਹਾਨੂੰ ਆਪਣੀ ਤਾਕਤ ਦਾ ਨਸ਼ਾ ਹੈ। ਤੁਸੀਂ ਸਾਡੇ ਏਸ ਇਲਾਕੇ ਵਿਚ ਪਾਪ ਬੀਜਣ ਆਏ ਹੋ।"

ਇਹ ਗੱਲ ਸੱਚੀ ਵੀ ਹੈ। ਦੋ ਦਿਨ ਪਹਿਲਾਂ ਉਹ ਮੋਰਾਪੁਰ ਵਲ ਗਿਆ ਸੀ। ਮੁੰਡਿਆਂ ਦੇ ਇਕ ਟੋਲੇ ਨੇ ਉਸ ਨੂੰ ਘੇਰ ਲਿਆ। ਮੁੰਡੇ ਉਹਨੂੰ ਗਾਲ੍ਹਾਂ ਦੇਣੋਂ ਵੀ ਨਹੀਂ ਸਨ ਟਲੇ। ਇਕ ਨੇ ਤਾਂ ਉਹਦੀ ਕਮੀਜ਼ ਦਾ ਗਲਮਾ ਵੀ ਫੜ ਲਿਆ ਸੀ। ਪਰ ਇਨ੍ਹਾਂ ਮੁੰਡਿਆਂ ਦੇ ਮਾਪਿਆਂ ਲਈ ਧਨੰਜੈ ਵੀ ਆਪਣੇ ਪੁੱਤਾਂ ਵਰਗਾ ਹੀ ਹੈ। ਸੁਬੋਧ ਸਾਈਕੀਆ ਤੋਂ ਪੈਸੇ ਲੈ ਕੇ, ਇਹ ਸਾਰੇ ਮੁੰਡੇ ਜਿਵੇਂ ਗੁੰਡੇ ਬਣ ਗਏ ਹਨ। ਮਾਰਵਾੜੀਏ ਕੋਲੋਂ ਸਾਈਕਲ ਲੈ ਕੇ ਇਹ ਵੱਡਿਆਂ ਦੀ ਇੱਜ਼ਤ ਦਾ ਖ਼ਿਆਲ ਵੀ ਭੁਲ-ਭੁਲਾ ਗਏ ਹਨ। ਸ਼ਰਾਬਾਂ ਪੀਂਦੇ ਹਨ। ਪੈਸਾ ਹਜ਼ਮ ਕਰਨਾ ਵੀ ਇਨ੍ਹਾਂ ਨੇ ਸਿਖ ਲਿਆ ਹੈ। ਸੁਬੋਧ ਸਾਈਕੀਆ ਦੀ ਚਤਰਾਈ ਦਾ ਕੁਝ ਨਹੀਂ ਸੀ ਵੱਟਿਆ ਗਿਆ। ਸੋਨਾਈ ਪਾਰ ਦੇ ਇਲਾਕੇ ਵਿਚ ਪਾਪ ਆ ਵੜਿਆ ਹੈ।

ਜਿੰਦੇ ਚੋਣ ਹੋਣੀ ਸੀ, ਉਸ ਤੋਂ ਇਕ ਦਿਨ ਪਹਿਲਾਂ ਪਾਭਚਿਲਾ ਵਿਚ ਇਕ ਬੜੀ ਵਡੀ ਘਟਨਾ ਵਾਪਰ ਗਈ। ਮਿਡਲ ਸਕੂਲ ਦੇ ਸਾਹਮਣੇ ਇਕ ਬੋਹੜ ਹੈ। ਇਹਦੀ ਛਾਵੇਂ ਦੁਪਹਿਰੇ, ਤੀਜੇ ਪਹਿਰ ਪਿੰਡ ਦੇ ਲੋਕ 'ਕੱਠੇ ਹੋ ਕੇ ਬੈਠਦੇ ਤੇ ਦੁਖ-ਸੁਖ ਦੀਆਂ ਗੱਲਾ ਕਰਦੇ ਹਨ। ਅੱਜ ਬੋਹੜ ਦੇ ਮੁੱਢ ਉਤੇ, ਹਰ ਕਿਸਮ ਦੇ ਚੋਣ-ਇਸ਼ਤਿਹਾਰ ਲਗੇ ਹੋਏ ਹਨ :

"......ਜੈ ਹੋਵੇ, ਜਨਤਾ ਦੀ ਜੈ।" "......ਨੂੰ ਵੋਟ ਦੇ ਕੇ ਨਿਸਚਿੰਤ ਹੋ ਜਾਓ।' "......ਨੂੰ ਵੋਟ ਪਾਓ, ਦੇ ਕੇ ਹੋਕਾ। ਜਨਤਾ ਬਦਲਾਏ ਬੋਕਾ।।" "......ਬਕਸ ਹੈ ਕਲਪ-ਰੁੱਖ। ਜਨਤਾ ਵਿਚੋਂ ਹੀ ਹਨ ਨਿਕਲਣੇ ਛੋਟੇ-ਵਡੇ ਮਨੁੱਖ।।"......ਆਦਿ। ਉਥੇ ਭੋਗ ਰਾਮ ਨੇ ਵੀ ਇਕ ਵਡਾ ਸਾਰਾ ਇਸ਼ਤਿਹਾਰ ਲਾ ਦਿਤਾ ਸੀ। ਉਥੇ ਹੀ ਕੁਝ ਨੌਜਵਾਨ ਮੁੰਡੇ ਖੜੋਤੇ ਸਨ। ਉਨ੍ਹਾਂ ਨੂੰ ਗ਼ੁੱਸਾ ਆ ਗਿਆ। ਉਨ੍ਹਾਂ ਨੇ ਇਸ਼ਤਿਹਾਰ ਪਾੜ ਸੁੱਟਿਆ। ਇਹ ਵੇਖ ਕੇ ਉਸੇ ਵੇਲੇ ਭੋਗ ਰਾਮ ਦੇ ਸਾਥੀ ਵੀ ਉਹਦੇ ਕੋਲ ਆ ਗਏ। ਦੋਹਾਂ ਧੜਿਆਂ ਵਿਚ ਚੰਗੀ ਹਥੋਪਾਈ ਹੋਈ। ਲੱਤ-ਮੁੱਕੀ ਹੋਣ ਮਗਰੋਂ ਇੱਟਾਂ-ਰੋੜੇ ਵੀ ਚਲਣ ਲਗ ਪਏ। ਉਸੇ ਵੇਲੇ ਉਥੇ ਧਨੰਜੈ ਵੀ ਆ ਗਿਆ। ਉਹਨੂੰ ਵੇਂਹਦਿਆਂ ਹੀ ਪਿੰਡ ਦੇ ਮੁੰਡੇ ਲਾਂਭੇ ਹੋ ਗਏ। ਪਰ ਭੋਗ ਰਾਮ ਵਾਲਾ

ਟੋਲਾ ਗਾਲ੍ਹ-ਮੰਦਾ ਕਦਾ ਰਿਹਾ। ਧਨੰਜੈ ਨੇ ਵੇਖਿਆ, ਭੋਗ ਰਾਮ ਦੀ ਧੋਤੀ ਤੇ ਕਮੀਜ਼ ਪਾਟ ਕੇ ਲੀਰਾਂ ਹੋ ਗਈ ਸੀ। ਦੰਦਾਂ ਵਿਚੋਂ ਲਹੂ ਵਗ ਰਿਹਾ ਸੀ। ਉਹਨੇ ਪਾਭਚਲਾ ਵਾਲੇ ਮੁੰਡਿਆਂ ਨੂੰ ਚੰਗੀ ਝਾੜ ਪਾਈ। ਉਹ ਸਾਰੇ ਚੁੱਪ ਕਰ ਕੇ ਨੀਵੀਂ ਪਾ ਗਏ। ਸਿਰਫ਼ ਇਕ ਜਣੇ ਨੇ ਨਾਲ ਦੇ ਨੂੰ ਕਿਹਾ, "ਆਪਾਂ ਪੱਕੇ ਜੰਦਰੇ ਜੜ ਆਏ ਆਂ। ਇਹ ਹੁਣ ਦੋ ਦਿਨ ਤਾਂ ਸੋਨਾਈ ਦੇ ਪਰਲੇ ਪਾਰ ਜਾ ਨਹੀਂ ਸਕਦੇ। ਮੈਂ ਮਲਾਹਾਂ ਨੂੰ ਕਹਿ ਆਇਆਂ ਕਿ ਇਨ੍ਹਾਂ ਨੂੰ ਕਿਸੇ ਨੇ ਵੀ ਪਾਰ ਨਹੀਂ ਲੰਘਾਉਣਾ। ਵੇਖਿਓ ਹੁਣ ਇਨ੍ਹਾਂ ਸਾਰਿਆਂ ਦੀ ਇਥੇ ਕੀ ਦੁਰਦਸ਼ਾ ਹੁੰਦੀ ਏ।"

ਧਨੰਜੈ ਨੇ ਉਹਦੀ ਗੱਲ ਅਣਸੁਣੀ ਕਰ ਛੱਡੀ, ਤੇ ਗ਼ੁੱਸੇ ਨਾਲ ਭਰਿਆ-ਪੀਤਾ ਚੁੱਪ ਕਰਕੇ ਖੜੋਤਾ ਰਿਹਾ। ਉਹਨੂੰ ਸੱਚੀਂ ਫ਼ਿਕਰ ਪੈ ਗਿਆ ਸੀ। ਇਹ ਪੰਗਿਆਂ-ਹੱਥੇ ਮੁੰਡੇ ਸਗੋਂ ਹੋਰ ਮੁਸੀਬਤਾਂ ਖੜੀਆਂ ਕਰ ਰਹੇ ਹਨ। ਇਨ੍ਹਾਂ ਦੇ ਇੰਜ ਮਾਰ-ਕੁਟਾਈ ਕਰਨ ਨਾਲ ਸੰਜੀਵ ਬਰੂਆ ਦਾ ਨੁਕਸਾਨ ਹੀ ਹੋਵੇਗਾ। ਸਾਹਮਣੇ ਖੜੋਤੇ ਸਾਈਕਲ ਇਸ ਹਥੋਪਾਈ ਵਿਚ ਟੇਢੇ ਡਿਗ ਪਏ ਸਨ। ਇਹ ਸਾਰੇ ਭੋਗ ਰਾਮ ਦੀ ਪਾਰਟੀ ਦੇ ਬੰਦਿਆਂ ਦੇ ਸਨ! ਜਦੋਂ ਉਹ ਸਾਈਕਲ ਚੁਕ ਕੇ ਖੜੇ ਕਰਨ ਲਗਿਆ ਤਾਂ ਉਸ ਵੇਖਿਆ ਪਾਭਚਿਲਾ ਦੇ ਮੁੰਡਿਆਂ ਨੇ ਉਨ੍ਹਾਂ ਦੇ ਟਾਇਰਾਂ ਵਿਚੋਂ ਹਵਾ ਵੀ ਕਢ ਦਿਤੀ ਸੀ। ਇਕ ਦੀ ਤਾਂ ਕਾਠੀ ਹੀ ਲਾਹ ਕੇ ਲੈ ਗਏ ਸਨ। ਉਹਨੇ ਹੋਲੀ ਹੋਲੀ ਭੋਗ ਰਾਮ ਦੇ ਕੋਲ ਆ ਕੇ ਕਿਹਾ, "ਭਰਾ ਜੀ, ਮੈਨੂੰ ਖਿਮਾ ਕਰਨਾ। ਮੈਨੂੰ ਅਫ਼ਸੋਸ ਹੈ ਕਿ ਇਹ ਘਟਨਾ ਮੇਰੇ ਪਿੰਡ ਵਿਚ ਹੀ ਵਾਪਰੀ ਏ। ਇਹਦੇ ਲਈ ਮੈਂ......"

ਭੋਗ ਰਾਮ ਦੇ ਸੱਤੀਂ ਕਪੜੀਂ ਅੱਗ ਲਗ ਗਈ। ਉਹ ਗੱਲ ਸਹਾਰਨ ਵਾਲਾ ਬੰਦਾ ਨਹੀਂ ਸੀ ਕੜਕ ਕੇ ਬੋਲਿਆ, "ਸਾਲਾ, ਬਿਸ਼ਰਮ ਦੀ ਔਲਾਦ ਨਾ ਹੋਵੇ ਤਾਂ। ਹੁਣ ਉਤੋਂ ਸੁੱਕੇ ਪੋਚੇ ਮਾਰਨ ਲੱਗਿਐ ? ਆਪੇ ਪਹਿਲਾਂ ਇਨ੍ਹਾਂ ਨੂੰ ਚੁੱਕ ਕੇ ਗਲ ਪਾ ਦਿਤਾ ਹੁਣ ਧਰਮ-ਪੁੱਤਰ ਯੁਧਿਸ਼ਟਰ ਬਣਨ ਲਗਿਐ। ਕੋਈ ਗੱਲ ਨਹੀਂ, ਤੇਰੇ ਨਾਲ ਵੀ ਸਿੱਝ ਲਵਾਂਗੇ। ਮੈਂ ਵੀ ਜੇ ਭੋਗ ਰਾਮ ਹੋਇਆ ਤਾਂ ਇਸ ਦਾ ਬਦਲਾ ਲੈ ਕੇ ਛੱਡਾਂਗਾ।"

ਧਨੰਜੈ ਨੇ ਗ਼ੁੱਸਾ ਜ਼ਾਹਰ ਨਹੀਂ ਹੋਣ ਦਿੱਤਾ। ਉਹ ਇੰਜ ਬੋਲਿਆ ਜਿਵੇਂ ਕਿਸੇ ਹੋਰ ਬਦੇ ਨਾਲ ਗੱਲ ਕਰਦਾ ਹੋਵੇ। ਉਸ ਭੋਗ ਰਾਮ ਨੂੰ ਕਹਿ ਦਿੱਤਾ ਕਿ ਉਹ ਹੁਣੇ ਦਲੰਗ ਘਾਟ ਜਾ ਕੇ ਸੁਦਨਾ ਮਲਾਹ ਨੂੰ ਕਹਿ ਦੇਵੇਗਾ ਕਿ ਉਹ ਉਹਨਾਂ ਨੂੰ ਨਦੀਓਂ ਪਾਰ ਲਾ ਦੇਵੇ। ਪਰ ਇਹਦਾ ਵੀ ਭੋਗ ਰਾਮ ਉਤੇ ਕੋਈ ਅਸਰ ਨਹੀਂ ਹੋਇਆ। ਉਸ ਧਨੰਜੈ ਪ੍ਰਤੀ ਕੋਈ ਕ੍ਰਿਤਗਤਾ ਨਾ ਵਿਖਾਈ। ਇਸ ਦਾ ਕਾਰਨ ਇਹ ਸੀ ਕਿ ਉਹਨੂੰ ਇਸ ਗੱਲ ਦਾ ਪੂਰਾ ਵਿਸ਼ਵਾਸ ਸੀ ਕਿ ਉਹ ਆਪ ਹੀ ਘਾਟਵਾਈ ਨੂੰ ਵਧੇਰੇ ਪੈਸੇ ਦੇ ਕੇ ਕਿਸ਼ਤੀ ਲਿਜਾਣ ਲਈ ਮਜਬੂਰ ਕਰ ਸਕਦਾ ਹੈ। ਸ਼ਾਮ

ਨੂੰ ਦਲੰਗ ਘਾਟ ਉਤੇ ਧਨੰਜੈ ਤੇ ਭੋਗ ਰਾਮ ਫੇਰ ਮਿਲੇ। ਧਨੰਜੈ ਨੇ ਹੀ ਉਸ ਨੂੰ ਪਹਿਲਾਂ ਆਵਾਜ਼ ਮਾਰੀ। ਭੋਗ ਰਾਮ ਦਾ ਦਿਲ ਸ਼ਾਇਦ ਕੁਝ ਨਰਮ ਹੋ ਗਿਆ ਸੀ। ਉਸ ਪੁੱਛਿਆ, "ਸੰਜੀਵ ਬਰੂਆ ਦੇ ਹੱਕ ਵਿਚ ਏਨਾ ਕੰਮ ਕਰਕੇ ਤੂੰ ਕੀ ਖੱਟ ਲਏਂਗਾ ?"

ਧਨੰਜੈ ਨੇ ਬੜੀ ਨਿਮਰਤਾ ਨਾਲ ਕਿਹਾ, "ਮਨੁੱਖ ਸਾਰੇ ਕੰਮ ਨਫ਼ੇ ਨੁਕਸਾਨ ਲਈ ਹੀ ਤਾਂ ਨਹੀਂ ਕਰਦਾ। ਇਕ ਵਿਸ਼ੇਸ਼ ਨੀਤੀ ਉਤੇ ਚਲਣ ਵਾਲੇ ਲੋਕਾਂ ਪ੍ਰਤੀ ਮੇਰੇ ਮਨ ਵਿਚ ਸ਼ਰਧਾ ਹੈ। ਇਸ ਲਈ ਮੇਰਾ ਖ਼ਿਆਲ ਹੈ ਕਿ ਸੰਜੀਵ ਬਰੂਆ ਵਰਗੇ ਲੋਕਾਂ ਦੇ ਪ੍ਰਤੀਨਿਧ ਬਣਨ ਨਾਲ ਹੀ, ਗਣਤੰਤਰ ਮਜ਼ਬੂਤ ਹੋ ਸਕਦਾ ਹੈ।"

ਭੋਗ ਰਾਮ ਦੇ ਕੰਨਾਂ ਨੂੰ, ਗਣਤੰਤਰ ਅਜੀਬ ਜਿਹਾ ਸ਼ਬਦ ਲੱਗਿਆ। ਉਹਨੇ ਧਨੰਜੈ ਨਾਲ ਹੋਰ ਕੋਈ ਗੱਲ ਨਾ ਕੀਤੀ। ਉਸੇ ਦਿਨ ਸ਼ਾਮ ਨੂੰ, ਉਹ ਕਈ ਪਿੰਡਾਂ ਵਿਚ ਜਾ ਕੇ, ਲੋਕਾਂ ਨੂੰ ਸ਼ਰਾਬ ਪੀਣ ਲਈ ਚੋਖੇ ਪੈਸੇ ਵੰਡ ਆਇਆ। ਇਕ ਦੋ ਪਿੰਡਾਂ ਦੇ ਮੋਹਰੀਆਂ ਨੂੰ ਵੀ ਪੈਸੇ ਦੇ ਕੇ ਆਪਣੇ ਵਲ ਕਰ ਲਿਆ। ਸੁਬੋਧ ਸਾਈਕੀਆ ਦੇ ਹੁਕਮ ਅਨੁਸਾਰ ਦੋ ਪਿੰਡਾਂ ਵਿਚ, ਹਰ ਘਰ ਵਿਚ ਵੀ ਵੀਹ-ਵੀਹ ਰੁਪਈਏ ਵੰਡ ਦਿੱਤੇ। ਦੇਵਤਾ ਤੇ ਕੂੰਜੀ ਵਿਚ, ਸੰਜੀਵ ਬਰੂਆ ਨੇ ਜਿਹੜੇ ਏਜੰਟ ਬਣਾਏ ਸਨ, ਉਹ ਵੀ ਤਿੰਨ ਤਿੰਨ ਸੌ ਰੁਪਈਏ ਲੈ ਕੇ ਦੂਜੇ ਪਾਸੇ ਹੋ ਗਏ। ਰਾਤੋ-ਰਾਤ ਚੋਣ ਦਾ ਪਾਸਾ ਹੀ ਪਲਟ ਗਿਆ।

ਚੋਣ ਹੋ ਗਈ। ਸੁਬੋਧ ਸਾਈਕੀਆ ਗਿਆਰਾਂ ਸੌ ਉਨੰਜਾ ਵੋਟਾਂ ਨਾਲ ਜਿੱਤ ਗਿਆ। ਸੋਨਾਈ ਪਾਰ ਦੇ ਇਲਾਕੇ ਵਿਚ ਰੌਣਕਾਂ ਮੁੱਕ ਗਈਆਂ। ਭਾਵੇਂ ਹਾਲਤ ਮੁੜ ਪਹਿਲਾਂ ਵਰਗੇ ਹੀ ਹੋ ਗਏ ਸਨ, ਪਰ ਲੋਕ ਪਹਿਲਾਂ ਨਾਲੋਂ ਵਧੇਰੇ ਚਾਲਾਕ ਹੋ ਗਏ ਹਨ। ਉਹ ਸੁਆਰਥੀ ਹੋ ਗਏ ਹਨ। ਕੰਮ ਕਰਨ ਦੀ ਥਾਂ, ਉਹਨਾਂ ਨੂੰ ਹੁਣ ਭਾਸ਼ਣ ਦੇਣ ਤੇ ਗੱਲਾਂ ਕਰਨ ਵਿਚ ਵਧੇਰੇ ਸੁਆਦ ਆਉਂਦਾ ਹੈ। ਜਨਤਾ ਦੀ ਅਗਿਆਨਤਾ ਦਾ ਫ਼ਾਇਦਾ ਉਠਾ ਕੇ, ਭੋਗ ਰਾਮ ਵਰਗੇ ਲੋਕਾਂ ਦੀ ਇਕ ਨਵੀਂ ਸ਼੍ਰੇਣੀ ਪੈਦਾ ਹੋ ਗਈ ਹੈ। ਟੁੱਟਿਆ ਸਾਈਕਲ ਖਿੱਚੀ ਫਿਰਨ ਵਾਲਾ ਕੰਗਾਲ, ਭੋਗ ਰਾਮ, ਸਿਰਫ਼ ਪੰਦਰਾਂ ਦਿਨਾਂ ਦੇ ਅੰਦਰ-ਅੰਦਰ ਹੀ ਵੱਡਾ ਆਦਮੀ ਬਣ ਗਿਆ। ਸੁਬੋਧ ਸਾਈਕੀਆ ਨੇ, ਚੋਣਾਂ ਲਈ ਜਿਹੜੇ ਅੱਠ ਸੌ ਰੁਪਈਏ ਉਹਨੂੰ ਦਿਤੇ ਸਨ, ਉਹ ਸਾਰੇ ਉਸ ਆਪਣੀ ਜੇਬ ਵਿਚ ਪਾ ਲਏ ਹਨ। ਦੋ ਥਾਵਾਂ ਉਤੇ ਥੀਏਟਰ-ਹਾਲ ਬਣਾਉਣ ਲਈ ਉਹਨੇ ਸਾਈਕੀਆ ਕੋਲੋਂ ਜਿਹੜਾ ਇਕ ਹਜ਼ਾਰ ਰੁਪਿਆ ਲਿਆ ਸੀ, ਉਹ ਵੀ ਉਸ ਨੇ ਹੀ ਰਖ ਲਿਆ ਹੈ।

ਫੇਰ ਫੱਗਣ ਤੋਂ ਪਹਿਲਾਂ ਹੀ, ਭੋਗ ਰਾਮ ਨੂੰ ਬਾਰਾਂ ਹਜ਼ਾਰ ਰੁਪਏ ਦਾ ਇਕ ਠੇਕਾ ਮਿਲ ਗਿਆ। ਕੰਮ ਸ਼ੁਰੂ ਕਰਨ ਤੋਂ ਪਹਿਲਾਂ ਹੀ, ਉਹਦਾ ਛੇ ਹਜ਼ਾਰ ਰੁਪਏ ਦਾ

'ਰਨਿੰਗ ਬਿਲ' ਮਨਜ਼ੂਰ ਹੋ ਗਿਆ ।

ਅੱਖ ਪਲਕਾਰੇ ਵਿਚ ਹੀ ਜਿਵੇਂ ਭੋਗ ਰਾਮ ਦੇ ਪੈਰ ਜੰਮ ਗਏ । ਸੋਨਾਈਪਰੀਆ ਹੁੰਦਿਆਂ ਵੀ ਉਹਦੇ ਮਨ ਵਿਚ ਇਹ ਖ਼ਿਆਲ ਨਹੀਂ ਸੀ ਆਇਆ ਕਿ ਉਹ ਨੀਤੀ ਤੇ ਧਰਮ ਸਭ ਕੁਝ ਛੱਡ-ਛੁਡਾ ਕੇ ਆਪਣਾ-ਆਪ ਗੁਆ ਬੈਠਾ ਹੈ ।

ਸਾਧਾਰਣ ਚੋਣ ਦੇ ਇਸ ਸਿੱਟੇ ਨੇ ਅਭਾਗੀ ਬਸੰਤੀ ਉਤੇ ਵੀ ਅਸਰ ਪਾਇਆ ਹੈ । ਉਸ ਨੂੰ ਪਤਾ ਲਗ ਗਿਆ ਹੈ ਕਿ ਵੋਟਾਂ ਦੇ ਝਗੜੇ ਕਰਕੇ ਹੁਣ ਧਨੰਜੈ ਤੇ ਭੋਗ ਰਾਮ ਦੇ ਸੰਬੰਧ ਚੰਗੇ ਨਹੀਂ ਰਹੇ ।

ਬਰਸਾਤ ਵਿਚ ਸੋਨਾਈ ਦੇ ਆਰ-ਪਾਰ ਪ੍ਰਕਿਰਤੀ ਦੀ ਸੁੰਦਰਤਾ ਵਧ ਗਈ ਹੈ । ਸੋਨਾਈ ਤੇ ਫੇਰ ਬਹਾਰ ਆ ਗਈ ਹੈ । ਖੇਤ-ਮੈਦਾਨ ਸਭ ਇਸ ਸੁੰਦਰਤਾ ਨਾਲ ਮਹਿਕ ਉਠੇ ਹਨ । ਸੁਰੀਲੀ ਸੋਨਾਈ ਦੇ ਪਾਰ ਕੋਇਲ ਤੇ ਕੇਤਕੀ ਦੇ ਮਿੱਠੇ ਗੀਤਾਂ ਵਿਚ, ਪਿਆਰ ਗੂੰਜ ਉੱਠਿਆ ਹੈ । ਟੇਸੂ ਨੇ ਸੋਨੇ ਦਾ ਹਾਰ ਪਹਿਨ ਲਿਆ ਹੈ । 'ਅਗਾਰ' (ਲਾਲ ਫੁੱਲਾਂ ਵਾਲਾ ਇਕ ਵੱਡਾ ਰੁੱਖ) ਦੇ ਪੱਤੇ ਵਧੇਰੇ ਸਾਵੇ ਹੋ ਗਏ ਹਨ । ਅਜਾਰ ਦੇ ਫੁੱਲਾਂ ਨਾਲ ਸੋਨਾਈ ਦਾ ਆਰ-ਪਾਰ ਅਮਰਾਵਤੀ ਦੇ ਬਣ ਵਰਗਾ ਜਾਪਦਾ ਹੈ । ਧਰਤੀ ਚੰਚਲ ਹੋ ਉਠੀ ਹੈ । ਸ਼੍ਰਿਸ਼ਟੀ ਦੇ ਗੁਝੇ ਭੇਤਾਂ ਨੇ ਧਰਤੀ ਨੂੰ ਰੰਗਲੀ ਬਣਾ ਦਿੱਤਾ ਹੈ । ਕਈ ਨਵੀਆਂ ਬਹੂਆਂ ਦੀ ਕੁੱਖ ਹਰੀ ਹੋਣ ਦੇ ਚਿੰਨ੍ਹ ਦਿੱਸਣ ਲਗ ਪਏ ਹਨ । ਏਸ ਬਰਸਾਤ ਵਿਚ ਪਤਾ ਨਹੀਂ ਕਿੰਨੀਆਂ ਮੁਟਿਆਰਾਂ ਦੇ ਤਨ ਮਨ ਦਾ ਮੇਲ ਹੋਇਆ ਹੈ । ਕੇਤਕੀ ਦੀ ਮਿੱਠੀ ਆਵਾਜ਼ ਨੇ, ਸ਼ਾਇਦ ਕਿੰਨੀਆਂ ਹੀ ਜਵਾਨ ਕੁੜੀਆਂ ਦਾ ਮਨ ਸੁੰਨਾ ਕਰ ਦਿੱਤਾ ਹੈ ।

ਕਿਰਸਾਣ ਨੇ ਵਰਖਾ ਰੁੱਤ ਦਾ ਸੁਆਗਤ ਕੀਤਾ । ਹਲ ਦੇ ਫਾਲੇ ਨੇ ਧਰਤੀ ਦੀ ਹਿੱਕ ਦੁਫਾੜ ਕਰਕੇ ਜਿਵੇਂ ਗੁਆਚੀ ਸੀਤਾ ਨੂੰ ਲਭਿਆ । ਉਪਜਾਊ ਜ਼ਮੀਨ ਵਿਚ ਫ਼ਸਲ ਉਗ ਆਈ । ਬਾਰ-ਕੋਈ-ਚਿਲਾ ਦੀ ਤੇਜ ਹਵਾ ਦੇ ਨਾਲ, ਝੋਨੇ ਤੇ ਪਟਸਨ ਦੇ ਪੌਦਿਆਂ ਨਾਲ ਹਰਿਆਲੀ ਹੋਈ ਤਰਾਈ ਦੀ ਧਰਤੀ ਜਿਵੇਂ ਨਚਣ, ਗਾਉਣ ਲਗ ਪਈ ਹੈ । ਸੋਨਾਈਪਰੀਆ ਲੋਕ ਭਵਿੱਖ ਦੇ ਰੰਗੀਨ ਸੁਪਨੇ ਵੇਖ ਰਹੇ ਹਨ ।

'ਬਿਹੂ' ਵਾਲੇ ਦਿਨ ਬਸੰਤੀ ਨੇ ਘਾਟ ਵਲੋਂ ਗੀਤ ਦੇ ਬੋਲ ਸੁਣੇ, "ਸ਼ੀਸ਼ੇ ਦਾ ਮਨ ਕੇਹਾ ਸਾਥੀ, ਸ਼ੀਸ਼ੇ ਦਾ ਮਨ ਕਿਹਾ ਸਾਥੀ । ਰਖ ਸਕਦਾ ਹਾਂ । ਮੈਂ ਪਾਣੀ ਦੀ ਭਰੀ ਹੋਈ ਚੂਲੀ, ਪਰ ਰਖ ਸਕਾਂ ਨਾ ਕਾਬੂ ਦਿਲ......"

ਉਹਦਾ ਮਨ ਉਦਾਸ ਹੋ ਗਿਆ । ਧਨੰਜੈ ਹੁਣ ਉਹਨਾਂ ਦੇ ਘਰ ਕਦੀ ਨਹੀਂ ਆਵੇਗਾ । ਕਹਿੰਦੇ ਹਨ, ਉਸ ਨੇ ਭੋਗ ਰਾਮ ਦੀ ਬੇ-ਇੱਜ਼ਤੀ ਕੀਤੀ ਸੀ । ਰਾਤੀਂ ਉਹ ਹੋਰ ਵਧੇਰੇ ਫ਼ਿਕਰਾਂ ਵਿਚ ਪੈ ਗਈ । 'ਸੋਰਾ-ਘਰ' ਵਿਚ, ਉਸ ਨੇ ਭਰਾ ਨੂੰ, ਕਿਸੇ ਕੋਲ

ਇਹ ਗੱਲ ਕਹਿੰਦਿਆਂ ਸੁਣ ਲਿਆ ਸੀ, "ਸੁਬੋਧ ਜੀ ਨੂੰ ਕਹਿ ਕੇ ਪਾਭਚਿਲਾ ਵਿਚ ਜੇ ਇਕ ਸਰਕਾਰੀ ਹਸਪਤਾਲ ਖੁਲ੍ਹਵਾ ਦਿੱਤਾ ਜਾਏ ਤਾਂ ਧਨੰਜੈ ਦੀ ਆਕੜ-ਫਾਕੜ ਕਿਧਰ ਜਾਏਗੀ ? ਕਿਸ ਗੱਲ ਦੇ ਸਿਰ ਉਤੇ ਆਪਣਾ ਵੱਡਪਣ ਵਿਖਾਏਗਾ ? ਜਦੋਂ ਹਸਪਤਾਲ ਵਿਚ ਡਾਕਟਰ ਆ ਗਏ ਤਾਂ ਉਹਦਾ ਹੋਮੋਪੈਥੀ ਦਾ ਕਾਰੋਬਾਰ ਉਂਜ ਹੀ ਠੱਪ ਹੋ ਜਾਏਗਾ। ਫੇਰ, ਜਿਵੇਂ ਕਿਧਰੋਂ ਖ਼ਾਲੀ ਹੱਥੀਂ ਧੱਕੇ ਖਾਂਦਾ ਆਇਆ ਸੀ, ਉਂਜ ਹੀ ਖ਼ਾਲੀ ਹੱਥੀਂ ਏਥੋਂ ਜਾਣਾ ਪਏਗਾ।

## ਗਿਆਰਾਂ

ਭੋਗ ਰਾਮ ਨੇ ਜਿਹੜਾ ਠੇਕੇ ਦਾ ਕੰਮ ਲਿਆ ਸੀ। ਉਹ ਬਰਸਾਤ ਦੇ ਵਿਚ-ਵਿਚ ਹੀ ਮੁੱਕ ਗਿਆ। ਪੈਸੇ ਉਹਨੇ ਚੋਖੇ ਕਮਾ ਲਏ। ਉਹਦੇ ਰੁਝੇਵੇਂ ਵੀ ਘਟ ਗਏ ਸਨ। ਰਿਹਾਇਸ਼ੀ ਮਕਾਨ ਨੂੰ ਠੀਕ ਕਰਵਾਉਣ ਲਈ ਇਹ ਵਰਖਾ ਦੀ ਰੁੱਤੇ ਧਰਮ-ਤੁਲ ਤੋਂ, ਸਾਲ ਦੀ ਲੱਕੜ ਦੀਆਂ ਬਲੀਆਂ ਦੇ ਦੋ ਗੱਡੇ ਲਿਆ ਕੇ ਰਖ ਲਏ ਉਹਦੀ ਸਲਾਹ ਹੈ ਕਿ 'ਬਰ ਘਰ' (ਰਹਿਣ ਵਾਲਾ ਕਮਰਾ) ਤੇ 'ਸੋਰਾ ਘਰ' ਦੋਹਾਂ ਨੂੰ ਢਾਹ ਕੇ ਏਥੇ ਇਕ ਵਧੀਆ ਕੋਠੀ ਬਣਾਏਗਾ। ਉਹਦਾ ਖ਼ਿਆਲ ਸੀ ਕਿ ਸਿਆਲ ਚੜ੍ਹਦਿਆਂ ਹੀ ਕੰਮ ਸ਼ੁਰੂ ਕਰਵਾ ਦੇਵੇਗਾ। ਹੁਣ ਉਹਦੇ ਲਈ ਹੋਰ ਕੋਈ ਖ਼ਾਸ ਸਮੱਸਿਆ ਨਹੀਂ ਸੀ ਰਹਿ ਗਈ। ਭੈਣ ਨੂੰ ਕਿਸੇ ਚੰਗੇ ਮੁੰਡੇ ਦੇ ਲੜ ਲਾ ਕੇ ਤੋਰ ਦੇਵੇ ਤਾਂ ਉਹਦੀਆਂ ਸਾਰੀਆਂ ਜ਼ਿੰਮੇਵਾਰੀਆਂ ਪੂਰੀਆਂ ਹੋ ਜਾਣਗੀਆਂ।

ਅਖ਼ੀਰ ਗੱਲ ਉਹੋ ਹੋਈ ਜਿਸ ਦਾ ਬਸੰਤੀ ਨੂੰ ਏਨੇ ਚਿਰ ਤੋਂ ਸ਼ੱਕ ਸੀ। ਇਕ ਦਿਨ ਭੋਗ ਰਾਮ ਭਰਿਆ-ਪੀਤਾ ਘਰ ਆਇਆ। ਜਦੋਂ ਪਤਨੀ ਨੇ ਉਹਨੂੰ ਗ਼ੁੱਸੇ ਦਾ ਕਾਰਨ ਪੁੱਛਿਆ ਤਾਂ ਉਹਦਾ ਪਾਰਾ ਹੋਰ ਚੜ੍ਹ ਗਿਆ।

"ਬਸ ਤਰੂ, ਹੁਣ ਤੁਹਾਡੇ ਉਤੇ ਇਤਬਾਰ ਕਰਨਾ ਵੀ ਛੱਡ ਦਿਆਂ ? ਦਿਨ ਰਾਤ ਤੁਸਾਂ ਮੇਰੀ ਜਾਨ ਸੂਲੀ ਉਤੇ ਟੰਗੀ ਹੋਈ ਏ। ਹਰ ਵੇਲੇ ਕਹਿੰਦੀਆਂ ਰਹਿੰਦੀਆਂ ਹੋ ਕਿ ਬੂਹੇ ਬੈਠੀ ਧੀ, ਹੱਥੀਂ ਦੁੱਧ ਪਿਆ ਕੇ ਪਾਲੇ ਸੱਪ ਵਰਗੀ ਹੁੰਦੀ ਏ।"

"ਕੀ ਬੋਲੀ ਜਾਂਦੇ ਓ ? ਚੱਜ ਨਾਲ, ਸਿੱਧੀ ਗੱਲ ਕਿਉਂ ਨਹੀਂ ਦਸਦੇ ?"

"ਦੱਸਾਂ ਕੀ, ਜੋ ਮੈਂ ਸੁਣਿਆਂ ਹੈ, ਉਸ ਉਤੇ ਸੱਚ ਨਹੀਂ ਆਉਂਦਾ।"

"ਅਜੇਹੀ ਕਿਹੜੀ ਗੱਲ ਤੁਸਾਂ ਸੁਣੀਂ ਏਂ ?"

"ਇਹ ਲੋਹੜੇ ਦੀ ਗੱਲ ਨਹੀਂ ਕਿ ਤੁਹਾਡੀਆਂ ਅੱਖਾਂ ਸਾਹਮਣੇ ਬਾਇਨਾ ਦੀ ਕੁੜੀ ਨੂੰ ਇਕ ਪਰਦੇਸੀ ਮੁੰਡਾ ਹੱਥ ਤੇ ਚੜ੍ਹਾ ਲਏ, ਤੇ ਤੁਸੀਂ ਅੱਖਾਂ ਮੀਟ ਰਖੋ ? ਮੈਨੂੰ ਤਾਂ ਤੁਹਾਡੀ ਚਾਲ ਦਾ ਪਤਾ ਹੀ ਹੁਣ ਲੱਗਿਐ। ਇਹ ਸਾਰੀ ਕਾਰਸਤਾਨੀ ਹੈ ਹੀ ਤੁਸਾਂ ਤੀਵੀਂਆਂ ਦੀ।"

"ਮੈਨੂੰ ਤਾਂ ਕੁਝ ਸਮਝ ਨਹੀਂ ਪੈ ਰਿਹਾ, ਤੁਸੀਂ ਕਹਿੰਦੇ ਕੀ ਓ ?"

"ਆਹੋ ਹੁਣ ਤਾਂ ਤੂੰ ਸਭ ਕੁਝ ਜਾਣਦਿਆਂ ਵੀ ਅਣਜਾਣ ਬਣੇਂਗੀ। ਇਹ ਤਾਂ ਤੀਵੀਂਆਂ ਦੇ ਵੱਸਫ਼ ਹੋਏ। ਇਸ ਗੱਲ ਦਾ ਸਭ ਨੂੰ ਪਤੈ ਕਿ ਉਹ ਕੁੱਤਾ ਧਨੰਜੈ, ਘਾਟ ਉਤੇ ਬਹਿ ਕੇ ਮੇਰੀ ਭੈਣ ਨਾਲ ਗੱਲਾਂ ਕਰਦਾ ਹੁੰਦਾ ਸੀ। ਚੰਪਕ ਮੇਘੀ ਨੇ ਪਰਲੇ ਕੰਢਿਓਂ ਉਹਨੂੰ ਆਪ ਵੇਖਿਐ। ਹਰੀ ਸਿੰਘ ਮੰਡਲ ਨੇ, ਭੋਇੰ ਮਿਣਨ ਜਾਂਦਿਆਂ ਉਹਨਾਂ ਦੀਆਂ ਗੱਲਾਂ ਸੁਣੀਆਂ ਹਨ। ਤੇਰੀਆਂ ਹੁਣ ਤਕ ਅੱਖਾਂ ਮੀਚੀਆਂ ਹੋਈਆਂ ਸਨ ? ਕੰਨਾਂ ਵਿਚ ਰੂੰ ਤੁੰਨੀ ਹੋਈ ਸੀ ਕਿ ਤੈਨੂੰ ਪਤਾ ਨਹੀਂ ਲੱਗਿਆ ? ਇਹ ਕਿਡੀ ਮਸੂਮ ਜੁਆਕੜੀ ਏ ਵਿਚਾਰੀ ! ਜਿਵੇਂ ਉਂਜ ਹੀ ਦੁਨੀਆਂ ਦੀ ਕੋਈ ਸਾਰ ਨਹੀਂ ਹੁੰਦੀ।"

"ਤੁਸੀਂ ਲੋਕਾਂ ਦੀਆਂ ਬਣਾਈਆਂ ਗੱਲਾਂ ਉਤੇ ਇਤਬਾਰ ਕਰ ਲਿਆ ਏ ?"

"ਕਿਉਂ ਮੇਰੇ ਦਿਮਾਗ਼ ਵਿਚ ਤੂੜੀ ਭਰੀ ਹੋਈ ਏ ਕਿ ਮੈਨੂੰ ਸੱਚ, ਝੂਠ ਦਾ ਏਨਾ ਵੀ ਪਤਾ ਨਹੀਂ ਲਗਦਾ ? ਨਾਲੇ ਤੂੰ ਉਹਦੇ ਵਿਆਹ ਦੀ ਵਕਾਲਤ ਏਸੇ ਕਰਕੇ ਹੀ ਕਰਦੀ ਸੀ ? ਕੁੜੀ ਪਿਆਰ-ਪੀਂਘਾਂ ਪਾਉਂਦੀ ਸੀ ਤੇ ਤੇਰੇ ਬੁੱਢੀ-ਖਹੁਢੀ ਦੇ ਦਿਲ ਵਿਚ ਲੂਹਰੀਆਂ ਉਠਦੀਆਂ ਸਨ। ਏਵੇਂ ਐ ਨਾ, ਜਦੋਂ ਗਿੱਦੜ ਦੀ ਮੌਤ ਆਉਂਦੀ ਏ ਤਾਂ ਵਿਹੜੇ ਦੀ ਮੁੰਨੀ ਨਾਲ ਜਾ ਖਹਿੰਦੈ।"

ਤਰੂ ਲਤਾ ਦੇ ਮੂੰਹੋਂ ਕੋਈ ਗੱਲ ਨਹੀਂ ਨਿਕਲੀ। ਰਾਤ ਨੂੰ ਵੀ ਉਹ ਗ਼ੁੱਸੇ ਨਾਲ ਰਿੱਝਦਾ ਰਿਹਾ। ਡਰ ਨਾਲ ਬੱਚੇ ਸਹਿਮੇ ਰਹੇ। ਬਸੰਤੀ ਨੂੰ ਵੀ ਸਾਰੀ ਰਾਤ ਨੀਂਦ ਨਹੀਂ ਆਈ।

ਸਵੇਰੇ ਉਸ ਨੇ ਮਾਂ ਨੂੰ ਸਾਰੀ ਗੱਲ ਦੱਸੀ। ਪਰ ਮਾਂ ਨੇ ਉਹਦੀ ਗੱਲ ਦੀ ਹਾਮੀ ਨਾ ਭਰੀ। ਉਹਨੂੰ ਕੋਈ ਦੋ ਵੀਹਾਂ ਵਰ੍ਹੇ ਪੁਰਾਣੀ ਗੱਲ ਚੇਤੇ ਆ ਗਈ। ਇਕ ਦਿਨ ਅਚਾਨਕ ਹੀ ਜਦੋਂ ਉਹਨੇ ਭੋਗ ਰਾਮ ਦੇ ਪਿਓ ਨੂੰ ਵੇਖਿਆ ਸੀ ਤਾਂ ਉਹਦੇ ਮਨ ਵਿਚ ਅਲੋਕਾਰ ਮੋਹ ਪੈਦਾ ਹੋ ਗਿਆ ਸੀ। ਇੰਜ ਜਾਪਿਆ ਸੀ ਜਿਵੇਂ ਵਣ ਦੀ ਹਿਰਨੀ ਨੂੰ ਪ੍ਰਭਾਤ ਦੀ ਪਹਿਲੀ ਸੁਰੰਗੀ ਕਿਰਨ ਦਿੱਸ ਪਈ ਹੋਵੇ। ਤੇ ਕੁਝ ਦਿਨਾਂ ਵਿਚ ਹੀ ਉਹਨੇ ਆਪਣੇ-ਆਪ ਨੂੰ ਮੋਹ ਦੇ ਜਾਲ ਵਿਚ ਫਸਾ ਲਿਆ ਸੀ। ਉਹਦੀ ਹਿੱਕ ਉਤੇ ਸਿਰ ਰਖ ਕੇ, ਖ਼ੁਸ਼ੀ ਦੇ ਹੰਝੂਆਂ ਨਾਲ, ਅੰਦਰਲੀ ਚੰਗਿਆੜੀ ਬੁਝਾ ਲਈ ਸੀ। ਤੇ ਫੇਰ ਇਕ ਦਿਨ ਉਹ ਵੀ ਜੀਵਨ ਵਿਚ ਆਏ ਪਹਿਲੇ ਮਰਦ ਨਾਲ,

ਚੁੱਪ ਕਰਕੇ ਸੋਨਾਈ ਦੇ ਕੰਢੇ-ਕੰਢੇ, ਤੁਰ ਆਈ ਸੀ। ਤੇ ਸੁਖੀ ਸੰਸਾਰ ਵਸਾਇਆ ਸੀ। ਉਹਨਾਂ ਵੇਲਿਆਂ ਵਿਚ ਸੋਨਾਈ ਵੀ ਪਿਆਰ ਦਾ ਮੁੱਲ ਸਮਝਦੀ ਹੁੰਦੀ ਸੀ। ਲੋਕ ਵੀ ਇਹਦਾ ਸਹੀ ਮੁੱਲ ਤਾਰਨਾ ਜਾਣਦੇ ਸਨ। ਪਰ ਹੁਣ ਕੇਹਾ ਸਮਾਂ ਆ ਗਿਆ ਹੈ। ਹੁਣ ਪਿਆਰ ਵਿਚ ਪਹਿਲਾਂ ਵਰਗੀ ਗੰਭੀਰਤਾ ਨਹੀਂ ਰਹੀ। ਅੱਜ ਕਲ੍ਹ ਦੇ ਇਨਸਾਨ ਪਿਆਰ ਨੂੰ ਚਾਲਬਾਜ਼ੀ ਹੀ ਸਮਝਦੇ ਹਨ।

ਉਹਨੇ ਸੋਚ-ਵਿਚਾਰ ਕੇ ਪੁੱਤਰ ਨੂੰ ਕਿਹਾ, "ਪਰ ਧਨੰਜੈ ਵਿਚ ਕੀ ਭੈੜ ਹੈ? ਉਹਦੇ ਵਰਗਾ ਲਾਇਕ ਮੁੰਡਾ ਮੈਨੂੰ ਤਾਂ ਹੋਰ ਕੋਈ ਨਹੀਂ ਦਿਸਦਾ। ਜੋੜੀ ਬੜੀ ਸੋਹਣੀ ਬਣੇਗੀ। ਇਸ ਵਿਚ ਫੇਰ ਕੁੜੀ ਦਾ ਕੀ ਕਸੂਰ ਹੋਇਆ? ਏਸ ਉਮਰ ਵਿਚ, ਇੰਜ ਮਨ ਥਿੜਕ ਹੀ ਜਾਂਦਾ ਹੁੰਦਾ ਏ।"

"ਮਾਂ, ਜੇ ਤੂੰ ਵੀ ਇਹੋ ਜਿਹੀਆਂ ਗੱਲਾਂ ਕਰਨ ਲਗ ਪਈ ਏਂ, ਤਾਂ ਸਾਡੇ ਦੇਸ਼ ਦੀ ਕੀ ਹਾਲਤ ਹੋਏਗੀ? ਮੈਂ ਧਨੰਜੈ ਦੀ ਰਗ-ਰਗ ਤੋਂ ਜਾਣੂੰ ਹਾਂ। ਉਹਨੇ ਘਾਟ ਘਾਟ ਦਾ ਪਾਣੀ ਪੀਤਾ ਹੋਇਐ। ਉਹ ਕੁੜੀ ਦਾ ਬੇੜਾ ਗ਼ਰਕ ਕਰਨ ਉਤੇ ਤੁਲਿਆ ਹੋਇਆ ਹੈ। ਨਾਲੇ ਬਾਇਨਾ ਦੇ ਘਰ ਦੀ ਕੁੜੀ ਉਸ ਵਰਗੇ ਆਦਮੀ ਦੇ ਲੜ ਮੈਂ ਕਿਵੇਂ ਲਾ ਦਿਆਂ? ਉਹ ਤਾਂ ਮੁਸਾਫ਼ਰਾਂ ਵਰਗਾ ਬੰਦਾ ਏ। ਨਾ ਉਹਦੇ ਘਰ-ਘਾਟ ਦਾ ਪਤਾ, ਨਾ ਜਾਤ-ਪਾਤ ਦਾ ਪਤਾ, ਜੇ ਆਪਣੇ-ਆਪ ਨੂੰ ਬ੍ਰਾਹਮਣ ਆਖੀ ਵੀ ਜਾਏ ਤਾਂ ਇਹਦੇ ਨਾਲ ਕੀ ਫ਼ਰਕ ਪੈ ਚੱਲਿਐ? ਪੱਕੇ ਤੌਰ ਉਤੇ ਉਹ ਪਾਭਚਿਲਾ ਵਿਚ ਰਹਿਣ ਲਗ ਪਿਆ ਹੈ; ਇਸ ਗੱਲ ਤੋਂ ਸ਼ੱਕ ਪੈਂਦਾ ਹੈ ਕਿ ਸ਼ਾਇਦ ਉਹ ਲਾਲੁੰਗ ਹੀ ਹੈ। ਮੈਥੋਂ, ਸਭ ਕੁਝ ਵੇਖਦਿਆਂ-ਬੁਝਦਿਆਂ ਅੱਖਾਂ ਸਾਹਮਣੇ ਕੁੜੀ ਨੂੰ ਬਲਦੀ ਅੱਗ ਵਿਚ ਨਹੀਂ ਸੁਟਿਆ ਜਾਂਦਾ।"

ਮਾਂ ਦੇ ਮੂੰਹੋਂ ਬੋਲ ਨਾ ਨਿਕਲਿਆ। ਮਾਂ ਹੁੰਦਿਆਂ ਵੀ ਘਰ ਵਿਚ ਉਹਦੀ ਨਹੀਂ ਸੀ ਪੁਗਦੀ। ਤੀਵੀਂ ਸਾਰੀ ਉਮਰ, ਕਿਸੇ ਵੇਲੇ ਵੀ ਆਜ਼ਾਦ ਨਹੀਂ ਹੋ ਸਕਦੀ। ਛੋਟੀ ਉਮਰੇ ਮਾਪਿਆਂ ਦੇ ਅਧੀਨ, ਮਗਰੋਂ ਪਤੀ ਦੀ ਛੱਤ ਥੱਲੇ ਤੇ ਬੁੱਢਾਪੇ ਵਿਚ ਉਹਨੂੰ ਪੁੱਤਾਂ ਦੀ ਹਕੂਮਤ ਵਿਚ, ਰਹਿਣਾ ਪੈਂਦਾ ਹੈ। ਭੋਗ ਰਾਮ ਦੀ ਇੱਛਾ ਦੇ ਵਿਰੁਧ ਅੜਣ ਦੀ ਉਸ ਵਿਚ ਤਾਕਤ ਨਹੀਂ। ਫੇਰ ਵੀ, ਜੇ ਉਹ ਕੋਈ ਚੰਗਾ ਮੁੰਡਾ ਲਭ ਲਏ ਤਾਂ ਇਸ ਗੱਲ ਉਤੇ ਗੰਭੀਰਤਾ ਨਾਲ ਵਿਚਾਰ ਕਰਨਾ ਪਏਗਾ। ਜੇ ਧਨੰਜੇ ਨੇ ਉਸ ਨੂੰ ਧੋਖੇ ਨਾਲ ਆਪਣੇ ਮਗਰ ਲਾ ਲਿਆ ਸੀ ਤਾਂ ਅਸਲੀ ਰੂਪ ਵਿਚ ਉਹਨਾਂ ਦਾ ਪਿਆਰ ਨਹੀਂ ਸੀ।

ਦੂਜੇ ਦਿਨ ਭੋਗ ਰਾਮ ਨੇ ਘਰ ਆ ਕੇ ਦੱਸਿਆ ਕਿ ਉਹਨੂੰ ਮੁੰਡਾ ਲਭ ਪਿਆ ਹੈ। ਉਂਜ ਵੀ ਚੰਗਾ ਹੈ। ਪਟਵਾਰੀ ਲੱਗਾ ਹੋਇਆ ਹੈ। ਮਾਪੇ, ਭੈਣ-ਭਰਾ ਤੇ ਸ਼ਰੀਕਾ ਕਬੀਲਾ ਸਭ ਪੂਰਾ ਹੈ। ਖ਼ਾਨਦਾਨ ਵੀ ਬੜਾ ਚੰਗਾ ਹੈ। ਸ਼ੁੱਧ ਕਲਿਤਾ

ਹਨ । ਬੜਾ ਚੰਗਾ ਘਰ-ਬਾਰ ਹੈ। ਛੜੇ ਹੋਏ ਚੌਲਾਂ ਦੇ ਦੇ ਕੋਠੇ ਭਰੇ ਪਏ ਹਨ । ਜ਼ਮੀਨ-ਜਾਇਦਾਦ ਚੋਖੀ ਹੈ । ਪਿਉ ਕਾਨੂੰਗੋ ਹੁੰਦਾ ਸੀ, ਹੁਣ ਪੈਨਸ਼ਨੀਆਂ ਹੈ ।

ਸੁਜਲਾ ਤੇ ਤਰੂ ਨੂੰ, ਬਿਨਾਂ ਪੁੱਛਿਆਂ ਹੀ ਇਹ ਪਤਾ ਲੱਗ ਗਿਆ ਸੀ ਕਿ ਉਹ ਕਿਹੜਾ ਮੁੰਡਾ ਹੈ । ਜਦੋਂ ਕੋਈ ਵੀ ਕਾਨੂੰਗੋ ਦੇ ਪਟਵਾਰੀ ਮੁੰਡੇ ਦੀ ਗੱਲ ਕਰਦਾ ਹੋਵੇ ਤਾਂ ਹਰੇਕ ਨੂੰ ਪਤਾ ਲਗ ਜਾਂਦਾ ਹੈ ਕਿ ਉਹ ਮਥਰੇ ਬਾਰੇ ਹੀ ਗੱਲ ਕਰ ਰਿਹਾ ਹੈ । ਸੋਨਾਈ ਦੇ ਉਰਲੇ ਪਾਸੇ ਹੀ, ਮੋਰਾਪੁਰ ਤੋਂ ਕੋਈ ਚਾਰ ਕੁ ਮੀਲ ਮਥਰੇ ਕਾ ਪਿੰਡ ਹੈ । ਪਿੰਡ ਦਾ ਨਾਂ ਦਰਗਿਆਲ ਹੈ । ਪੱਕੀ ਸੜਕ, ਇਸ ਪਿੰਡ ਦੇ ਐਨ ਵਿਚਕਾਰ ਦੀ ਨਿਕਲੀ ਹੈ । ਸੋਨਾਈ ਵੀ ਨਾਲ ਹੀ ਵਗਦੀ ਹੈ । ਮੋਰਾਪੁਲ ਦੇ ਰਸਤੇ ਵੀ ਉਥੇ ਪਹੁੰਚਿਆ ਜਾ ਸਕਦਾ ਹੈ ਤੇ ਕਿਸ਼ਤੀ ਰਾਹੀਂ ਵੀ ।

ਜੇ ਪਹਿਲਾਂ ਵਾਲੀਆਂ ਗੱਲਾਂ ਹੁੰਦੀਆਂ ਤਾਂ ਭਗੀਰਥ ਕਾਨੂੰਗੋ ਦਾ ਮੁੰਡਾ ਮਥਰਾ, ਭੋਗ ਰਾਮ ਜਿਹੇ ਆਦਮੀ ਦੀ ਭੈਣ ਦਾ ਰਿਸ਼ਤਾ ਕਦੇ ਨਾ ਲੈਂਦਾ । ਭਗੀਰਥ ਬੜਾ ਮੰਨਿਆ-ਪਰਮੰਨਿਆ ਇੱਜ਼ਤਦਾਰ ਬੰਦਾ ਹੈ । ਪਰ ਭੋਗ ਰਾਮ ਵੀ ਹੁਣ ਧਨਾਢ ਬਣ ਗਿਆ ਹੈ । ਇਸ ਲਈ ਭੋਗ ਰਾਮ ਦੇ ਪਰਵਾਰ ਵਾਸਤੇ ਉਹਨਾਂ ਦੇ ਘਰਾਣੇ ਨਾਲ ਸਬੰਧ ਜੋੜਨੇ, ਹੋਰ ਵਧੇਰੇ ਮਾਣ-ਇੱਜ਼ਤ ਪ੍ਰਾਪਤ ਕਰਨ ਵਾਲੀ ਗੱਲ ਸੀ । ਭੋਗ ਰਾਮ ਹੰਕਾਰੀ ਹੋ ਗਿਆ ਹੈ । ਉਹ ਇੱਜ਼ਤ-ਬੇਇੱਜ਼ਤੀ ਦੀਆਂ ਗੱਲਾਂ ਕਰਨ ਤੇ ਘੁਨਤਰਾਂ ਕਢਣ ਲਗ ਪਿਆ ਹੈ । ਕਾਨੂੰਗੋ ਦੇ ਪਰਵਾਰ ਨਾਲ ਸਬੰਧ ਜੁੜਣ ਦੀਆਂ ਸੰਭਾਵਨਾਵਾਂ ਨੂੰ ਵੇਖ ਕੇ ਉਹ ਆਪਣੇ ਧਨ-ਭਾਗ ਸਮਝਦਾ ਹੈ । ਭਗੀਰਥ ਕਾਨੂੰਗੋ ਹੋਰੀਂ ਤਾਂ ਪਹਿਲਾਂ ਤੋਂ ਹੀ ਅਸਰ-ਰਸੂਖ਼ ਵਾਲੇ ਖ਼ਾਨਦਾਨੀ ਬੰਦੇ ਸਨ । ਕਹਿੰਦੇ ਹਨ, ਉਹਨਾਂ ਦੇ ਪਿਉ ਦੇ ਜ਼ਮਾਨੇ ਵਿਚ, ਉਹਨਾਂ ਦੇ ਘਰ ਦੋ ਹਾਥੀ ਹੁੰਦੇ ਸਨ । ਉਹਨਾਂ ਦਾ ਘਰ ਹੁਣ ਵੀ ਹਾਥੀ-ਧਨੀਆਂ ਦਾ ਘਰ ਕਰਕੇ ਮਸ਼ਹੂਰ ਹੈ । ਜਦੋਂ ਭੋਗ ਰਾਮ ਵਪਾਰ ਦਾ ਕੰਮ ਕਰਦਾ ਸੀ ਤਾਂ ਉਹਨਾਂ ਦੇ ਘਰ ਵੜਨੋਂ ਵੀ ਉਹ ਡਰਦਾ ਸੀ । ਪਰ ਹੁਣ ਕਿਸਮਤ ਨੇ ਅਜੇਹਾ ਜ਼ੋਰ ਪਾਇਆ ਹੈ ਕਿ ਭਗੀਰਥ ਨੇ ਆਪ ਹੀ, ਆਪਣੇ ਪੁੱਤਰ ਮਥਰੇ ਦੀ ਸ਼ਾਦੀ ਕਰਨ ਬਾਰੇ ਭੋਗ ਰਾਮ ਕੋਲ ਗੱਲ ਤੋਰੀ ਹੈ । ਇਸ ਤੋਂ ਵੱਡੀ ਮਾਣ-ਇੱਜ਼ਤ ਵਾਲੀ ਗੱਲ ਹੋਰ ਕੀ ਹੋ ਸਕਦੀ ਹੈ ?

ਜੇਠ ਦੀ ਸੰਗਰਾਂਦ ਵਾਲੇ ਦਿਨ ਮੁੰਡੇ ਵਾਲੇ ਮੁੰਦਰੀ ਪਾਉਣ ਆਏ । ਮੁੰਡੇ ਦੀ ਮਾਂ, ਪਿਓ ਤੇ ਭੈਣ ਵੀ ਨਾਲ ਸਨ । ਮੁੰਡਾ ਨਹੀਂ ਸੀ ਆਇਆ । ਭੋਗ ਰਾਮ ਨੇ ਕਿਸੇ ਢੰਗ ਨਾਲ ਬਸੰਤੀ ਤੇ ਉਸ ਨੂੰ ਆਹਮੋ-ਸਾਹਮਣੇ ਕਰ ਦਿੱਤਾ ਸੀ । ਮੁੰਡੇ ਨੇ ਬਸੰਤੀ ਨੂੰ ਵੇਖ ਲਿਆ ਸੀ । ਪਰ ਬਸੰਤੀ ਨੂੰ ਪਤਾ ਨਹੀਂ ਸੀ ਲੱਗਿਆ ।

ਜਦੋਂ ਉਹ, ਉਹਨਾਂ ਦੇ ਘਰ ਆਏ ਤਾਂ ਬਸੰਤੀ ਦਾ ਦਿਲ ਧੜਕਨ ਲਗ

ਪਿਆ । ਕਪੜੇ ਪਹਿਨਣ ਨੂੰ ਉਹਦੀ ਵੱਢੀ ਰੂਹ ਨਹੀਂ ਸੀ ਕਰਦੀ । ਉਸ ਸਾਫ਼ ਜੁਆਬ ਦੇ ਦਿੱਤਾ ਕਿ ਉਹ ਉਹਨਾਂ ਦੇ ਸਾਹਮਣੇ ਨਹੀਂ ਹੋਵੇਗੀ । ਮਾਂ ਨੇ ਸਮਝਾਇਆ, "ਸੰਗ ਵਾਲੀ ਕਿਹੜੀ ਗੱਲ ਏ, ਧੀਏ । ਸਾਨੂੰ ਇੰਜ ਕਿਉਂ ਖ਼ਾਹ-ਮਖ਼ਾਹ ਤਪਾਉਣ ਲਈ ਏਂ ?"

ਉਸ ਅਗੋਂ ਜੁਆਬ ਦਿੱਤਾ, "ਮਾਂ, ਕੀ ਕੁੜੀਆਂ ਦਾ ਮਨ ਕੋਈ ਚੀਜ਼ ਨਹੀਂ ਹੁੰਦਾ ?"

ਪਰ ਮਾਂ ਨੇ ਗੱਲ ਉਂਜ ਹੀ ਅਣਸੁਣੀ ਕਰ ਛੱਡੀ । ਫੇਰ ਭਾਬੀ ਤਰੂ ਨੇ ਵੀ ਕਹਿ ਕੇ ਵੇਖਿਆ, "ਬਸੰਤੀਏ, ਤੂੰ ਧੀ ਦਾ ਧਨ ਏਂ । ਤੈਨੂੰ ਘਰ ਦਿਆਂ ਦੇ ਕਹਿਣੇ ਵਿਚ ਚਲਣਾ ਹੀ ਪਏਗਾ । ਜੇ ਮਾਂ ਦੀ ਗੱਲ ਤੂੰ ਨਹੀਂ ਮੰਨਣੀ ਤਾਂ ਤੈਨੂੰ ਲਾਡ-ਪਿਆਰ ਨਾਲ ਪਾਲ ਕੇ ਏਡੀ ਕਰਨ ਦਾ ਕੀ ਫ਼ਾਇਦਾ ਹੋਇਆ ? ਕਿਸੇ ਦੇ ਘਰ ਦੀ ਬਹੂ ਬਣ ਕੇ ਜਾਣੋਂ ਪਹਿਲਾਂ, ਮੁਟਿਆਰ ਧੀ ਦਾ ਇਤਰਾਜ਼ ਕਰਨਾ ਤਾਂ ਸੁਭਾਵਕ ਗੱਲ ਹੈ, ਪਰ ਇਹਦਾ ਇਹ ਮਤਲਬ ਥੋੜਾ ਹੈ ਕਿ ਉਹ ਪੇਕਿਆਂ ਦੇ ਬੂਹੇ ਹੀ ਬੈਠੀ ਬੁੱਢੀ ਹੋ ਜਾਏ ? ਹਮਾਤੜਾਂ ਵੀ ਕਿਹੜਾ, ਪੇਕਿਆਂ ਦਾ ਘਰ ਛੱਡ ਕੇ ਪਰਾਏ ਘਰੀਂ ਨਹੀਂ ਆਈਆਂ ?" ਉਹਦੀ ਗੱਲ ਸੁਣ ਕੇ ਬਸੰਤੀ ਬਹੁਤ ਨਿਰਾਸ਼ ਹੋ ਕੇ ਬੋਲੀ, "ਭਾਬੀ, ਤੂੰ ਵੀ ਮੇਰੇ ਦਿਲ ਦੀ ਗੱਲ ਨਹੀਂ ਸਮਝਦੀ ?"

ਤਰੂ ਨੇ ਜੁਆਬ ਦਿੱਤਾ, "ਇਹ ਦੋਸ਼ ਸਾਰਾ ਉਮਰ ਦਾ ਏ ਬਸੰਤੀਏ । ਕਦੇ-ਕਦਾਈਂ ਕੋਈ ਨਾ ਕੋਈ ਮਰਦ, ਕੁਆਰੀ ਕੁੜੀ ਦੇ ਮਨ ਨੂੰ ਮੋਹ ਹੀ ਲੈਂਦੈ । ਤੇਰਾ ਮਨ ਵੀ ਇੰਜ ਹੀ ਕੁਝ ਚਿਰ ਲਈ ਚਿੱਕੜ ਵਿਚ ਖੁਭ ਗਿਆ ਸੀ । ਬਸ ਗੱਲ ਏਨੀ ਕੁ ਹੀ ਹੈ, ਹੋਰ ਕੋਈ ਨਹੀਂ ।"

ਬਸੰਤੀ ਬੜੀ ਉਲਝਨ ਵਿਚ ਪੈ ਗਈ । ਇਕ ਪਾਸੇ ਮਾਂ, ਭਾਬੀ ਤੇ ਭਰਾ ਦਾ ਆਦਰ ਸੀ ਤੇ ਦੂਜੇ ਪਾਸੇ ਉਹ ਧਨੰਜੈ ਜਿਸ ਨੂੰ ਸੋਨਾਈਪਰੀਆ ਲੋਕ, ਨਾ ਜਾਣਦੇ ਸਨ ਨਾ ਕਿਸੇ ਦਾ ਉਹਦੇ ਨਾਲ ਕੋਈ ਲਾਗ-ਠੇਕਾ ਸੀ । ਹੁਣ ਘਰ ਦਿਆਂ ਦੇ ਆਦਰ ਨੂੰ ਸੁਟ ਪਾਏ ਜਾ ਲੰਮੇ ਸਮੇਂ ਤਕ ਧਨੰਜੈ ਦੀ ਉਡੀਕ ਕਰਦੀ ਰਹੇ ? ਕਿਧਰੇ ਇਹ ਉਡੀਕ ਕਰਕੇ ਉਹੀ ਆਪਣੇ ਪੈਰੀਂ ਆਪੇ ਕੁਹਾੜਾ ਤਾਂ ਨਹੀਂ ਮਾਰ ਰਹੀ ਹੋਏਗੀ ? ਕੀ ਉਹ ਸੱਚੀ ਉਸ ਨਾਲ ਧੋਖਾ ਕਰਕੇ, ਉਹਦੀ ਦੇਹ ਦਾ ਅਨੰਦ ਮਾਨਣਾ ਚਾਹੁੰਦਾ ਸੀ ?

ਥੋੜੇ ਚਿਰ ਪਿਛੋਂ, ਜਦੋਂ ਭਰਾ ਨੇ, ਉਸ ਕੋਲ ਆ ਕੇ ਕਿਹਾ, "ਬਸੰਤੀਏ, ਹੁਣ ਤੂੰ ਵੀ ਮੇਰੀ ਇੱਜ਼ਤ ਮਿੱਟੀ-ਘੱਟੇ ਰੋਲਣਾ ਚਾਹੁੰਦੀ ਏਂ ? ਵੇਖ ਬੀਬਾ, ਇਕ ਵਾਰੀ ਮੇਰੀ ਦਾੜ੍ਹੀ ਵਲ ਵੇਖ !" ਤਾਂ ਫੇਰ ਉਹਨੂੰ ਸਮਝ ਪਈ ਕਿ ਟੱਬਰ ਦੇ ਸਾਰੇ ਜੀਆਂ ਨੂੰ ਉਸ ਨਾਲ ਮੋਹ ਹੈ । ਉਹਨਾਂ ਦੇ ਮੋਹ ਨਾਲ ਮਨ ਭਰ ਆਇਆ । ਸੋਚਣ ਲਗ ਪਈ ਕਿ ਜੇ

ਕਿਧਰੇ ਭੋਗ ਰਾਮ ਨਾ ਹੁੰਦਾ ਤਾਂ ਏਸ ਘਰ ਦੀ ਕੀ ਹਾਲਤ ਹੋਣੀ ਸੀ। ਜੇ ਉਹ ਘਰ ਦਾ ਖ਼ਰਚ ਚਲਾਉਣ ਲਈ ਦਿਨ ਰਾਤ ਦੁਖੀ ਹੁੰਦਿਆਂ ਏਨੇ ਪਾਪੜ ਨਾ ਵੇਲਦਾ ਤਾਂ ਖ਼ਬਰੇ ਘਰ ਦੀ ਕੀ ਦੁਰਦਸ਼ਾ ਹੁੰਦੀ। ਏਨੀਆਂ ਮੁਸੀਬਤਾਂ ਵਿਚ ਪੈ ਕੇ ਉਹ ਟੱਬਰ ਪਾਲਦਾ ਰਿਹਾ। ਜੇ ਕੋਈ ਹੋਰ ਹੁੰਦਾ ਤਾਂ ਉਹਨੇ, ਉਸ ਨੂੰ ਕਿਸੇ ਘਰ ਧਾਨ ਵਢਾਉਣ ਲਈ ਹੀ ਤੋਰ ਛੱਡਣਾ ਸੀ।

ਉਸ ਨੇ ਸਬਰ ਦਾ ਘੁੱਟ ਭਰ ਲਿਆ। ਹੰਝੂ ਪੂੰਝ ਲਏ ਤੇ ਮੁੰਡੇ ਵਾਲਿਆਂ ਦੇ ਸਾਹਮਣੇ ਜਾਣ ਲਈ ਮੰਨ ਗਈ। ਤਰੂ ਨੇ ਉਹਨੂੰ ਚੰਗੀ ਤਰ੍ਹਾਂ ਹਾਰ-ਸ਼ਿੰਗਾਰ ਕਰਾ ਦਿੱਤਾ। ਇਕ ਹੱਥ ਵਿਚ ਪਾਨਦਾਨ ਫੜ ਕੇ ਉਹ ਮਾਂ ਤੇ ਤਰੂ ਦੇ ਨਾਲ ਸੋਰਾ ਘਰ ਵਲ ਤੁਰ ਪਈ।

ਜਦੋਂ ਆਏ ਮਹਿਮਾਨਾਂ ਨੇ ਉਹਨੂੰ ਵੇਖਿਆ ਤਾਂ ਉਹ ਸਾਰਿਆਂ ਨੂੰ ਪਸੰਦ ਆ ਗਈ। ਮਥਰੇ ਦੇ ਮਾਪਿਆਂ ਨੂੰ ਵੀ ਇਕ ਦੋ ਗੱਲਾਂ ਪੁੱਛ-ਦੱਸ ਕੇ ਤਸੱਲੀ ਹੋ ਗਈ। ਪਰ ਜਦੋਂ ਉਹਨਾਂ ਉਹਦੀ ਉਂਗਲ ਵਿਚ ਮੁੰਦਰੀ ਪਾਈ ਤਾਂ ਬਸੰਤੀ ਉਸੇ ਵੇਲੇ ਫਿੱਸ ਪਈ। ਮੁੰਡੇ ਦੀ ਮਾਂ ਨੇ ਇਹਦਾ ਬੁਰਾ ਨਹੀਂ ਮਨਾਇਆ, ਤੇ ਬੋਲੀ, "ਧੀਏ, ਚਿੱਤ ਹੌਲਾ ਕਿਉਂ ਕਰਦੀ ਏਂ? ਕੁਆਰੀ ਧੀ ਤੇ ਫੁੱਲ-ਪੱਤੀ ਉਤੇ ਬੈਠੀ ਮਖ਼ਿਆਲ ਦੀ ਮੱਖੀ ਇਕੋ ਜੇਹੀਆਂ ਹੁੰਦੀਆਂ ਨੇ। ਇਕ ਦਿਨ ਤਾਂ ਪਰਾਏ ਘਰ ਜਾਣਾ ਹੀ ਪੈਂਦਾ ਏ। ਤੇ ਨਾਲੇ ਚਹੁੰ ਦਿਨਾਂ ਨੂੰ ਅਸੀਂ ਤੇਰੇ ਮਾਪੇ ਨਹੀਂ ਬਣ ਜਾਵਾਂਗੇ? ਅਸੀਂ ਕੋਈ ਪਰਾਏ ਆਂ?"

ਬਸੰਤੀ ਅੰਦਰ ਚਲੀ ਗਈ। ਅੰਦਰੋਂ ਉਸ ਨੇ ਮੁੰਡੇ ਦੇ ਪਿਉ ਨੂੰ ਕਹਿੰਦਿਆਂ ਸੁਣਿਆਂ, "ਮੈਨੂੰ ਤਾਂ ਦੋ ਕੁ ਮਹੀਨੇ ਹੋਏ, ਉਦੋਂ ਹੀ ਪਤਾ ਲੱਗਿਆ ਸੀ ਕਿ ਤੁਹਾਡੀ ਇਕ ਭੈਣ ਵੀ ਹੈਗੀ। ਸਚ ਕਹਿੰਦੇ ਨੇ, ਜਿਸ ਦੀ ਕੰਨਿਆ, ਉਸੇ ਦਾ ਵਿਆਹ। ਅਸੀਂ ਮਥਰੇ ਲਈ ਕਿੰਨੇ ਥਾਈਂ ਕੁੜੀਆਂ ਵੇਖੀਆਂ......"

## ਬਾਰਾਂ

ਪਹਿਲਾਂ ਧਨੰਜੈ ਨੂੰ ਕੋਈ ਖ਼ਬਰ-ਸਾਰ ਨਾ ਮਿਲੀ। ਪਿਛਲੇ ਹਫ਼ਤੇ ਤਾਂ ਉਹ ਪਿੰਡ ਵਿਚ, ਰੋਗੀਆਂ ਨੂੰ ਵੇਖਣ ਵਿਚ ਹੀ ਰੁੱਝਿਆ ਰਿਹਾ। ਵਰਖਾ ਰੁੱਤ ਦੇ ਸ਼ੁਰੂ ਵਿਚ ਹੀ ਤਕੜਾ ਮੀਂਹ ਪੈ ਗਿਆ ਸੀ। ਸੋਨਾਈ ਵਿਚ ਭਾਵੇਂ ਅਜੇ ਤਕ ਕੰਢੇ ਤੋੜ ਪਾਣੀ ਨਹੀਂ ਸੀ ਵਗਿਆ, ਪਰ ਨਿੱਕੇ ਨਿੱਕੇ, ਤਲਾਅ-ਛੱਪੜ, ਟੋਏ-ਟਿੱਬੇ ਤੇ ਰੜੇ ਮੈਦਾਨ

ਵੀ ਸਭ ਜਲ ਥਲ ਹੋ ਗਏ ਸਨ। ਸੋਨਾਈਪਰੀਆ ਲੋਕਾਂ ਨੂੰ ਮੱਛੀਆਂ ਫੜਨ ਦਾ ਮੌਕਾ ਮਿਲ ਗਿਆ। 'ਟੇਕ-ਦਲੰਗ' (ਮੱਛੀਆਂ ਫੜਣ ਵਾਲਾ, ਇਕ ਤਰ੍ਹਾਂ ਦਾ ਜਾਲ) ਲਾ ਕੇ ਲੋਕਾਂ ਨੇ ਮੱਛੀਆਂ ਫੜੀਆਂ। 'ਲਾਗੀ' (ਇਹ ਵੀ ਇਕ ਤਰ੍ਹਾਂ ਦਾ ਜਾਲ ਹੁੰਦਾ ਹੈ) ਜਾਲ ਵਿਚ, ਕਾਵੇ ਤੇ ਮਾਗੁਰ ਮੱਛੀਆਂ ਫੜੀਆਂ। ਪਰ ਜਦੋਂ ਪਾਣੀ ਸੁੱਕਣ ਲਗ ਪਿਆ ਤਾਂ ਸੋਨਾਈਪਰੀਆ ਲੋਕਾਂ ਨੂੰ ਬੜੇ ਕਸ਼ਟ ਝਲਣੇ ਪਏ। ਕੇਕੜੇ ਤੇ ਭਾਂਤ-ਭਾਂਤ ਦੇ ਹੋਰ ਜੀਵ-ਜੰਤੂ ਮਰਨ ਕਰਕੇ ਚਾਰੇ ਪਾਸੇ ਮੁਸ਼ਕ ਫੈਲ ਗਿਆ। ਸੁਕੀਆਂ ਸੜੀਆਂ ਮੱਛੀਆਂ ਦੀ ਬਦਬੋ ਤੇ ਗੰਦੇ-ਮੰਦੇ ਕੂੜੇ ਦੇ ਗਲਣ ਦੀ ਸੜ੍ਹਾਂਦ ਨੇ ਸੋਨਾਈਪਰੀਆ ਹਵਾ ਜ਼ਹਿਰੀਲੀ ਕਰ ਦਿਤੀ। ਮੱਖੀ-ਮੱਛਰਾਂ ਤੇ ਕੀੜੇ-ਪਤੰਗਿਆਂ ਦਾ ਜਿਵੇਂ ਰਾਜ ਹੋ ਗਿਆ। ਘਰਾਂ ਦੇ ਸਿਲ੍ਹੇ ਵਿਹੜਿਆਂ ਤੇ ਕੋਠਿਆਂ ਵਿਚ ਬੀਮਾਰੀ ਦੇ ਬੀਜ ਪਲ੍ਹਰਨ ਲਗ ਪਏ। ਲੋਕਾਂ ਵਿਚ ਬੀਮਾਰੀ ਵਧ ਗਈ। ਸਰਸਾਮ ਤੇ ਤੇਈਆ ਤਾਪ ਫੈਲ ਗਿਆ। ਹੈਜ਼ੇ ਨਾਲ ਪਿੰਡ ਪਿੰਡ ਵਿਚ ਹਾਹਾਕਾਰ ਮੱਚ ਗਈ। ਉੱਤਰ ਵਾਲੇ ਪਾਸੇ ਵਸਦੇ ਲੋਕਾਂ ਦੇ ਜੀਵਨ ਦਾ ਜਿਵੇਂ ਕੁਝ ਵੀ ਮੁੱਲ ਨਹੀਂ ਸੀ ਰਹਿ ਗਿਆ।

ਧਨੰਜੈ ਨੇ, ਏਸ ਮੁਸੀਬਤ ਵਿਚ, ਆਪਣੇ ਵਿਤ ਅਨੁਸਾਰ ਜਨਤਾ ਦੀ ਸੇਵਾ ਕੀਤੀ। ਬਸੰਤੀ ਬਾਰੇ ਪਤਾ ਕਰਨ ਲਈ ਉਸ ਕੋਲ ਵਕਤ ਹੀ ਨਹੀਂ ਸੀ। ਉਹਨੂੰ ਭਗਵਾਨ ਉਤੇ ਭਰੋਸਾ ਹੈ। ਲਕਸ਼ਮੀਪੁਰ ਦੇ ਵਡੇ ਭੁਚਾਲ ਵੇਲੇ ਜਿਹੜੇ ਸੁਆਮੀ ਜੀ ਉਸ ਨੂੰ ਮਿਲੇ ਸਨ, ਉਨ੍ਹਾਂ ਵਾਂਗ ਹੀ ਉਹਦਾ ਵੀ ਇਹੋ ਵਿਚਾਰ ਹੈ ਕਿ 'ਦਰਿਦਰ ਨਾਰਾਇਣ' (ਗਰੀਬ ਜਨਤਾ) ਦੀ ਸੇਵਾ ਨਾਲ ਹੀ 'ਪ੍ਰਕਿਰਤੀ ਨਾਰਾਇਣ' (ਭਗਵਾਨ) ਨੂੰ ਮਿਲਣ ਦਾ ਰਾਹ ਲਭ ਸਕਦਾ ਹੈ।

ਜਦੋਂ ਉਹਨੂੰ ਕਿਸੇ ਕੋਲੋਂ, ਬਸੰਤੀ ਬਾਰੇ ਸਾਰੀਆਂ ਗੱਲਾਂ ਦਾ ਪਤਾ ਲੱਗਿਆ ਤਾਂ ਸੁਣ ਕੇ ਉਹ ਪੀੜ ਨਾਲ ਪੋਟਾ-ਪੋਟਾ ਇੰਜ ਵਿੰਨ੍ਹਿਆ ਗਿਆ ਕਿ ਅੰਗ-ਅੰਗ ਸੁੰਨ ਹੋ ਗਿਆ। ਉਹਦਾ ਧਿਆਨ ਸਾਰੇ ਪਾਸਿਓਂ ਉਖੜ ਗਿਆ। ਉਹਦੇ ਮਨ ਵਿਚ ਬਣੀਆਂ ਧਾਰਨਾਵਾਂ ਟੁੱਟ ਗਈਆਂ ਤੇ ਸੇਵਾ ਕਰਨ ਦਾ ਉੱਦਮੀ ਉਤਸ਼ਾਹ ਮਾਰਿਆ ਗਿਆ। ਚਾਬੁਕਧਰਾ ਤੇ ਦੇਵਰਾ ਵਿਚ ਹੈਜ਼ੇ ਦਾ ਜ਼ੋਰ ਘਟ ਗਿਆ ਸੀ। ਹੈਜ਼ੇ ਨੇ ਜਿਵੇਂ ਆਪਣੀ ਵਾਰੀ ਕਟ ਲਈ ਹੈ। ਕੂੰਜੀ ਵਿਚ ਸਿਰਫ਼ ਚਾਰ ਬੀਮਾਰ ਹਨ। ਤੇ ਹੋਰ ਨਵੇਂ ਬੰਦੇ ਬੀਮਾਰੀ ਦਾ ਸ਼ਿਕਾਰ ਨਹੀਂ ਹੋਏ। ਬਸਤੀ ਬਾਰੇ ਸੁਣਦਿਆਂ ਹੀ ਉਹ ਹੈਰਾਨ ਪਰੇਸ਼ਾਨ ਹੋ ਗਿਆ। ਉਸ ਬਾਰੇ ਉਹ ਵਧੇਰੇ ਸੋਚ ਨਹੀਂ ਸਕਿਆ। ਉਸ ਨੂੰ ਟੁੱਟੇ ਹੋਏ ਦਿਲ ਨਾਲ ਇੰਜ ਜਾਪਿਆ ਕਿ, ਜਿਵੇਂ ਹੋਰ ਬਹੁਤੇ ਲੋਕ ਕਮਜ਼ੋਰ ਹਨ ਉਂਜ ਹੀ ਉਹ ਵੀ ਨਿਤਾਣਾ ਬੰਦਾ ਹੈ। ਉਹਦਾ ਹੋਮੋਪੈਥੀ ਦਾ ਗਿਆਨ ਤੇ ਆਯੁਰਵੈਦ ਦੀ ਸਾਧਾਰਨ ਸਿੱਖਿਆ, ਮਹਾਂਮਾਰੀ ਲਈ ਬਿਲਕੁਲ ਬੇ-ਅਰਥ ਹਨ।

ਉਹ ਸਿਰਫ਼ ਮਨ-ਚਿਤ ਲਾ ਕੇ ਲੋਕਾਂ ਦਾ ਪਰ-ਉਪਕਾਰ ਕਰਕੇ ਹੀ ਦਿਲ ਨੂੰ ਧਰਵਾਸ ਦੇ ਸਕਦਾ ਹੈ। ਸੱਪ ਰੂਪੀ ਭਿਆਨਕ ਮਹਾਂਮਾਰੀ ਦੇ ਜ਼ਹਿਰੀਲੇ ਦੰਦ ਉਹ ਨਹੀਂ ਪੁਟ ਸਕਦਾ। ਉਹ ਹੋਰ ਵੀ ਬਹੁਤ ਸਾਰੇ ਕੰਮ ਨਹੀਂ ਕਰ ਸਕਦਾ। ਨਵੇਂ ਹਾਲਾਤ ਨੇ ਸੜਕ ਉਤੋਂ ਲੰਘਣ ਵਾਲੇ ਦਖਣ ਪਾਰ ਤੇ ਮੋਰਾਪੁਰ ਤੇ ਦਰਗਿਆਲ ਪਿੰਡ ਦੇ ਲੋਕਾਂ ਉਤੇ ਜਿਹੜਾ ਨੈਤਕ ਰਾਹਾਂ ਤੋਂ ਥਿੜਕਣ ਵਾਲਾ ਹੱਲਾ ਕੀਤਾ ਸੀ, ਉਸ ਨੂੰ ਉਹਦੇ ਵਰਗੇ ਬੰਦੇ ਰੋਕ ਨਹੀਂ ਸਨ ਸਕੇ। ਉਨ੍ਹਾਂ ਦੇ ਮਨਾਂ ਵਿਚ ਪੈਦਾ ਹੋ ਰਹੀਆਂ ਗੁੰਝਲਾਂ ਦਾ ਵੀ ਉਹ ਕੋਈ ਇਲਾਜ ਨਹੀਂ ਸਨ ਲੱਭ ਸਕੇ। ਇਨ੍ਹਾਂ ਹਾਲਾਤ ਨਾਲ ਪਲਾਂ-ਛਿਣਾਂ ਵਿਚ ਮਿਲੇ ਸੁੱਖਾਂ ਨਾਲ ਹੰਕਾਰੀ, ਸੁਆਰਥੀ ਤੇ ਮੌਕਾ ਤਾੜੂ ਬਣ ਜਾਣ ਵਾਲੇ ਅੱਜ ਵਾਲੇ ਧਨਾਢ ਭੋਗ ਰਾਮ ਨੂੰ ਉਹ ਮੁੜ ਪਹਿਲਾਂ ਵਰਗਾ ਭੋਗ ਰਾਮ ਨਹੀਂ ਬਣਾ ਸਕਣ ਲਗਾ।

ਬਸੰਤੀ ਬਾਰੇ ਉਹਦੇ ਮਨ ਵਿਚ ਕੋਈ ਗੁੱਸਾ-ਗਿਲਾ ਨਹੀਂ ਸੀ। ਬਾਰ ਬਾਰ ਇਕੋ ਹੀ ਗੱਲ ਉਹਦੇ ਮਨ ਵਿਚ ਆ ਰਹੀ ਸੀ ਕਿ ਕੀ ਹੁਣ ਉਹਨੂੰ ਪਾਭਚਿਲਾ ਵੀ ਛੱਡ ਕੇ ਜਾਣਾ ਪਏਗਾ ? ਕਦੇ ਸੁਕ-ਪਕੇ ਦੇ ਦਿਨਾਂ ਵਿਚ ਸ਼ਾਇਦ, ਦਲੰਗ ਘਾਟ ਉਤੇ ਲੱਕੜ ਦਾ ਪੁਲ ਬਣੇਗਾ। 'ਗੜ੍ਹ-ਕਪਤਾਨੀ' ਵਿਭਾਗ ਦੀ ਸੜਕ ਉਤੋਂ ਦੀ ਲੋਕ, ਸੋਨਾਈ ਦੇ ਉੱਤਰ ਵਾਲੇ ਪਾਸੇ ਦੇ ਪਿੰਡਾਂ ਤਕ ਪਹੁੰਚਣਗੇ। ਉਥੋਂ ਦੇ ਲੋਕ, ਫੇਰ ਸ਼ਾਇਦ ਹੋਰ ਵੀ ਜਟਿਲ ਹੋ ਜਾਣਗੇ। ਕਦੇ ਵੀ ਸੰਤੁਸ਼ਟ ਨਾ ਹੋਣ ਵਾਲੀ, ਵਪਾਰੀ ਰੁਚੀ, ਏਥੋਂ ਦੇ ਲੋਕਾਂ ਦੇ ਬੇ-ਗ਼ਰਜ਼ ਪਿਆਰ-ਮੁਹੱਬਤ ਨੂੰ ਦੇਸ਼-ਨਿਕਾਲਾ ਦੇ ਦੇਵੇਗੀ।

ਜਿਸ ਕੁੜੀ ਨੂੰ ਉਹਨੇ ਆਪਣੀ ਸਮਝਿਆ ਸੀ, ਜਿਸ ਨੂੰ ਨਾਲ ਲੈ ਕੇ ਇਕ ਨਿੱਕੀ ਜਿਹੀ ਦੁਨੀਆਂ ਵਸਾਉਣ ਦੀਆਂ ਗੱਲਾਂ ਸੋਚ ਰਿਹਾ ਸੀ, ਜਿਸ ਦੀਆਂ ਮਿੱਠੀਆਂ ਭਾਵਨਾਵਾਂ ਸਦਾ-ਬਹਾਰ ਬਸੰਤ ਰੁੱਤ ਦੀਆਂ ਕੋਇਲ-ਕੇਤਕੀ ਬਣ ਗਈਆਂ ਸਨ, ਉਸੇ ਬਸੰਤੀ ਦੇ ਪਰਾਏ ਹੋ ਜਾਣ ਦੀ ਸੋਚ ਨੇ ਉਹਨੂੰ ਚਾਨਣੇ ਦਿਨਾਂ ਵਿਚ ਹੀ ਬੇਚੈਨ ਨਹੀਂ ਸੀ ਕਰ ਦਿਤਾ, ਸਗੋਂ ਰਾਤ ਦੇ ਸੰਘਣੇ ਹਨੇਰੇ ਨੇ ਵੀ ਰਾਤ ਦੇ ਹਨੇਰੇ ਦੀ ਚੁੱਪ ਪ੍ਰਗਟ ਕਰ ਦੇਣ ਵਾਲੀ 'ਜਿਲੀ' (ਝੀਂਗਰ) ਤੇ 'ਹੂੜੂ' (ਭਿਆਨਕ ਆਵਾਜ਼ ਵਾਲੀ ਇਕ ਕੋਚਰੀ) ਦੀਆਂ ਭਿਆਨਕ ਆਵਾਜ਼ਾਂ ਨੇ ਤੇ ਜੀਵਨ ਦੀ ਅਸਤ-ਵਿਅਸਤਤਾ ਨੂੰ ਵਧੇਰੇ ਹੀ ਭਿਆਨਕ ਸਮਝ ਕੇ, ਮਨ ਨੂੰ ਅਸਥਿਰ ਕਰਨ ਵਾਲੇ ਡੱਡੂ ਦੀ ਆਵਾਜ਼ ਨੇ ਵੀ, ਉਸ ਨੂੰ ਹੋਰ ਨਿਆਸਰਾ ਕਰ ਦਿਤਾ ਸੀ। ਉਹਨੇ ਬਹੁਤ ਸੋਚਿਆ। ਬਿਸਤਰੇ ਵਿਚੋਂ ਜਿਵੇਂ ਉਹਨੂੰ ਸੂਲਾਂ ਚੁਭਣ ਲਗ ਪਈਆਂ। ਰਾਤ ਭਰ ਪਲਸੇਟੇ ਮਾਰਦਾ ਰਿਹਾ। ਇਹ ਗੱਲ ਉਹ ਨਹੀਂ ਸੋਚ ਸਕਿਆ ਕਿ ਬਸੰਤੀ ਨੇ ਉਸ ਨਾਲ ਬੇ-ਵਫ਼ਾਈ ਕੀਤੀ ਹੈ। ਉਹਦੀਆਂ ਨਜ਼ਰਾਂ ਸਾਹਮਣੇ ਉਭਰੀ ਉਹਦੀ ਸ਼ਕਲ-ਸੂਰਤ ਨੇ ਮਨ ਖਿੜਾ ਦਿਤਾ।

ਹੌਲੀ ਹੌਲੀ ਉਹਨੂੰ ਆਪਣੇ ਆਪ ਇਹੋ ਵਿਸ਼ਵਾਸ ਹੋਇਆ ਕਿ ਸਾਰੀ ਰਾਤ ਸੋਚਣ ਪਿਛੋਂ ਜਿਹੜੀਆਂ ਗੱਲਾਂ ਦਾ ਉਹਨੇ ਫ਼ੈਸਲਾ ਕੀਤਾ ਹੈ ਉਹ ਫ਼ਾਇਦੇਮੰਦ ਹਨ। ਰਾਤ ਦੇ ਹਨੇਰੇ ਵਿਚ ਲਗਾਤਾਰ ਚੁੱਪ ਦਾ ਵੇਗ ਹੀ, ਅਸਪਸ਼ਟ ਸੋਚ ਪੈਦਾ ਕਰਦਾ ਹੈ। ਚਿੰਤਾਵਾਂ ਲਹੂ-ਮਾਸ ਦਾ ਰੂਪ ਧਾਰਦੀਆਂ ਹਨ, ਪਰ ਸਵੇਰ ਹੁੰਦਿਆਂ ਹੀ ਇਹ ਸਾਰੇ ਫ਼ਿਕਰ, ਤ੍ਰੇਲ-ਤੁਪਕਿਆਂ ਵਾਂਗ ਅਰਾਮ ਨਾਲ ਟਿਕ ਜਾਂਦੇ ਹਨ। ਧੁੱਪ ਉਨ੍ਹਾਂ ਨੂੰ ਭਾਫ਼ ਬਣਾ ਕੇ ਉਡਾ ਦਿੰਦੀ ਹੈ। ਇਸੇ ਕਰ ਕੇ ਸਰਘੀ ਦੀ ਪਹਿਲੀ ਧੁੰਦਲੀ ਧੁੰਦਲੀ ਕਿਰਨ ਨੇ ਧਨੰਜੈ ਦੇ ਮਨ ਨੂੰ ਟਹਿਕਣ ਲਾ ਦਿਤਾ। ਉਹਦੇ ਸਿਧਾਂਤ ਰਾਤ ਦੇ ਵਿਚਾਰਾਂ ਵਾਂਗ ਸਪੱਸ਼ਟ ਤੇ ਕੁਝ ਅਦਭੁੱਤ ਸਨ। ਦਿਨ ਦੀ ਅਸਲੀਅਤ, ਰਾਤ ਦੀ ਧਾਰਨਾ ਨੂੰ ਉਡਾ ਨਹੀਂ ਸੀ ਸਕੀ। ਉਸ ਨੇ ਪੱਕਾ ਪ੍ਰਣ ਕੀਤਾ। ਉਹ ਅੱਜ ਹੀ ਰੂਪੁਕ ਬੁੱਢੀ ਕੋਲ ਜਾ ਕੇ ਉਹਨੂੰ ਸਾਰੀਆਂ ਗੱਲਾਂ ਦਸੇਗਾ। ਉਹਦੇ ਹੱਥ ਬਸੰਤੀ ਨੂੰ ਇਕ ਚਿੱਠੀ ਭੇਜੇਗਾ। ਇਕ ਦਿਨ ਮੌਕਾ ਲਭ ਕੇ, ਰਾਤ ਵੇਲੇ ਉਹਨੂੰ ਠਨੂਆ ਘਾਟ ਤੋਂ ਲੈ ਆਏਗਾ। ਤੇ ਉਹਨੇ ਦਾੜ੍ਹੀ ਦੀ ਹਜਾਮਤ ਕਰ ਕੇ ਵਧੀਆ ਕਪੜੇ ਪਾ ਲਏ। ਹਰ ਕਦਮ ਮਿਣ ਮਿਣ ਕੇ ਰਖਦਿਆਂ ਉਹ ਰੂਪੁਕ ਬੁੱਢੀ ਦੇ ਘਰ ਵਲ ਤੁਰ ਪਿਆ। ਉਹਨੇ ਆਪਣੇ ਆਪ ਨੂੰ, ਆਖ਼ਰੀ ਵਾਰ ਇਕ ਪ੍ਰਸਨ ਕੀਤਾ ਕਿ ਕੀ ਬਸੰਤੀ ਨੂੰ ਕਢ ਕੇ ਲਿਜਾਣ ਵਿਚ ਉਹਦੀ ਬਦਨਾਮੀ ਹੋਏਗੀ ? ਤੇ ਬੜ ਢੰਗ ਨਾਲ ਆਪ ਹੀ ਜੁਆਬ ਸੋਚਿਆ ਕਿ : ਇਸ ਇਲਾਕੇ ਵਿਚ ਕੁੜੀ ਨੂੰ ਕਢ ਕੇ ਲਿਜਾਣਾ ਬੜੀ ਸਾਧਾਰਣ ਗੱਲ ਹੈ। ਉਸ ਵਿਚ ਮਰਦਊਪੁਣਾ ਹੈ, ਪਿਆਰ ਦੀ ਤੀਬਰਤਾ ਹੈ ਤੇ ਅਣਜਾਣੀ ਮਾਦਕਤਾ ਹੈ। ਇਸ ਇਲਾਕੇ ਵਿਚ ਤਾਂ ਉਸੇ ਬੰਦੇ ਦੀ ਬਦਨਾਮੀ ਹੁੰਦੀ ਹੈ ਜਿਹੜਾ ਬਿਨਾ ਇਨ੍ਹਾਂ ਲੋਕਾਂ ਦਾ ਭੇਤ ਜਾਣੇ ਕਿਸੇ ਤੀਵੀਂ ਨਾਲ ਸਬੰਧ ਜੋੜਦਾ ਹੈ।

ਏਥੇ ਜੇ ਕਿਸੇ ਵਿਧਵਾ ਦੀ ਇਕਲੌਤੀ ਧੀ ਕਿਸੇ ਨਾਲ ਨੱਸ ਜਾਏ, ਤਾਂ ਸਿਰਫ਼ ਕੁੜੀ ਦੇ ਘਰ ਨਾ ਹੋਣ ਦੇ ਸੁੰਨੇਪਨ ਦਾ ਹੀ ਅਫ਼ਸੋਸ ਕੀਤਾ ਜਾਂਦਾ ਹੈ। ਆਪਣੀ ਮਾ ਨੂੰ ਛਡ ਕੇ ਜਦੋਂ ਉਹ ਕਿਸੇ ਹੋਰ ਕੋਲ ਚਲੀ ਜਾਂਦੀ ਹੈ ਤਾਂ ਲੋਕ ਸਮਝਦੇ ਹਨ ਕਿ ਕੁੜੀ, ਜੁਆਨੀ ਦੀ ਧਰਮ-ਰੱਖਿਆ ਕਰ ਰਹੀ ਹੈ। ਏਸੇ ਕਰ ਕੇ 'ਬਿਹੂ' (ਅਸਾਮ ਦਾ ਬਸੰਤ ਰੁੱਤ ਦਾ ਉਤਸਵ) ਵਿਚ ਤੇ 'ਭਾਊਨਾ' (ਪੇਂਡੂ ਨਾਟਕ) ਵਿਚ ਅਜੇਹੀਆਂ ਘਟਨਾਵਾਂ ਵਾਪਰਦੀਆਂ ਰਹਿੰਦੀਆਂ ਹਨ। ਇਨ੍ਹਾਂ ਘਟਨਾਵਾਂ ਬਾਰੇ ਨਾ ਬਹੁਤੀ ਉਤੇਜਨਾ ਵਿਖਾਈ ਜਾਂਦੀ ਹੈ ਤੇ ਨਾ ਕੋਈ ਏਡੀ ਚਰਚਾ ਹੀ ਹੁੰਦੀ ਹੈ। ਇਹ ਗੱਲਾਂ ਸੋਨਾਈਪਰੀਆ ਲੋਕਾਂ ਲਈ, 'ਅਜਾਨ' (ਮੱਛੀ ਦੀ ਆਂਡੇ ਦੇਣ ਦੀ ਰੁੱਤ) ਵਾਂਗ ਹੀ ਸਮੇਂ ਦੇ ਅਨੁਕੂਲ ਤੇ ਸੁਭਾਵਕ ਹਨ। ਧਨੰਜੈ ਦੀ ਇਹ ਦ੍ਰਿੜ੍ਹ ਧਾਰਣਾ ਹੈ ਕਿ ਬਸੰਤੀ ਨੂੰ ਕਢ ਲਿਆਉਣ ਨਾਲ, ਉਨ੍ਹਾਂ ਪ੍ਰਤੀ ਲੋਕਾਂ ਦੀ ਸ਼ਰਧਾ ਨਹੀਂ ਘਟੇਗੀ। ਨਾ ਹੀ ਉਨ੍ਹਾਂ ਉਤੇ ਉਸ ਦਾ ਪ੍ਰਭਾਵ ਹੀ ਘਟੇਗਾ। ਸਗੋਂ ਨਵੇਂ ਨਵੇਂ ਧਨਾਢ ਬਣੇ

ਭੋਗ ਰਾਮ ਦੇ ਹੰਕਾਰ ਤੇ ਮਾਣ-ਇੱਜ਼ਤ ਨੂੰ ਸੱਟ ਵਜਣ ਕਰ ਕੇ, ਬਹੁਤਿਆਂ ਨੂੰ ਇਹ ਗੱਲ ਚੰਗੀ ਹੀ ਲਗੇਗੀ। ਤੇ ਜੇ ਬੰਦਾ ਹਰ ਵੇਲੇ ਇਹੋ ਸੋਚਦਾ ਰਹੇ ਕਿ 'ਲੋਕ ਕੀ ਆਖਣਗੇ', ਤਾਂ ਫੇਰ ਆਪਣੇ ਮਨ ਦੀ ਆਜ਼ਾਦੀ ਕਿਥੇ ਰਹੇਗੀ ? ਜਿਹੜੇ ਲੋਕ ਇੰਜ ਆਪਣੇ ਆਪ ਨੂੰ ਤੇ ਆਪਣੇ ਮਨ ਨੂੰ ਸੁਚੇਤ ਕਰ ਕੇ ਰਖਦੇ ਹਨ, ਉਹ ਕਦੇ ਵੀ ਸੁਖੀ ਨਹੀਂ ਰਹਿ ਸਕਦੇ। ਪ੍ਰਸਥਿਤੀਆਂ ਨੇ ਉਹਨੂੰ ਆਤਮ-ਕੇਂਦਰਤ ਕਰ ਦਿਤਾ ਹੋਇਆ ਹੈ। ਉਸ ਨੇ ਆਪਣਾ ਦਰਸ਼ਨ ਲੱਭ ਲਿਆ ਹੈ। ਉਸ ਨੇ ਸੋਚ ਲਿਆ ਹੈ ਕਿ 'ਮੈਨੂੰ ਚਾਹੇ ਕੋਈ ਚੰਗਾ ਸਮਝੇ ਜਾਂ ਨਾ, ਚਾਹੇ ਕੋਈ ਵੀ ਮੇਰੇ ਉਤੇ ਸ਼ਰਧਾ ਨਾ ਕਰੇ, ਕੋਈ ਵੀ ਮੈਨੂੰ ਗੁਰੂਆਂ ਵਾਲਾ ਮਾਣ-ਸਤਿਕਾਰ ਨਾ ਦੇਵੇ, ਮੈਂ ਕਿਸੇ ਗੱਲ ਦੀ ਕੋਈ ਪਰਵਾਹ ਨਹੀਂ ਕਰਾਂਗਾ। ਬਸ ਏਨੀ ਹੀ ਗੱਲ ਹੈ ਨਾ। ਪਰ ਮੈਨੂੰ ਬਸੰਤੀ ਚਾਹੀਦੀ ਹੈ। ਬਸੰਤੀ ਦੁਆਲੇ ਜਿਹੜਾ ਭਵਿੱਖ ਬੁਣਿਆ ਜਾਏਗਾ, ਉਸ ਭਵਿੱਖ ਦੇ ਰਾਹ ਵਿਚ ਰੋੜਾ ਬਣਨ ਦਾ ਕਿਸੇ ਨੂੰ ਕੋਈ ਹੱਕ ਨਹੀਂ। ਅਜੇਹਾ ਹੱਕ ਨਾ ਮਾਣ-ਇੱਜ਼ਤ ਦਾ ਹੈ. ਨਾ ਜੀਵਨ ਦੀਆਂ ਕਦਰਾਂ-ਕੀਮਤਾਂ ਦਾ ਜਾਂ ਬਦਨਾਮੀ ਦੀ ਚੇਤਨਾ ਦਾ, ਤੇ ਨਾ ਹੀ ਕਿਸੇ ਬੰਦੇ ਦਾ......।'

ਰੂਪਕ ਬੁੱਢੀ ਨੂੰ ਉਹਨੇ ਸਾਰੀ ਗੱਲ ਦਸ ਦਿਤੀ। ਬੁੱਢੀ ਹੈਰਾਨ ਹੋ ਗਈ। ਉਹਨੇ ਪੁੱਛਿਆ, "ਧਨ ਪੁੱਤਰ, ਅਖ਼ੀਰ ਤੂੰ ਵੀ......"

ਉਸ ਕਿਹਾ, "ਸੱਚੀ ਗੱਲ ਇਹ ਹੈ ਭੈਣੇ, ਕਿ ਮੈਂ ਅਜੇਹਾ ਕਰਨ ਉਤੇ ਮਜਬੂਰ ਹੋ ਗਿਆ ਹਾਂ। ਜੇ ਇੰਜ ਨਾ ਹੋਇਆ ਤਾਂ ਬਸੰਤੀ ਸਾਰੀ ਉਮਰ ਸੁਖੀ ਨਹੀਂ ਰਹਿ ਸਕੇਗੀ। ਤੇ ਨਾ ਹੀ ਮੈਂ ਹੀ ਖ਼ੁਸ਼ ਰਹਿ ਸਕਾਂਗਾ।"

ਧਨੰਜੈ ਦੀਆਂ ਸਿੱਲ੍ਹੀਆਂ ਅੱਖਾਂ ਵਿਚ ਬੁੱਢੀ ਨੂੰ ਬੜਾ ਦੁਖ ਝਲਕਦਾ ਦਿਸਿਆ। ਉਸ ਕਿਹਾ, "ਪਰ ਤੇਰੇ ਵਰਗੇ ਮੁੰਡੇ ਨੂੰ ਵੀ, ਇੰਜ ਹੀ ਕੁੜੀ ਲਿਆਉਣੀ ਪਏਗੀ ? ਇਹ ਸੁਣ ਕੇ ਸਭ ਹੱਥ ਮਲਣ ਲਗ ਪੈਣਗੇ।"

"ਹਾਂ, ਕੁਝ ਦਿਨ ਤਾਂ ਲੋਕ ਜ਼ਰੂਰ ਹੈਰਾਨ ਹੋਣਗੇ। ਪਰ ਭੈਣੇ, ਗੱਲ ਨੂੰ ਚੇਤੇ ਰਖਣ ਦੀ ਸ਼ਕਤੀ ਲੋਕਾਂ ਵਿਚ ਬਹੁਤ ਘਟ ਹੁੰਦੀ ਹੈ। ਮੈਂ ਬਹੁਤ ਛੇਤੀ ਮੁੜ ਓਹੋ ਧਨੰਜੈ ਬਣ ਜਾਵਾਂਗਾ। ਪਰ ਜੇ ਹੁਣ ਮੈਂ, ਸ਼ਰਧਾ ਤੇ ਇੱਜ਼ਤ ਨੂੰ ਫੜ ਕੇ ਬੈਠਾ ਰਿਹਾ, ਤਾਂ ਇਸ ਭੁੱਲ ਨੇ ਮੇਰਾ ਸਾਰਾ ਜੀਵਨ ਹੀ ਬਰਬਾਦ ਕਰ ਦੇਣਾ ਹੈ। ਮੈਂ ਵੀ ਇਕ ਸਾਧਾਰਨ ਬੰਦਾ ਹਾਂ। ਏਥੇ ਰਹਿੰਦਿਆਂ ਮੈਂ ਉੱਕਾ ਏਥੋਂ ਦੇ ਲੋਕਾਂ ਵਰਗਾ ਹੀ ਹੋ ਗਿਆ ਹਾਂ। ਲੋਕਾਂ ਨੇ ਮੈਨੂੰ ਉੱਚਾ ਥਾਂ ਦੇ ਕੇ ਗ਼ਲਤੀ ਕੀਤੀ ਹੈ। ਮੇਰੇ ਪ੍ਰਤੀ ਲੋਕਾਂ ਦੇ ਮਨ ਵਿਚ ਜਿਹੜੀਆਂ ਉੱਚੀਆਂ ਧਾਰਨਾਵਾਂ ਬਣੀਆਂ ਹੋਈਆਂ ਹਨ, ਉਹ ਮੇਰੇ ਲਈ ਮੁਸੀਬਤਾਂ ਬਣ ਗਈਆਂ ਹਨ। ਸੋਲਾਂ ਕਲਾਂ ਸੰਪੂਰਨ ਤਾਂ ਕੇਵਲ ਭਗਵਾਨ ਹੀ ਹੋ ਸਕਦਾ ਹੈ। ਬੰਦਾ ਰੱਬ ਨਹੀਂ ਬਣ ਸਕਦਾ।"

ਪਰ ਬੁੱਢੀ ਨੂੰ ਸਾਰੀ ਗੱਲ ਚੰਗੀ ਤਰ੍ਹਾਂ ਸਮਝ ਨਹੀਂ ਸੀ ਪਈ। ਉਸ ਕਿਹਾ, "ਪਰ ਫੇਰ ਵੀ, ਧਨ ਪੁੱਤਰ, ਇਕ ਵਾਰੀ ਹੋਰ ਸੋਚ ਲੈ। ਤੇਰੀ ਉਮਰ ਅਜੇ ਨਿਆਣੀ ਏਂ, ਇਸੇ ਕਰ ਕੇ ਮੈਨੂੰ ਜਾਪਦਾ ਏ ਕਿ ਸ਼ਾਇਦ ਤੂੰ ਭੁਲੇਖੇ ਵਿਚ ਪੈ ਗਿਆ ਏਂ।"

ਧਨੰਜੈ ਨੇ ਜੁਆਬ ਦਿਤਾ, "ਮੈਂ ਇਹ ਗੱਲ ਕਦੇ ਨਹੀਂ ਸੋਚ ਸਕਦਾ ਕਿ ਮੈਂ ਕੋਈ ਗ਼ਲਤੀ ਕਰ ਰਿਹਾ ਹਾਂ ਭੈਣੇ, ਤੂੰ ਆਪ ਵੀ ਸੋਚ ਕਿ 'ਜੇ ਬੰਦੇ ਦੀ ਇੱਛਾ ਦੇ ਰਾਹ ਵਿਚ ਕੋਈ ਅੜਿੱਕਾ ਪੈਦਾ ਹੋਵੇ ਤਾਂ ਅਜੇਹੇ ਅੜਿੱਕੇ ਨੂੰ ਦੂਰ ਕਰਨ ਦਾ, ਹਰ ਆਦਮੀ ਨੂੰ ਅਧਿਕਾਰ ਹੈ। ਉਹਦੇ ਲਈ ਬੰਦੇ ਨੂੰ ਲੜਨ ਦਾ ਵੀ ਹੱਕ ਹੈ। ਬਸੰਤੀ ਨੂੰ ਲਿਆਉਣ ਦੇ ਰਾਹ ਵਿਚ ਕਿੰਨੇ ਹੀ ਅੜਿੱਕੇ ਹਨ। ਮੈਂ ਉਹਨੂੰ ਝਿੜਕ-ਝੰਬ ਕੇ ਤਾਂ ਆਪਣੇ ਘਰ ਲਿਆ ਨਹੀਂ ਸਕਦਾ। ਇਸ ਕਰ ਕੇ ਉਹਨੂੰ, ਇੰਜ ਲਿਆਉਣ ਦਾ ਮੇਰਾ ਹੱਕ ਬਣਦਾ ਹੈ। ਜਿਸ ਕੁੜੀ ਦਾ ਮੈਂ ਮਨ ਜਿੱਤਿਆ ਹੈ, ਜਿਸ ਨੂੰ ਮੈਂ ਹੀ ਪਹਿਲਾ ਪਿਆਰ ਸਿਖਾਇਆ ਹੈ, ਕੀ ਉਸ ਨੂੰ ਇੰਜ ਘਰ ਲਿਆਉਣ ਦਾ ਮੇਰਾ ਹੱਕ ਨਹੀਂ ਬਣਦਾ? ਤੇ ਬਸੰਤੀ ਨੂੰ ਇੰਜ ਲਿਆ ਕੇ ਹੀ ਉਹਦਾ ਛੁਟਕਾਰਾ ਕਰਾਇਆ ਜਾ ਸਕਦਾ ਹੈ। ਜੇ ਮੈਂ ਉਹਨੂੰ ਨਾ ਲੈ ਕੇ ਆਇਆ ਤਾ ਇਹ ਉਸ ਨਾਲ ਧੋਖਾ ਹੋਵੇਗਾ। ਤੀਵੀਂ ਨਿਤਾਣੀ ਹੁੰਦੀ ਹੈ। ਤੇ ਜਦੋਂ ਕੋਈ ਮੁਸੀਬਤ ਆਉਂਦੀ ਹੈ ਤਾ ਉਹਦਾ ਮਨ ਹੋਰ ਵੀ ਕਮਜ਼ੋਰ ਹੋ ਜਾਂਦਾ ਹੈ। ਤੀਵੀਂਆਂ ਇਕੱਲੀਆਂ, ਰਾਹ ਵਿਚ ਆਏ ਅਜੇਹੇ ਰੋੜਿਆਂ ਨੂੰ ਦੂਰ ਨਹੀਂ ਕਰ ਸਕਦੀਆਂ। ਜਦੋਂ ਮੁਸੀਬਤ ਦਾ ਹੜ੍ਹ ਆਉਂਦਾ ਹੈ ਤਾਂ ਉਸ ਵਿਚ ਰੁੜ੍ਹ ਜਾਂਦੀਆਂ ਹਨ।"

ਮਨ ਦੇ ਵੇਗ ਵਿਚ ਵਹਿੰਦਾ ਧਨੰਜੈ ਤਕਰੀਰ ਕਰਨ ਵਾਲਿਆਂ ਵਾਂਗ ਬੜਾ ਕੁਝ ਕਹਿ ਗਿਆ ਸੀ। ਹੁਣ ਰੂਪਕ ਬੁੱਢੀ ਨੂੰ ਵੀ ਗੱਲ ਦੀ ਸਮਝ ਪੈ ਗਈ ਸੀ। ਉਹਦੇ ਬੋੜੇ ਮੂੰਹ ਉਤੇ ਮੁਸਕਰਾਹਟ ਫੈਲ ਗਈ। ਇਸ ਨਾਲ ਚਿਹਰੇ ਉਤੇ ਜਿਵੇਂ ਚਮਕ ਆ ਗਈ। ਧਨੰਜੈ ਨੂੰ ਇੰਜ ਮਹਿਸੂਸ ਹੋਇਆ ਜਿਵੇਂ ਕੋਈ ਅਜੇਹਾ ਬੱਚਾ ਮੁਸਕਰਾ ਰਿਹਾ ਹੋਵੇ ਜਿਸ ਅਜੇ ਦੰਦ ਨਾ ਕਢੇ ਹੋਣ। ਇਹ ਵੇਖ ਕੇ ਉਹਨੂੰ ਬੜੀ ਤਸੱਲੀ ਹੋਈ। ਬੁੱਢੀ ਨੇ ਉਹਨੂੰ ਮਖ਼ੌਲ ਕਰਦਿਆਂ ਕਿਹਾ, "ਇਹ ਤਾਂ ਤੇਰੀ ਗੱਲ ਸੱਚੀ ਏ। ਜੇ ਤੀਵੀਂ ਚਲਿਤਰ ਦਿਖਾਉਣ ਲਗੇ ਤਾਂ ਜਟਾਧਾਰੀ ਸ਼ਿਵਜੀ ਵੀ ਜਾਗ ਪੈਂਦੇ ਹਨ। ਇਹ ਭੋਗ ਰਾਮ ਉਹੋ ਪ੍ਰਸਿਧ ਰੁਕਮਵੀਰ ਹੈ। 'ਭਾਉਨਾ' ਵਿਚ ਤੂੰ ਰੁਕਮਵੀਰ ਨੂੰ ਵੇਖਿਆ ਹੋਇਆ ਹੈ ਨਾ? ਜੇ ਉਹ ਨਾ ਹੁੰਦਾ ਤਾਂ ਕ੍ਰਿਸ਼ਨ ਨੂੰ ਮਜਬੂਰ ਹੋ ਕੇ ਰੁਕਮਣੀ ਦੇਵੀ ਨੂੰ ਕਿਉਂ ਕਢ ਕੇ ਲਿਜਾਣਾ ਪੈਂਦਾ।"

ਇਹ ਸੁਣਦਿਆਂ ਹੀ ਧਨੰਜੈ ਨੂੰ ਕਿਸੇ ਦੋ ਮਰਦਾਂ ਤੇ ਦੋ ਤੀਵੀਂਆਂ ਦੀ ਗੱਲ ਚੇਤੇ ਆ ਗਈ। ਪੁਸਤਕਾਂ ਦੇ ਪੰਨਿਆਂ ਉਤੇ ਉਕਰੀਆਂ ਕਹਾਣੀਆਂ ਵਿਚ ਆਸ-ਨਿਰਾਸ ਤੇ ਵਾਸ਼ਨਾਵਾਂ ਤੇ ਇੱਛਾਵਾਂ ਦੇ ਆਸਰੇ ਜਿਉਂਦੇ ਬੰਦੇ, ਆਖ਼ਰ ਹਨ ਤਾਂ ਲਹੂ-ਮਾਸ ਦੇ

ਬੰਦੇ ਹੀ ਨਾ । ਅਮਰ ਧਰਤੀ ਜੁਗਾਂ ਤੋਂ ਇਨ੍ਹਾਂ ਨੂੰ ਮਿੱਟੀ ਦੀ ਛੋਹ ਤੇ ਫੁੱਲਾਂ ਦੀ ਸੁਗੰਧ ਨਾਲ ਇਨ੍ਹਾਂ ਦੀਆਂ ਝੋਲੀਆਂ ਭਰਦੀ ਆ ਰਹੀ ਹੈ । ਇਹ ਇਸਤਰੀ ਮਰਦ — ਊਸ਼ਾ, ਅਨਿਰੁਧ ; ਸੁਭੱਦਰਾ, ਅਰਜਨ ਤੇ ਸ਼ਾਇਦ ਕਈ ਹੋਰ ਵੀ ਹਨ । ਰੂਪਕ ਬੁੱਢੀ ਧਨੰਜੈ ਦੇ ਕਹੇ ਅਨੁਸਾਰ ਉਹਦਾ ਕੰਮ ਕਰਨ ਲਈ ਤਿਆਰ ਹੋ ਗਈ । ਧਨੰਜੈ ਨੇ ਬੁੱਢੀ ਕੋਲੋਂ ਤੁਰਨ ਲਗਿਆਂ ਕਿਹਾ, "ਭੈਣ, ਜੇ ਅਜੇ ਵੀ ਤੂੰ ਇਹ ਸਮਝਦੀ ਏਂ ਕਿ ਮੈਥੋਂ ਭੁੱਲ ਹੋਈ ਏ ਤਾਂ ਇਸ ਤੋਂ ਅਗੇ ਮੈਂ ਕੁਝ ਨਹੀਂ ਕਹਿਣਾ । ਅਸਾਂ ਬੰਦਿਆਂ ਤੋਂ ਭੁੱਲਾਂ-ਚੁੱਕਾਂ ਹੁੰਦੀਆਂ ਹੀ ਰਹਿੰਦੀਆਂ ਹਨ । ਸੋਚ ਕੇ ਵੇਖ ਕਿ ਜਿਹੜੇ ਰਾਮ, ਪਿਤਾ ਦੇ ਹੁਕਮ ਦੀ ਪਾਲਣਾ ਕਰਨ ਲਈ ਚੌਦਾਂ ਸਾਲ ਬਣਾਂ ਵਿਚ ਫਿਰਦੇ ਰਹੇ, ਉਨ੍ਹਾਂ ਨੇ ਹੀ, ਲੁਕ ਕੇ ਬਾਲੀ ਨੂੰ ਮਾਰਿਆ । ਅਕਾਰਨ ਹੀ ਸੀਤਾ ਜੀ ਨੂੰ ਵੀ ਦੇਸ-ਨਿਕਾਲਾ ਦੇ ਦਿਤਾ ।" ਬੁੱਢੀ ਨੇ ਹੱਸ ਕੇ ਉੱਤਰ ਦਿਤਾ, "ਹੁਣ ਮੈਨੂੰ ਸਮਝਾਉਣ ਦੀ ਕੋਈ ਲੋੜ ਨਹੀਂ । ਜੇ ਇਹ ਭੁੱਲ ਹੈ ਤਾਂ ਕੀ ਤੀਹ-ਚਾਲ੍ਹੀ ਵਰ੍ਹੇ ਪਹਿਲੋਂ ਮੈਂ ਮੈਂ ਆਪ ਅਜੇਹੀ ਭੁੱਲ ਨਹੀਂ ਸੀ ਕੀਤੀ ?"

ਧਨੰਜੈ ਪੁੱਛਣ ਲੱਗਾ, "ਕੀ ਉਹ ਅਜੇਹੇ ਕਿਸੇ ਕਾਰਨ ਕਰ ਕੇ ਹੀ ਕੀਤੀ ਸੀ ?"

ਰੂਪਕ ਬੁੱਢੀ ਅਚਾਨਕ ਧਨੰਜੈ ਦੀਆਂ ਅੱਖਾਂ ਸਾਹਮਣੇ ਮੁਟਿਆਰ ਬਣ ਖੜੋਤੀ । ਬੁੱਢੀ ਦੀ ਸੰਗਾਊ ਜਿਹੀ ਹਾਸੀ ਵਿਚੋਂ ਜਿਵੇਂ ਉਮਰ ਦੇ ਚਿੰਨ੍ਹ ਅਲੋਪ ਹੋ ਗਏ ਸਨ । ਜਦੋਂ ਉਹ ਤੁਰਨ ਲਗਿਆ ਤਾਂ ਬੁੱਢੀ ਨੇ ਪਿਛੋਂ ਹੀ ਕਿਹਾ, "ਸਿਆਣਿਆਂ ਨੇ ਵੀ ਇਹੋ ਕਿਹਾ ਏ ਕਿ ਭਾਵੇਂ ਆਪਣਾ ਹੀ ਗੁੜ ਖਾਈਏ, ਪਰ ਭੰਨੀਏਂ ਬੁੱਕਲ ਵਿਚ ਹੀ । ਐਵੇਂ ਇਹ ਰੌਲਾ ਪਾਉਣ ਦਾ ਕੀ ਫ਼ਾਇਦਾ । ਚੰਗਾ ਪੁੱਤਰ ਧਨ, ਇਹ ਤਾਂ ਦਸ ਕਿ ਜਾਵਾਂ ਕਲ੍ਹ ਹੀ ?"

ਧਨੰਜੈ ਨੇ ਦਿਹਲੀ ਉਤੇ ਹੀ ਖੜੋਤਿਆਂ ਕਿਹਾ, "ਨਹੀਂ, ਪਰਸੋਂ । ਮੈਂ ਕਲ੍ਹ ਫੇਰ ਆਵਾਂਗਾ । ਮੇਰੀ ਚਿੱਠੀ ਨਾਲ ਹੀ ਉਹਨੂੰ ਵਿਸ਼ਵਾਸ ਆਏਗਾ ।"

ਤੇ ਧਨੰਜੈ ਖਿੜਿਆ-ਪੁੜਿਆ ਘਰ ਮੁੜ ਆਇਆ ।

## ਤੇਰਾਂ

ਵਰਖਾ ਦੀ ਰੁੱਤ ਵਿਚ ਦੱਖਣ ਪਾਰ ਦੇ ਲੋਕ ਉੱਤਰ ਵਾਲੇ ਪਾਸੇ ਜਾਂਦੇ ਹੀ ਨਹੀਂ । ਇਹੋ ਕਿਹਾ ਜਾ ਸਕਦਾ ਹੈ ਕਿ ਉੱਤਰ ਪਾਰ ਦੇ ਲੋਕ ਦੱਖਣ ਪਾਰ ਜ਼ਰੂਰ ਜਾਂਦੇ ਹਨ, ਪਰ ਜਾਂਦੇ ਅਣਸਰਦੇ ਨੂੰ ਹੀ ਹਨ । ਸੋਨਾਈ ਪਾਰ ਜਾਣਾ ਮੁਸੀਬਤ ਵਾਲੀ ਗੱਲ

ਹੀ ਹੈ । ਦੱਖਣ ਪਾਰ ਦੇ ਲੋਕ ਭਾਵੇਂ ਬੜੇ ਨਿਪੁੰਨ ਮਲਾਹ ਹਨ ਤੇ ਨਿੱਕੀ ਬੇੜੀ ਲੈ ਕੇ ਉਹ ਸੋਨਾਈ ਦੀਆਂ ਲਹਿਰਾਂ ਨਾਲ ਖੇਡਣ ਵੀ ਜਾਣਦੇ ਹਨ, ਪਰ ਫੇਰ ਵੀ ਏਸ ਰੁੱਤ ਵਿਚ ਉਹ ਉੱਤਰ ਪਾਰ ਘਟ-ਵਧ ਹੀ ਨਜ਼ਰ ਆਉਂਦੇ ਹਨ । ਤੀਵੀਂਆਂ ਤਾਂ ਬਿਲਕੁਲ ਹੀ ਨਹੀਂ ਆਉਂਦੀਆਂ । ਪਰ ਰੂਪੁਕ ਬੁੱਢੀ ਦੀ ਗੱਲ ਹੋਰ ਹੈ । ਉਹ ਘਰ-ਘਰ ਫਿਰ ਕੇ ਮੁਗਾ ਤੇ ਰੇਸ਼ਮੀ ਕਪੜੇ ਵੇਚਦੀ ਹੈ । ਉਹਦਾ ਇਹ ਕਾਰੋਬਾਰ ਚੰਗਾ ਚਲਦਾ ਹੈ । ਇਸ ਕੰਮ ਦੇ ਆਸਰੇ ਉਹ ਦੋ ਮੁਟਿਆਰ ਕੁੜੀਆਂ ਨੂੰ ਪਾਲਦੀ ਹੈ ਆਪ ਵੀ ਚੰਗੀ ਦਿਨ ਕਟੀ ਕਰਦੀ ਹੈ । ਮਰਦ ਤੋਂ ਬਿਨਾਂ ਘਰ ਦੀ ਕਬੀਲਦਾਰੀ ਸੰਭਾਲਣੀ ਉਹਨੂੰ ਕੋਈ ਮੁਸ਼ਕਲ ਨਹੀਂ ਜਾਪਦੀ । ਨਿੱਕੀ-ਮੋਟੀ ਗੱਲ ਨੂੰ ਤਾਂ ਬੁੱਢੀ ਗੌਲਦੀ ਹੀ ਨਹੀਂ । ਸੋਨਾਈ ਕਿੰਨੀ ਵੀ ਕਹਿਰ ਵਿਚ ਆਈ ਹੋਈ ਹੋਵੇ, ਕਿੰਨੀਆਂ ਵੀ ਬੇੜੀਆਂ ਡੁੱਬਣ ਦੀਆਂ ਖ਼ਬਰਾਂ ਆ ਰਹੀਆਂ ਹੋਣ, ਬੁੱਢੀ ਕੋਈ ਪਰਵਾਹ ਨਹੀਂ ਕਰਦੀ । ਜਦੋਂ ਲੋੜ ਪੈ ਜਾਏ ਤਾ ਨਿੱਕੀ ਕਿਸ਼ਤੀ ਉਤੇ ਉਤੇ ਹੀ ਦੱਖਣ ਪਾਰ ਆ ਜਾਂਦੀ ਹੈ । ਘਾਟ ਵਾਲੇ ਮਲਾਹ ਤੇ ਵੱਡੀਆਂ, ਭਾਰੀਆਂ ਕਿਸ਼ਤੀਆਂ ਦੇ ਮਾਲਕ, ਸਾਰੇ ਉਸ ਨੂੰ ਜਾਣਦੇ ਹਨ । ਉਹ ਮਲਾਹਾਂ ਜਿੰਨੀ ਹੀ ਦਲੇਰ ਹੈ । ਜਦੋਂ ਉਹ ਪਾਰ ਜਾਣ ਲਈ ਕਹੇ ਤਾਂ ਕੋਈ ਵੀ ਮਲਾਹ ਉਹਨੂੰ ਜੁਆਬ ਨਹੀਂ ਦਿੰਦਾ । ਉਹਨਾਂ ਨੂੰ ਪਤਾ ਹੈ ਕਿ ਰੂਪੁਕ ਨਦੀ ਦੀ ਮੱਛੀ ਵਰਗੀ ਹੀ ਹੈ । ਉਹ ਜਦੋਂ ਵੀ ਮਰੀ ਬੀਮਾਰ ਹੋ ਕੇ ਹੀ ਮਰੇਗੀ, ਨਦੀ ਦੇ ਪਾਣੀ ਵਿਚ ਡੁੱਬ ਕੇ ਉਹ ਕਦੇ ਨਹੀਂ ਮਰ ਸਕਦੀ । ਉਹਨੂੰ ਚਾਰ ਤਰ੍ਹਾਂ ਤੈਰਨਾ ਆਉਂਦਾ ਹੈ । ਸੋਨਾਈ ਪਾਰ ਦੇ ਜਿੰਨੇ ਲੋਕ ਧਨੰਜੈ ਨੂੰ ਜਾਣਦੇ ਹਨ, ਉਨੇ ਹੀ ਲੋਕ ਰੂਪੁਕ ਨੂੰ ਵੀ ਜਾਣਦੇ ਹਨ, ਕਿਉਂਕਿ ਰੂਪੁਕ ਦਾ ਬੈਠਣ-ਉਠਣ ਤੀਵੀਆਂ ਨਾਲ ਵਧੇਰੇ ਹੈ ਤੇ ਧਨੰਜੈ ਦਾ ਮਰਦਾਂ ਨਾਲ ।

ਰੂਪੁਕ ਸਿਖਰ ਦੁਪਹਿਰੇ ਭੋਗ ਰਾਮ ਦੇ ਘਰ ਆਈ । ਹੁਣ ਉਹਨਾਂ ਦੇ ਘਰ ਆਉਣ ਨੂੰ ਉਸ ਦਾ ਦਿਲ ਨਹੀਂ ਕਰਦਾ । ਅਮੀਰ ਹੋਣ ਮਗਰੋਂ ਉਹਨਾਂ ਦੇ ਤੌਰ ਹੀ ਬਦਲ ਗਏ ਹਨ । ਭੋਗ ਰਾਮ ਵੀ ਆਪਣੇ ਬਾਰੇ ਬੜੀਆਂ ਫੜ੍ਹਾਂ ਮਾਰਨ ਲਗ ਪਿਆ ਹੈ । ਜਦੋਂ ਉਹਨਾਂ ਨੂੰ ਮੁਗਾ ਜਾਂ ਰੇਸ਼ਮੀ ਕਪੜਾ ਵਿਖਾਓ ਤਾਂ ਉਹ 'ਜਾਰਜਟ' ਤੇ 'ਵੋਲ' ਮੰਗਦੇ ਹਨ । ਅੱਜ ਭਾਵੇਂ ਉਹ ਗ਼ਰਜ਼ ਕਰਕੇ ਹੀ ਆਈ ਸੀ, ਪਰ ਫੇਰ ਵੀ ਉਹਨੇ ਪਹਿਲਾਂ ਵਰਗੀ ਅਪਣੱਤ ਨਹੀਂ ਸੀ ਵਿਖਾਈ । ਹਾਕ ਮਾਰਦਿਆਂ ਉਸ ਸਿਰਫ਼ ਏਨਾ ਕਿਹਾ, "ਕੋਈ ਘਰ ਹੈਗਾ ?"

ਛੋਟੇ ਮੁੰਡੇ ਨੂੰ ਗੋਦੀ ਚੁੱਕੀ ਤਰੂ ਲਤਾ ਬਾਹਰ ਆ ਗਈ ਤੇ ਉਹਨੂੰ ਵੇਂਹਦਿਆਂ ਹੀ ਬੋਲੀ, "ਵਾਹ, ਅੱਜ ਤਾਂ ਮਾਈ ਆਈ ਏ । ਤੈਨੂੰ ਸਾਡੇ ਘਰ ਦਾ ਰਾਹ ਕਿਸ ਦੱਸ ਦਿੱਤਾ ?"

ਅੰਦਰੋਂ ਬਸੰਤੀ ਦੀ ਆਵਾਜ਼ ਸੁਣੀ, "ਕਿਧਰੇ ਰਾਹ ਤਾਂ ਨਹੀਂ ਭੁੱਲ ਗਈ ?"

ਨਿੱਕੀ ਪੀੜ੍ਹੀ ਉਤੇ ਬੈਠਦਿਆਂ ਰੂਪ੍ਰਕ ਬੁੱਢੀ ਨੇ ਜੁਆਬ ਦਿੱਤਾ, "ਤੂੰ ਕੁਝ ਵੀ ਕਹਿ ਲੈ, ਪਰ ਮੈਨੂੰ ਤੁਹਾਡੇ ਘਰ ਆਉਂਦਿਆਂ ਹੁਣ ਤਾਂ ਤੰਗੀ ਹੁੰਦੀ ਏ। ਅਮੀਰ ਹੋਣ ਮਗਰੋਂ ਤੁਸੀ ਤਾਂ ਬੰਦੇ ਹੀ ਓਪਰੇ-ਓਪਰੇ ਹੋ ਗਏ ਓ।"

"ਮਾਈ, ਇੰਜ ਕਿਉਂ ਕਹਿਣੀ ਏ, ਅਸੀਂ ਕੋਈ ਲੋਕਾਂ ਨੂੰ ਬੰਨ੍ਹ ਕੇ ਤਾਂ ਨਹੀਂ ਕੁੱਟਦੇ ਫਿਰਦੇ ?"

"ਵਾਹ ਕੁੜੇ; ਹੁਣ ਤਾਂ ਤੁਸੀਂ, ਲੋਕਾਂ ਸਾਹਮਣੇ ਨਰਮ ਹੋਣਾ ਵੀ ਸਿਖ ਲਿਐ।"

ਤਰੂ ਲਤਾ ਨੇ ਇਕ ਹਉਕਾ ਭਰਦਿਆਂ ਕਿਹਾ, "ਮਾਈ, ਮੈਂ ਤੈਨੂੰ ਕੀ ਦਸਾਂ। ਅਮੀਰ ਹੋ ਕੇ ਵੀ ਨਿਰਾ ਮਰਦਾਂ ਦਾ ਤੇਜ-ਪਰਤਾਪ ਹੀ ਵਧਦਾ ਏ। ਤੀਵੀਂਆਂ ਤਾਂ ਪਹਿਲਾਂ ਵਾਂਗ ਹੀ ਨਿਕੰਮੀਆਂ ਰਹਿੰਦੀਆਂ ਨੇ।"

"ਇਹ ਕੀ ਕਹਿਣ ਲੱਗੀ ਏਂ ? ਤੂੰ ਅਜੇ ਵੀ ਦੁਖੀ ਏਂ ?"

"ਹਾਂ। ਪਹਿਲਾਂ ਭਾਵੇਂ ਖਾਣ-ਪਹਿਨਣ ਦਾ ਦੁਖ ਹੁੰਦਾ ਸੀ, ਪਰ ਮਨ ਤਾਂ ਸੁਖੀ ਸੀ। ਹੁਣ ਜੇ ਚੰਗਾ-ਚੋਖਾ ਖਾਣ-ਪਹਿਨਣ ਨੂੰ ਮਿਲ ਵੀ ਜਾਂਦੈ ਤਾਂ ਉਸ ਨਾਲ ਕੀ ਫ਼ਰਕ ਪੈਂਦੈ ? ਮਨ ਤਾਂ ਅੰਦਰੋਂ ਬੁਝ ਕੇ ਸੁੱਕੀ ਲੱਕੜ ਵਰਗਾ ਹੋਇਆ ਪਿਐ।"

ਬਸੰਤੀ ਨਿਗਾਹ ਗੱਡ ਕੇ, ਰੂਪ੍ਰਕ ਬੁੱਢੀ ਦੇ ਮੂੰਹ ਵਲ ਝਾਕਦੀ ਰਹੀ। ਉਹਨੂੰ ਪਤਾ ਹੈ ਕਿ ਬੁੱਢੀ ਪਾਭਚਿਲਾ ਰਹਿੰਦੀ ਹੈ। ਸ਼ਾਇਦ ਬੁੱਢੀ ਦੇ ਮੂੰਹੋਂ ਧਨੰਜੈ ਦੀ ਕੋਈ ਗੱਲ ਹੀ ਨਿਕਲ ਜਾਏ। ਜੇ ਉਸ ਆਪ ਕੁਝ ਨਾ ਦੱਸਿਆ ਤਾਂ ਭਾਬੀ ਦੇ ਜਾਣ ਮਗਰੋਂ ਉਹ ਸਾਰੀ ਸੰਙ-ਸ਼ਰਮ ਲਾਹ ਕੇ, ਆਪੇ ਹੀ ਉਸ ਤੋਂ ਪੁੱਛ ਲਏਗੀ। ਮੰਗਣੀ ਹੋਣ ਮਗਰੋਂ ਉਹ ਪਿੰਜਰੇ ਦੇ ਪੰਛੀ ਵਾਂਗ ਦਿਨ ਕਟੀ ਕਰ ਰਹੀ ਹੈ। ਰਾਤ ਨੂੰ ਸੁਪਨੇ ਔਖਿਆਂ ਕਰਦੇ ਹਨ। ਕਈ ਰਾਤਾਂ ਉਹ ਉੱਲੂ ਦੀ ਆਵਾਜ਼ ਸੁਣ ਕੇ ਹੀ ਤ੍ਰਭਕ ਜਾਂਦੀ ਰਹੀ ਹੈ। ਸਰੀਰ ਨੂੰ ਕੰਬਣੀ ਛਿੜ ਜਾਂਦੀ ਤੇ ਦਿਲ ਤੇਜ਼ ਧੜਕਣ ਲਗ ਪੈਂਦਾ। ਜੀਵਨ ਦੀ ਭਿਆਨਕ ਅਨਿਸਚਿਤਤਾ ਵਿਚ, ਕੈਦਣ ਬਣ ਕੇ ਦਿਨ ਕਟੀ ਕਰ ਰਹੀ ਹੈ। ਪਰ ਅੱਜ ਰੂਪ੍ਰਕ ਬੁੱਢੀ ਨੂੰ ਵੇਖ ਕੇ ਉਹਨੂੰ ਇਕ ਆਸ ਦੀ ਕਿਰਨ ਦਿੱਸੀ ਹੈ। ਰੂਪ੍ਰਕ ਤੇ ਤਰੂ ਨੇੜਤਾ ਨਾਲ ਗੁਪਤ ਗੱਲਾਂ ਕਰ ਰਹੀਆਂ ਸਨ। ਇਸ ਕਰਕੇ ਬਸੰਤੀ ਆਪ ਹੀ ਪਰ੍ਹਾਂ ਚਲੀ ਗਈ। ਰਸੋਈ ਵਿਚ ਚਾਹ ਲਈ ਪਾਣੀ ਚੁਲ੍ਹੇ ਉਤੇ ਧਰ ਦਿੱਤਾ। ਮੌਕਾ ਮਿਲਦਿਆਂ ਹੀ ਬੁੱਢੀ ਨੇ ਪੁੱਛਿਆ, "ਮੇਰੇ ਖ਼ਿਆਲ ਮੂਜਬ ਤਾਂ ਤੇਰਾ ਮਨ ਦੁਖੀ ਨਹੀਂ ਹੋਣਾ ਚਾਹੀਦਾ। ਮੁੰਡਾ ਧੌਲ-ਧੱਫਾ ਤਾਂ ਨਹੀਂ ਕਰਦਾ ਕਿਧਰੇ ? ਕਹਿੰਦੇ ਨੇ ਜਦੋਂ ਬੰਦਾ ਇਉਂ ਚਾਣਚਕ ਹੀ ਅਮੀਰ ਬਣ ਜਾਏ ਤਾਂ ਸ਼ਰਾਬ-ਸ਼ਰੂਬ ਵੀ ਪੀਣ ਲਗ ਪੈਂਦੇ।"

ਤਰੂ ਲਤਾ ਦੀਆਂ ਅੱਖਾਂ ਭਰ ਆਈਆਂ। ਉਹਦੇ ਕੰਨ ਕੋਲ ਮੂੰਹ ਕਰਕੇ ਬੋਲੀ,

"ਉਹ ਜਿਦੋਂ ਦੇ ਅਮੀਰ ਹੋਏ ਨੇ ਮੋਹ-ਪਿਆਰ ਹੀ ਛੱਡ ਗਏ ਨੇ । ਧਨ ਕੀ ਆਇਆ ਏ, ਮਨ ਵਿਚ ਛਨੀਛਰ ਦਾ ਵਾਸਾ ਹੋ ਗਿਐ । ਏਨੇ ਵਰ੍ਹਿਆਂ ਮਗਰੋਂ ਮੈਂ ਹੁਣ ਕੁੱਢਰ ਲਗਣ ਲਗ ਪਈ ਹਾਂ । ਮੈਂ ਹੁਣ ਵੇਖਣ ਨੂੰ ਬਦਸੂਰਤ ਵੀ ਲਗਣ ਲਗ ਪਈ ਆਂ । ਘਰ ਦੀ ਤੀਵੀਂ ਉਤੇ ਮਨ ਨਹੀਂ ਖੜੋਂਦਾ । ਪਰਾਈਆਂ ਉਤੇ ਨਿਗ੍ਹਾ ਟਿਕਾਈ ਹੋਈ ਏ ।"

ਤਰੂ ਲਤਾ ਨੇ ਕਿਹਾ, "ਸੁਣਿਆ ਏਂ ਕਿ ਗੋਸਾਈਂ ਬਰੀ ਵਾਲਾ ਮੁਕਟ 'ਕੈਰਤ' (ਮੱਛੀਆਂ ਫੜਣ ਵਾਲਾ ਇਕ ਕਬੀਲਾ) ਲੱਕ ਨੂੰ ਬੰਨ੍ਹਣ ਲਈ ਇਕ ਤਵੀਤ ਕਰਕੇ ਦਿੰਦਾ ਏ ।"

"ਆਹੋ ਸੁਣਿਆਂ ਤਾਂ ਹੈ ।"

"ਮੈਂ ਤੇਰੇ ਪੈਰੀਂ ਹੱਥ ਲਾਉਨੀ ਆਂ ਮਾਈ, ਮੈਨੂੰ ਉਹ ਤਵੀਤ ਐਤਵਾਰ ਤੋਂ ਪਹਿਲਾ ਪਹਿਲਾਂ ਜ਼ਰੂਰ ਲਿਆ ਦੇਈਂ । ਜਿੰਨੇ ਪੈਸਿਆਂ ਦੀ ਲੋੜ ਏ, ਉਹ ਮੈਂ ਤੈਨੂੰ ਹੁਣੇ ਲਿਆ ਦਿਨੀਂ ਆਂ । ਸ਼ਾਇਦ ਉਹੋ ਬੰਨ੍ਹਣ ਨਾਲ ਮੇਰੇ ਉਤੇ ਮਨ ਟਿਕ ਜਾਏ । ਤੈਨੂੰ ਤਾਂ ਪਤਾ ਈ ਏ ਕਿ ਸਾਰੇ ਹੀ ਮਰਦ ਭੌਰਿਆਂ ਵਰਗੇ ਹੁੰਦੇ ਨੇ ।"

ਰੂਪੁਕ ਬੁੱਢੀ ਨੇ ਤਰੂ ਲਤਾ ਦਾ ਦੁਖ ਸਮਝਦਿਆਂ ਉਹਨੂੰ ਵਚਨ ਦਿੱਤਾ । ਉਦੋਂ ਹੀ ਬਸੰਤੀ ਨੇ ਚਾਹ ਦੀ ਬਾਟੀ ਲਿਆ ਕੇ ਬੁੱਢੀ ਸਾਹਮਣੇ ਧਰ ਦਿੱਤੀ ਤੇ ਉਹਦੇ ਕੋਲ ਹੀ ਬਹਿ ਕੇ ਸੁਪਾਰੀਆਂ ਕੱਟਣ ਲਗ ਪਈ । ਤਰੂ ਲਤਾ ਨੇ ਗੱਲ ਹੋਰ ਪਾਸੇ ਪਾਉਣ ਲਈ ਪੁੱਛਿਆ, "ਮਾਈ, ਹੁਣ ਕੋਈ ਕਪੜਾ-ਲੀੜਾ ਨਹੀਂ ਲਿਆਉਂਦੀ ਹੁੰਦੀ ?" ਬੁੱਢੀ ਨੇ ਜੁਆਬ ਦਿੱਤਾ, "ਏਸੇ ਮਹੀਨੇ ਹੀ ਨਹੀਂ ਲਿਆਂਦਾ । ਲੋਕਾਂ ਦੀ ਹਾਲਤ ਬੜੀ ਮੰਦੀ ਹੋਈ ਪਈ ਏ । ਕਿਸੇ ਕੋਲ ਕਪੜਾ ਖ਼ਰੀਦਣ ਜੋਗੇ ਪੈਸੇ ਹੀ ਨਹੀਂ ।"

ਬੱਚੇ ਸ਼ੋਰ ਮਚਾਉਣ ਲਗ ਪਏ ਸਨ, ਇਸ ਕਰਕੇ ਤਰੂ ਲਤਾ ਬੁੱਢੀ ਨੂੰ ਬੈਠਣ ਲਈ ਕਹਿ ਕੇ ਰਸੋਈ ਅੰਦਰ ਚਲੀ ਗਈ । ਬਸੰਤੀ ਨੂੰ ਬੁੱਢੀ ਕੋਲ ਇਕੱਲਿਆਂ ਬੈਠਣ ਦਾ ਮੌਕਾ ਮਿਲ ਗਿਆ । ਖ਼ਾਸਾ ਚਿਰ ਦੋਵੇਂ ਚੁੱਪ ਕਰਕੇ ਬੈਠੀਆਂ ਰਹੀਆਂ । ਉਹਨਾਂ ਬਹੁਤ ਸਾਰੀਆਂ ਗੱਲਾਂ ਅੱਖਾਂ ਨਾਲ ਹੀ ਸਮਝ-ਸਮਝਾ ਲਈਆਂ । ਅਖ਼ੀਰ ਬੁੱਢੀ ਬੋਲੀ, "ਧੀਏ, ਸੁਖ ਨਾਲ ਜੁਆਨ-ਜਹਾਨ ਤੂੰ ਮੁਟਿਆਰ ਏਂ, ਪਰ ਵਿਚੇ-ਵਿਚ ਸੁੱਕਦੀ ਕਿਉਂ ਜਾਨੀ ਏਂ ? ਤੈਨੂੰ ਵੇਖ ਕੇ ਤਾਂ ਉਂਜ ਹੀ ਤਰਸ ਆਉਂਦਾ ਏ । ਤੂੰ ਤਾਂ ਵਾਲ ਵੀ ਚੱਜ ਨਾਲ ਨਹੀਂ ਵਾਹੇ ਹੋਏ ।"

ਬਸੰਤੀ ਨੇ ਅੱਗੋਂ ਕੋਈ ਜੁਆਬ ਨਾ ਦਿੱਤਾ । ਭੁੰਜੇ ਤੁਰੇ ਜਾਂਦੇ ਕੀੜਿਆਂ ਦੀ ਪਾਲ ਵਲ ਵੇਖਦੀ ਰਹੀ । ਰੂਪੁਕ ਨੇ ਫੇਰ ਪੁੱਛਿਆ, "ਤੈਨੂੰ ਅੱਖਰ ਉਠਾਉਣੇ ਆਉਂਦੇ ਨੇ ?"

ਬਸੰਤੀ ਨੇ ਦੱਸਿਆ, "ਚਾਰ ਜਮਾਤਾਂ ਪੜ੍ਹੀ ਹੋਈ ਆਂ।"

"ਬਸੰਤੀ ਧੀਏ, ਮੈਂ ਸਭ ਕੁਝ ਸੁਣ ਲਿਆ ਏ। ਇਹ ਨਾ ਸਮਝ ਬੈਠੀਂ ਕਿ ਧਨੰਜੈ ਸੁਖੀ ਏ। ਮੈਂ ਅੱਜ ਤੇਰੇ ਕੋਲੋਂ ਵਚਨ ਲੈਣ ਆਈ ਆਂ। ਅਹਿ ਫੜ ਚਿੱਠੀ। ਪੜ੍ਹ ਕੇ ਇਹਨੂੰ ਪਾੜ ਛੱਡੀਂ, ਕਿਸੇ ਨੂੰ ਵਿਖਾਈਂ ਨਾ।"

ਬਸੰਤੀ ਦੀਆਂ ਦੋਏ ਅੱਖਾਂ ਵਿਚ ਜਿਵੇਂ ਵਰਖਾ ਰੁੱਤ ਦਾ ਹੜ੍ਹ ਆ ਗਿਆ। ਮੂੰਹ ਵਿਚ ਪੱਲਾ ਤੁੰਨ ਕੇ ਬੈਠੀ ਰਹੀ। ਦੂਜੇ ਹੱਥ ਨਾਲ ਹੰਝੂ ਪੂੰਝੇ। ਤੇ ਮੁੜ ਰਤਾ ਹੌਂਸਲੇ ਵਿਚ ਹੋ ਗਈ। ਚਾਹ ਦੀਆਂ ਦੋ ਘੁੱਟਾਂ ਪੀ ਕੇ ਰੂਪਕ ਨੇ ਸਿਧਿਆਂ ਹੀ ਅਸਲੀ ਗੱਲ ਸ਼ੁਰੂ ਕੀਤੀ, "ਬਸੰਤੀਏ, ਜੀਵਨ ਵਿਚ ਮੌਕਾ ਬੜੀ ਚੀਜ਼ ਹੁੰਦਾ ਏ। ਉਹ ਤੈਨੂੰ ਕਢ ਕੇ ਲਿਜਾਣਾ ਚਾਹੁੰਦਾ ਏ। ਇਹ ਮੌਕਾ ਜੇ ਤੂੰ ਹੱਥੋਂ ਗੁਆ ਲਿਆ ਤਾਂ ਸਾਰੀ ਉਮਰ ਭੁਗਤਣੀਆਂ ਪੈਣਗੀਆਂ। ਸਮਝ ਗਈ ਏਂ? ਜੀਵਨ ਵਿਚ ਮੌਕਾ ਇਕੋ ਵਾਰੀ ਹੀ ਮਿਲਦਾ ਏ।"

ਬਸੰਤੀ ਨੇ ਇਹ ਗੱਲ ਕਦੇ ਨਹੀਂ ਸੀ ਸੋਚੀ ਕਿ ਧਨੰਜੈ ਏਡੀ ਦੂਰ ਤਕ ਵੀ ਪਹੁੰਚ ਜਾਏਗਾ। ਉਹ ਖ਼ੁਸ਼ੀ ਨਾਲ ਅੰਦਰੋਂ-ਬਾਹਰੋਂ ਖਿੜ ਗਈ। ਫੇਰ ਉਸ ਕਿਹਾ, "ਪਰ ਉਹਨਾਂ ਦੀ ਤਾਂ ਏਨੀ ਮਾਣ-ਇੱਜ਼ਤ ਏ। ਉਹਨਾਂ ਨੂੰ ਲੋਕ ਏਨਾ ਚੰਗਾ ਸਮਝਦੇ ਨੇ।"

ਬੁੱਢੀ ਨੇ ਜੁਆਬ ਦਿੱਤਾ, "ਲੋਕਾਂ ਦੇ ਸੋਚਣ ਦਾ ਖ਼ਿਆਲ ਕਰਕੇ ਤੂੰ ਸਾਰੀ ਉਮਰ ਰੋਂਦਿਆਂ ਕੱਟ ਲਏਂਗੀ? ਪਤੈ, ਧਨੰਜੈ ਕੀ ਕਹਿੰਦਾ ਏ? ਉਹ ਕਹਿੰਦਾ ਏ, ਭਲਮਾਣਸਊ ਤੇ ਜ਼ਬਤ ਤਾਂ ਬੰਦੇ ਨੂੰ ਗਿੱਟੇ-ਗੋਡੇ ਪਾਣੀ ਵਿਚ ਜਿਊਣ ਵਾਲੀ ਮੱਛੀ ਬਣਾ ਦਿੰਦੇ ਨੇ। ਚੰਗੀ ਤਰ੍ਹਾਂ ਸੋਚ-ਸਮਝ ਲੈ ਬਸੰਤੀਏ, ਪ੍ਰੀਤ, ਨੇਮ-ਧਰਮਾਂ ਦੀ ਰੀਤ ਨੂੰ ਨਹੀਂ ਮੰਨਦੀ ਹੁੰਦੀ। ਤੇ ਜਦੋਂ ਕਲੇਜੇ ਪਿਆਰ ਦੀ ਠੰਢ ਪਾਉਣੀ ਹੋਵੇ ਤਾਂ ਬੇਨੇਮੇ ਕੰਮ ਕਰਨੇ ਹੀ ਪੈਂਦੇ ਨੇ। ਇਹ ਤਾਂ ਬੋਹੜ ਦੇ ਰੁੱਖ ਵਰਗੀ ਬੜੀ ਵੱਡੀ ਸ਼ੈ ਏ। ਨਿੱਕੀ-ਮੋਟੀ ਬਦਨਾਮੀ ਇਹਨੂੰ ਨਹੀਂ ਹਿਲਾ ਸਕਦੀ। ਮਾੜੀ-ਮੋਟੀ ਹਨੇਰੀ ਨਾਲ ਤਾਂ ਬੋਹੜ ਦੇ ਪੱਤੇ ਹੀ ਖੜਖੜਾਂਦੇ ਹੁੰਦੇ ਨੇ। ਤੇ ਜਦੋਂ ਪੱਤੇ ਹਿੱਲਦੇ ਨੇ ਤਾਂ ਉਹ ਰੁੱਖ ਜਿਵੇਂ 'ਪੇਪਾ ਮਗਨਾ' ਵਜਾਉਣ ਲਗ ਪੈਂਦਾ ਏ।"

ਰੂਪਕ ਬੁੱਢੀ ਦੀਆਂ ਮਨ-ਮੋਹਣੀਆਂ, ਰਸੀਲੀਆਂ ਗੱਲਾਂ ਸੁਣ ਕੇ, ਬਸੰਤੀ ਦੀਆਂ ਮੋਹ-ਭਿੱਜੀਆਂ ਅੱਖਾਂ, 'ਉਜਾਨ' ਮੱਛੀ ਵਾਂਗ ਛਾਲਾਂ ਮਾਰਨ ਲਗ ਪਈਆਂ। ਉਹ ਵਰਖਾ ਰੁੱਤ ਵਿਚ ਭਰ-ਭਰ ਉਛਲਦੀ ਸੋਨਾਈ ਦੇ ਵੇਗ, ਲਹਿਰਾਂ ਦੀਆਂ ਅਠਖੇਲੀਆਂ ਤੇ ਰਸੀਲੇ ਰਾਗ ਵਾਂਗ, ਚੰਚਲ ਹੋ ਉਠੀ। ਬੁੱਢੀ ਦੇ ਸਾਹਮਣੇ ਜ਼ਰੂਰ ਸੰਙ ਵਿਖਾਉਂਦਿਆਂ ਉਸ ਮੂੰਹ ਦੋਹਾਂ ਹੱਥਾਂ ਨਾਲ ਕੱਜ ਲਿਆ। 'ਜਾਵਾਂਗੀ' ਧੀਮੇ-ਜਿਹੇ

ਇਹ ਸ਼ਬਦ ਕਹਿੰਦਿਆਂ ਇਕ ਬਹੁਤ ਵੱਡੇ ਕੰਮ ਲਈ ਤਿਆਰ ਹੋਣ ਵਾਸਤੇ,
ਉਸ ਆਪਣੀ ਸਹਿਮਤੀ ਪ੍ਰਗਟ ਕਰ ਦਿੱਤੀ । ਬੁੱਢੀ ਨੂੰ ਉਸ ਦਾ ਬੜਾ ਮੋਹ ਆਇਆ ।
ਨੇੜੇ ਹੋ ਕੇ ਉਹਦੇ ਖਿਲਰੇ ਵਾਲਾਂ ਨੂੰ ਠੀਕ ਕਰਦਿਆਂ ਉਹ ਬੋਲੀ, "ਐਤਵਾਰ ਨੂੰ
ਜਦੋਂ ਤੇਰੀ ਭਾਬੀ ਨੂੰ ਤਵੀਤ ਦੇਣ ਆਵਾਂਗੀ, ਉਦੋਂ ਸਾਰੀ ਗੱਲ ਦੱਸ ਕੇ ਜਾਵਾਂਗੀ।
ਉਸੇ ਦਿਨ, ਰਾਤ ਵੇਲੇ ਕੁੱਕੜ ਦੀ ਪਹਿਲੀ ਬਾਂਗ ਨਾਲ ਤੂੰ ਠਨੂਆਂ ਘਾਟ ਉਤੇ
ਪਹੁੰਚ ਜਾਈਂ । ਉਹ ਤੇ ਘੁੰਗੁਨਾ ਮਲਾਹ ਕਿਸ਼ਤੀ ਲੈ ਕੇ ਤੇਰੀ ਉਡੀਕ ਕਰਨਗੇ ।
ਬਾਕੀ ਰਹਿੰਦੀ ਰਾਤ ਚਾਨਣੀ ਹੋਏਗੀ। ਏਨਾ ਕੁ ਰਾਹ ਤੁਰਦਿਆਂ ਤੈਨੂੰ ਬਹੁਤੀ
ਔਖ ਨਹੀਂ ਹੋਣ ਲੱਗੀ । ਚਿੱਠੀ ਵਿਚ ਇਹ ਸਭ ਕੁਝ ਲਿਖਿਆ ਹੋਇਆ ਏ ।"

ਬਸੰਤੀ ਨੇ ਕਿਹਾ, "ਤੂੰ ਫੇਰ ਤਵੀਤ ਦੇਣ ਸਨਿਚਰਵਾਰ ਨੂੰ ਹੀ ਆਈਂ। ਜੇ ਤੂੰ
ਐਤਵਾਰ ਨੂੰ ਆਈ ਤਾਂ ਘਰ-ਦਿਆਂ ਨੂੰ ਸ਼ਾਇਦ ਸ਼ੱਕ ਹੋ ਜਾਏ ।"

"ਚੰਗਾ, ਜੇ ਤੂੰ ਕਹਿਨੀ ਏਂ ਤਾਂ ਸ਼ਨਿਚਰਵਾਰ ਨੂੰ ਹੀ ਲੈ ਆਵਾਂਗੀ । ਉਂਜ ਜਿਸ
ਕੁੜੀ ਨੇ ਮੰਗਣੀ ਦੀ ਮੁੰਦਰੀ ਪਾਈ ਹੋਈ ਹੋਵੇ, ਉਸ ਉਤੇ ਘਰ ਵਾਲੇ ਸ਼ੱਕ ਨਹੀਂ ਕਰਦੇ ।
ਪਰ ਇਕ ਗੱਲ ਦਾ ਖ਼ਿਆਲ ਰੱਖੀਂ ਕਿ ਤੈਨੂੰ ਆਪਣਾ ਮਨ ਚੰਗੀ ਤਰ੍ਹਾਂ ਪੱਕਾ ਕਰਨਾ
ਪਏਗਾ । ਸਮਝ ਗਈ ਏਂ ਨਾ, ਬਸੰਤੀ ਧੀਏ ? ਜੰਗਲ ਪੁਟ ਕੇ ਖੇਤੀ ਲਈ
ਭੋਇੰ ਤਿਆਰ ਕਰਨ ਵਾਸਤੇ ਤੇ ਕੁੜੀ ਨੂੰ ਘਰ ਛੱਡ ਕੇ ਕਿਸੇ ਨਾਲ ਨੱਸਣ ਵਾਸਤੇ ਮਨ
ਬੜਾ ਕਰੜਾ ਕਰਨਾ ਪੈਂਦਾ ਏ। ਇਹ ਕੰਮ ਕੱਚੇ-ਪਿੱਲੇ ਮਨ ਨਾਲ ਨਹੀਂ ਹੋਇਆ
ਕਰਦੇ ।"

ਬਸੰਤੀ ਦਾ ਦਿਲ ਕਰਦਾ ਸੀ ਕਿ ਕਹਿ ਦੇਵੇ ਉਹਦਾ ਮਨ ਇਕੋ ਬੰਦੇ
ਲਈ ਹੀ ਨਰਮ ਹੈ। ਪਰ ਸ਼ਰਮ ਕਰਕੇ ਕਹਿ ਨਹੀਂ ਸਕੀ। ਆਪਣੇ ਕੰਮ ਵਿਚ
ਸਫਲ ਹੋਈ ਸਮਝ ਕੇ, ਰੂਪਕ ਬੁੱਢੀ ਤਰੂ ਲਤਾ ਨੂੰ ਆਵਾਜ਼ ਦੇ ਕੇ ਤੁਰ ਆਈ ।

ਤਰੂ ਲਤਾ ਨਿਆਣੇ-ਨਿੱਕਿਆਂ ਨੂੰ ਨਾਲ ਲੈ ਕੇ ਬਿਸਤਰੇ ਉਤੇ ਜਾ ਲੇਟੀ।
ਬਸੰਤੀ ਨੇ ਇਕ ਪਾਨ ਭੋੜ ਕੇ ਮਾਂ ਨੂੰ ਦੇ ਦਿੱਤਾ ਤੇ ਘੜਾ ਲੈ ਕੇ ਘਾਟ ਉਤੇ ਚਲੀ
ਗਈ। ਜਾਪਦਾ ਸੀ, ਸੋਨਾਈ ਦੇ ਪਰਲੇ ਪਾਸੇ, ਬਾਊ ਧਾਨ' ਦੇ ਵਿਚਕਾਰ ਇਕ ਦੋ
ਕਿਸਤੀਆਂ ਤੈਰ ਰਹੀਆਂ ਸ਼ਨ । ਉਰਲੇ ਪਾਸੇ ਦਲੰਗ ਘਾਟ ਵੀ ਦੋ 'ਸਾਰ' ਕਿਸ਼ਤੀਆਂ
(ਵੱਡੀਆਂ ਕਿਸ਼ਤੀਆਂ) ਖੜੋਤੀਆਂ ਹੋਈਆਂ ਸਨ । ਠਨੂਆ ਘਾਟ ਉਤੇ ਉੱਕਾ
ਕੋਈ ਨਜ਼ਰੀ ਨਹੀਂ ਸੀ ਪੈਂਦਾ। ਅੱਧੀ ਰਾਤੀਂ ਚੰਦ ਜਿਵੇਂ ਸੂਰਜ ਵਾਂਗ ਚਾਨਣੀ
ਖਿਲਾਰ ਰਿਹਾ ਸੀ। ਉਸ ਨੇ ਹੌਲੀ ਜਿਹੀ ਬਲਾਊਜ਼ ਦੇ ਅੰਦਰੋਂ ਚਿੱਠੀ ਕੱਢ
ਕੇ ਉਸ ਨੂੰ ਵੱਟ ਕਢਦਿਆਂ ਠੀਕ ਕੀਤਾ। ਵੇਂਹਦਿਆਂ ਹੀ ਉਹਨੂੰ ਇੰਜ ਜਾਪਿਆ
ਜਿਵੇਂ ਉਹ ਅੱਖਰ ਨਹੀਂ ਸਨ। ਇੰਜ ਲੱਗਿਆ ਜਿਵੇਂ ਧਨੰਜੈ ਆਪ ਹੀ ਗੱਲਾਂ
ਕਰ ਰਿਹਾ ਹੋਵੇ ।

ਉਹ ਹੌਲੀ ਹੌਲੀ ਪੜ੍ਹਨ ਲਗ ਪਈ :

ਪਿਆਰੀ ਬਸੰਤੀ,

ਮੈਨੂੰ ਪਤਾ ਹੈ, ਤੂੰ ਇਹ ਗੱਲ ਸੁਪਨੇ ਵਿਚ ਵੀ ਨਹੀਂ ਸੋਚ ਸਕਦੀ ਕਿ ਘਰ ਦੇ ਬੰਧਨਾ ਕਰਕੇ, ਤੂੰ ਆਪਣੇ-ਆਪ ਨੂੰ ਮੁੰਦਰੀ ਪਹਿਨਣ ਲਈ ਰਾਜ਼ੀ ਕਰ ਲਿਆ ਹੈ ਤੇ ਇਸੇ ਲਈ ਮੈਂ ਤੈਨੂੰ ਗ਼ਲਤ ਸਮਝ ਕੇ ਤੈਥੋਂ ਦੂਰ ਹੁੰਦਾ ਜਾ ਰਿਹਾ ਹਾਂ। ਮੈਨੂੰ ਤੇਰੇ ਉਤੇ ਪੂਰਾ ਭਰੋਸਾ ਹੈ। ਮੈਂ ਬੜਾ ਆਤਰ ਹੋ ਗਿਆ ਹਾਂ। ਬਹੁਤ ਹੀ ਸੋਚਿਆ ਵਿਚਾਰਿਆ ਹੈ। ਇਸ ਲਈ ਮੈਂ ਇਸ ਸੋਨਾਈ ਦੇ ਇਲਾਕੇ ਵਿਚ ਪਰਚਲਤ ਤੇ ਸੌਖਾ ਰਾਹ ਚੁਣ ਲਿਆ ਹੈ। ਪਰ ਸ਼ਾਇਦ ਇਹ ਤੁਸਾਂ ਵਰਗੇ ਵੱਡੇ ਘਰਾਂ ਦੀ ਸ਼ਾਨ ਦੇ ਸ਼ਾਯਾਂ ਨਹੀਂ। ਦੂਜਿਆਂ ਦੇ ਵਿਚਾਰਾਂ ਦੀ ਪਰਵਾਹ ਕਰਕੇ ਤੁਰਨ ਨਾਲ, ਆਪਣੀ ਆਤਮਾ ਦੀ ਆਵਾਜ਼ ਤੇ ਇੱਛਾ ਨੂੰ ਝੂਠਿਆਂ ਕਰਨਾ ਪਏਗਾ। ਪਰ ਹੁਣ ਤਾਂ ਸਮਾਂ ਵੀ ਨਹੀਂ ਰਿਹਾ। ਇਸ ਲਈ ਤੁਹਾਡੇ ਖ਼ਾਨਦਾਨ ਵਿਚ ਨਾ ਹੋਣ ਵਾਲਾ ਕੰਮ ਹੀ ਕਰਨਾ ਪਏਗਾ। ਐਤਵਾਰ ਦੀ ਰਾਤ ਨੂੰ, ਪਿਛਲੀ ਰਾਤ, ਜਦੋਂ ਚੰਦ ਨਿਕਲੇਗਾ ਤਾਂ ਮੈਂ ਘੋਗੁਨਾ ਮਲਾਹ ਨੂੰ ਨਾਲ ਲੈ ਕੇ, ਕਿਸ਼ਤੀ ਉਤੇ ਤੁਹਾਡੇ ਘਾਟ ਕੋਲ ਤੇਰੀ ਉਡੀਕ ਕਰਾਂਗਾ। ਤੂੰ ਕੁੱਕੜ ਦੀ ਪਹਿਲੀ ਬਾਂਗ ਸੁਣਦਿਆਂ ਹੀ ਘਰੋਂ ਤੁਰ ਆਈਂ। ਘੰਟਾ ਅੱਗੋਂ-ਪਿੱਛੋਂ ਦੀ ਕੋਈ ਗੱਲ ਨਹੀਂ, ਪਰ ਆ ਜ਼ਰੂਰ ਜਾਈਂ। ਮੈਨੂੰ ਪਤਾ ਹੈ ਕਿ ਤੇਰੇ ਲਈ ਪੈਦਾਇਸ਼ੀ ਘਰ, ਬੁੱਢੀ ਮਾਂ ਤੇ ਹੋਰ ਘਰ ਵਾਲਿਆਂ ਨੂੰ ਛੱਡ ਕੇ ਆਉਣਾ ਬੜਾ ਮੁਸ਼ਕਲ ਹੋਵੇਗਾ। ਪਰ ਕੀ ਮੈਂ ਤੇਰੇ ਲਈ ਪਰਾਇਆ ਹਾਂ ? ਚੰਗਾ, ਹੋਰ ਕੁਝ ਨਹੀਂ ਲਿਖਦਾ। ਰੂਪੁਕ ਬੁੱਢੀ ਨੇ ਸ਼ਾਇਦ ਸਾਰੀ ਗੱਲ ਦੱਸ ਹੀ ਦਿੱਤੀ ਹੋਵੇਗੀ। ਇਹ ਤਾਂ ਮੈਨੂੰ ਪਤਾ ਹੈ ਕਿ ਬੁੱਢੀ ਸਾਹਮਣੇ ਤੂ ਵਚਨ ਦੇ ਦੇਵੇਂਗੀ।

ਅਖ਼ੀਰ ਵਿਚ ਬਹੁਤ ਸਾਰੇ ਪਿਆਰ ਨਾਲ, ਤੇ ਪਿਆਰਾ......। ਤੂੰ ਸੋਚ-ਸਮਝ ਕੇ ਖ਼ਾਲੀ ਥਾਂ ਪੂਰ ਕੇ ਪੜ੍ਹ ਲਈਂ।

ਬਸ............

ਤੇਰਾ ਹੀ,
ਧਨੰਜੈ।

ਚਿੱਠੀ ਪੜ੍ਹ ਕੇ ਬਸੰਤੀ ਦਾ ਮਨ ਬੇਚੈਨ ਹੋ ਗਿਆ। ਆਸੇ ਪਾਸੇ 'ਬਾਲੀ-ਮਾਹੀ,' ਸਖੀਮਤੀ ਤੇ ਗੰਗਾ 'ਚੀਲੀਨ' (ਜਿਵੇਂ ਚਿੜੀ) ਦੀਆਂ ਆਵਾਜ਼ਾਂ ਵਿਚੋਂ ਨਵਾਂ ਸੰਗੀਤ ਸੁਣਾਈ ਦੇਣ ਲਗ ਪਿਆ। ਸੰਗੀਤਮਈ ਸੋਨਾਈ ਦੇ ਪਾਣੀ ਦੀ ਕਲ-ਵਲ ਆਵਾਜ਼ ਉਹਨੂੰ ਆਪਣੇ ਮਨ ਵਿਚੋਂ ਵੀ ਸੁਣਾਈ ਦਿੱਤੀ। ਦੁਰਾਡੇ ਖੜੋਤੇ ਬਾਊ ਧਾਨ, ਤੇ ਦਲਦਲ ਦੀ ਹਰਿਆਲੀ ਵਿਚ ਉਹਦੇ ਆਪਣੇ ਮਨ ਦਾ ਹਰਿਆਲਾ

ਭਾਵ ਵੀ ਰਲ ਗਿਆ ਸੀ। ਸੋਨਾਈ ਦੇ ਕੰਢਿਆਂ ਦੀ ਹਰਿਆਲੀ ਧਰਤੀ ਵੀ ਉਹਨੂੰ ਇੰਜ ਜਾਪੀ ਜਿਵੇਂ ਉਹ ਆਪ ਹੀ ਸੋਨਾਈ ਦੀ ਗੋਦੀ ਵਿਚ ਸੁੱਤੀ ਪਈ ਹੋਵੇ। ਸੋਨਾਈ ਦੇ ਵਿਚ ਜਿਵੇਂ ਪੰਘਰਿਆ ਹੋਇਆ ਸੋਨਾ-ਰੁੱਪਾ ਹੀ ਵਹਿੰਦਾ ਜਾ ਰਿਹਾ ਸੀ। ਉਹਦਾ ਸਾਹ ਕਾਹਲਾ ਪੈ ਗਿਆ। ਰੂਪਕ ਨੇ ਬਾਰ ਬਾਰ ਕਿਹਾ ਸੀ ਕਿ ਪੜ੍ਹਨ ਪਿਛੋਂ ਚਿੱਠੀ ਪਾੜ ਦੇਣੀ ਹੈ। ਪਰ ਉਹ ਧਨੰਜੈ ਦੀ ਚਿੱਠੀ ਪਾੜ ਨਹੀਂ ਸਕੀ। ਧਨੰਜੈ ਦੀ ਇਹ ਪਹਿਲੀ ਚਿੱਠੀ ਹੈ। ਸ਼ਾਇਦ ਆਖ਼ਰੀ ਵੀ ਹੈ। ਉਹਦੇ ਨਾਲ ਰਹਿੰਦਿਆਂ ਚਿੱਠੀ ਦੀ ਲੋੜ ਵੀ ਕੀ ਪੈਣੀ ਹੈ। ਉਹਦੇ ਨਾਲ ਜਾਣ ਮਗਰੋਂ ਵੀ, ਉਹ ਇਸ ਚਿੱਠੀ ਨੂੰ ਲੁਕਾ ਕੇ ਬੜੇ ਪਿਆਰ ਨਾਲ ਰਖੇਗੀ। ਜਦੋਂ ਸੰਵਾਣੀ ਬਣ ਕੇ, ਦੋ-ਤਿੰਨ ਬੱਚਿਆਂ ਦੀ ਮਾ ਬਣਨ ਮਗਰੋਂ ਵੀ......ਉਹਦੀ ਜੁਆਨੀ ਦੀ ਵਿਦਾਇਗੀ ਦੇ ਆਖਰੀ ਸਮੇਂ ਵੀ......ਸਾਂਭ ਕੇ ਰੱਖੀ ਇਹ ਚਿੱਠੀ, ਉਹਨੂੰ ਵਿਖਾ ਕੇ ਕਹੇਗੀ, "ਦੇਖੋ, ਤੁਸਾਂ ਕਿਹੋ ਜਿਹੀ ਸੋਨੇ ਵਰਗੀ ਪਿਆਰੀ ਚਿੱਠੀ ਲਿਖੀ ਸੀ। ਕਿੰਜ ਮੈਂ ਤੁਹਾਡਾ ਮਨ ਲੁੱਟ-ਪੁਟ ਲਿਆ ਸੀ।" ਸ਼ਾਇਦ ਓਦੋਂ ਉਹਦੇ ਮਨ ਵਿਚ ਵਧੇਰੇ ਪਿਆਰ ਤਰੰਗਾਂ ਉਠਣਗੀਆਂ। ਫੇਰ ਉਹ ਇਕ ਪਿਤਾ ਵਾਲੀ ਗੰਭੀਰਤਾ ਤੇ ਪਤੀ ਵਾਲੇ ਫ਼ਰਜ਼ ਨਾਲ ਕਹਿਣਗੇ, "ਕਮਲੀ ਨਾ ਹੋਵੇ ਤਾਂ! ਜਾਪਦਾ ਹੈ ਤੂੰ ਦਿਨੋ-ਦਿਨ ਨਿਆਣੀ ਹੁੰਦੀ ਜਾਨੀਂ ਏਂ।" ਇਹ ਕਹਿੰਦਿਆਂ ਸ਼ਾਇਦ ਉਹ ਖੁਲ੍ਹ ਕੇ ਹੱਸਣਗੇ।

ਉਹ ਘੜਾ ਭਰ ਕੇ ਮੁੜ ਆਈ। ਸਰ੍ਹਾਣੇ ਦੀ ਸਿਊਣ ਉਧੇੜ ਕੇ ਚਿੱਠੀ ਲੋਗੜ ਵਿਚ ਲੁਕਾ ਕੇ, ਉਤੋਂ ਮੁੜ ਉਂਜ ਹੀ ਤੋਪੇ ਲਾ ਦਿਤੇ। ਕਿਸੇ ਨੂੰ ਪਤਾ ਨਹੀਂ ਸੀ ਲੱਗਿਆ। ਕੁਝ ਘੰਟਿਆਂ ਵਿਚ ਹੀ ਆਪਣਾ ਘਰ ਜਿਵੇਂ ਪਰਾਇਆ ਲਗਣ ਲਗ ਪਿਆ।

ਐਤਵਾਰ ਦੁਪਹਿਰੇ ਬਸੰਤੀ ਮਾਂ ਨਾਲ ਬੜੇ ਮੋਹ-ਪਿਆਰ ਦੀਆਂ ਗੱਲਾਂ ਕਰਦੀ ਰਹੀ। ਇਹ ਸੋਚਦਿਆਂ ਕਿ ਕਿਧਰੇ ਭਾਬੀ ਨੂੰ ਪਤਾ ਨਾ ਲਗ ਜਾਏ, ਉਹ ਉਸ ਕੋਲੋਂ ਦੂਰ ਹੀ ਰਹੀ। ਇਸੇ ਉਡੀਕ ਵਿਚ ਰਹੀ ਕਿ ਕਿਵੇਂ ਨਾ ਕਿਵੇਂ ਇਹ ਦਿਨ ਸੁਖੀ-ਸ਼ਾਂਤੀ ਬੀਤ ਜਾਏ। ਭਰਾ ਭੋਗ ਰਾਮ ਅੱਜ ਸਾਰਾ ਦਿਨ ਪਤਾ ਨਹੀਂ ਕਿਧਰ ਫਿਰਦੇ ਰਹੇ ਸਨ। ਹੁਣ ਉਹ ਰਾਤ ਨੂੰ ਹੀ ਘਰ ਮੁੜ ਸਕਦੇ ਹਨ। ਉਹ ਹੁਣ ਮਾੜੇ ਬੰਦੇ ਬਣ ਗਏ ਹਨ। ਜਦੋਂ ਦਾ ਪੈਸਾ ਹੱਥ ਲੱਗਿਆ ਹੈ, ਉਦੋਂ ਤੋਂ ਉਹ ਉਸੇ ਘਰ ਜਾ ਕੇ ਚਾਹ-ਪਾਣੀ ਪੀਂਦੇ ਤੇ ਪਾਨ ਆਦਿ ਖਾਂਦੇ ਹਨ, ਜਿਸ ਘਰੇ ਕੋਈ ਮੁਟਿਆਰ ਕੁੜੀ ਹੋਵੇ। ਦਲਪੁਰੀਆ ਦੀ ਕਿਸੇ ਛੁੱਟੜ ਤੀਵੀਂ ਨਾਲ ਉਹਨਾਂ ਦੇ ਮਾੜੇ ਸਬੰਧ ਹਨ। ਝੱਸ ਪੂਰਾ ਕਰਨ ਲਈ ਉਹਨੂੰ ਪੈਸਾ-ਟਕਾ ਵੀ ਖ਼ਾਸਾ ਦਿੰਦੇ ਹਨ। ਇਸ ਗੱਲ ਦਾ ਬਹੁਤੇ ਲੋਕਾਂ ਨੂੰ ਪਤਾ ਹੈ। ਤਰੂ ਲਤਾ ਨੂੰ ਵੀ ਪਤਾ ਹੈ। ਅੱਜ ਕਲ੍ਹ ਤਰੂ ਲਤਾ

ਬੜੀ ਦੁਖੀ ਰਹਿੰਦੀ ਹੈ। ਉਹਦੇ ਮਨ ਨੂੰ, ਬਾਲ-ਬੱਚਿਆਂ ਦਾ ਮੂੰਹ ਵੇਖ ਕੇ ਹੀ ਤਸੱਲੀ ਹੁੰਦੀ ਹੈ। ਬਸੰਤੀ ਨੂੰ ਜਾਪਿਆ ਕਿ ਉਹਦੇ ਚਲੇ ਜਾਣ ਮਗਰੋਂ ਤਰੂ ਲਤਾ ਬਿਲਕੁਲ 'ਕੱਲੀ ਰਹਿ ਜਾਏਗੀ। ਆਪਣਾ ਦੁਖ-ਸੁਖ ਫੋਲ ਕੇ ਮਨ ਹੌਲਾ ਕਰਨ ਵਾਲਾ ਵੀ ਉਸ ਨੂੰ ਕੋਈ ਨਹੀਂ ਮਿਲਣਾ। ਬਸੰਤੀ ਤੋਂ ਸ਼ਾਮ ਦੀ ਰੋਟੀ ਵੀ ਨਹੀਂ ਖਾਧੀ ਗਈ। ਮਨ ਨੂੰ ਬੜੇ ਫ਼ਿਕਰ ਲਗੇ ਹੋਏ ਹਨ। ਜੇ ਭਲਾ ਫੜੀ ਗਈ ? ਦਿਨੇ ਹੀ ਉਹਨੇ ਇਕ ਪੋਟਲੀ ਸਾਰਿਆਂ ਤੋਂ ਅੱਖ ਬਚਾ ਕੇ, ਇਕ ਖੂੰਜੇ ਲੁਕਾ ਦਿਤੀ ਸੀ। ਉਸੇ ਵਿਚ ਧਨੰਜੈ ਦੀ ਚਿੱਠੀ ਵੀ ਸੀ। ਉਹਨੇ ਸਰ੍ਹਾਣੇ ਵਿਚ ਸੋਨੇ ਦੇ ਗਹਿਣੇ ਰਖ ਲਏ ਸਨ। ਘਰੇ ਫਿਰਦਿਆਂ ਗਹਿਣੇ ਪਾਏ ਨਹੀਂ ਸਨ ਜਾ ਸਕਦੇ, ਸਾਰਿਆਂ ਦੀ ਨਿਗਾਹ ਪੈਣੇ ਸਨ। ਨਾਲੇ ਗਹਿਣਿਆਂ ਦੀ ਜੋੜੀ ਜੇ ਉਹ ਨਾਲ ਨਾ ਲੈ ਕੇ ਗਈ ਤਾਂ ਕੀ ਧਨੰਜੈ ਉਹਨੂੰ ਜਾਣ ਸਾਰ ਗਹਿਣੇ ਬਣਵਾ ਕੇ ਦੇ ਸਕੇਗਾ ? ਬਸੰਤੀ ਨੂੰ ਨਹੀਂ ਸੀ ਪਤਾ ਕਿ ਉਸ ਕੋਲ ਕਿੰਨੇ ਕੁ ਪੈਸੇ ਹਨ। ਉਸ ਕੋਲ ਪੈਸੇ ਤਾਂ ਸ਼ਾਇਦ ਹੋਣਗੇ। ਕਲ੍ਹ ਰੂਪਕ ਬੁੱਢੀ ਨੇ ਦੱਸਿਆ ਸੀ ਕਿ ਉਹ ਆਪਣੇ ਘਰ ਵਿਚ ਦੋ ਕਮਰੇ ਹੋਰ ਬਣਵਾ ਰਿਹਾ ਹੈ। ਕਿਡੇ ਕਿਡੇ ਦਾਈਏ ਬੰਨ੍ਹ ਕੇ, ਉਹ ਕੀ ਕੀ ਸੋਚ ਰਿਹਾ ਹੈ। ਇਸ ਕਰਕੇ ਉਹਨੂੰ ਰਾਜਿਆਂ ਦੀਆਂ ਰਾਣੀਆਂ ਵਾਂਗ ਹੀ ਰੱਖੇਗਾ।

ਰੋਟੀ ਵੇਲੇ ਅਕਸਰ ਭੋਗ ਰਾਮ ਘਰ ਨਹੀਂ ਹੁੰਦਾ। ਜਦੋਂ ਸਾਰਾ ਟੱਬਰ ਸੌਂਣ ਲਗਦਾ ਹੈ, ਉਦੋਂ ਹੀ ਆ ਕੇ ਉਹ ਬੂਹਾ ਖੜਕਾਉਂਦਾ ਹੈ। ਅੱਜ ਵੀ ਉਹ ਰਾਤੀਂ, ਕੋਈ ਦਸ ਵਜੇ ਘਰ ਆਇਆ। ਉਹਦੀ ਆਵਾਜ਼ ਸੁਣਦਿਆਂ ਹੀ ਬਸੰਤੀ ਨੂੰ ਗ਼ੁੱਸਾ ਆ ਗਿਆ। ਉਸ ਸੋਚਿਆ, ਸਾਰੀਆਂ ਮੁਸੀਬਤਾਂ ਦੀ ਜੜ ਭੋਗ ਰਾਮ ਹੀ ਹੈ। ਜਿਹੜਾ ਆਦਮੀ ਧਨੰਜੈ ਨੂੰ ਇਕ ਸਾਧਾਰਨ ਬੰਦਾ ਸਮਝ ਕੇ ਉਸ ਨਾਲ ਨਫ਼ਰਤ ਕਰਦਾ ਹੈ ਅਜਿਹੇ ਬੰਦੇ ਨੂੰ, ਉਹਨੂੰ ਆਪ ਹੀ ਬੁਰਾ ਸਮਝਣਾ ਹੈ। ਉਸ ਨਾਲ ਨਫ਼ਰਤ ਕਰਨੀ ਚਾਹੀਦੀ ਹੈ। ਉਹਦੇ ਮਨ ਵਿਚ ਭਰਾ ਕੋਲੋਂ ਬਦਲਾ ਲੈਣ ਦੀ ਭਾਵਨਾ ਜਾਗ ਪਈ। ਧਨੰਜੈ ਨਾਲ ਨਿਕਲ ਜਾਣ ਦੀ ਭਾਵਨਾ ਹੋਰ ਨਰੋਈ ਹੋ ਗਈ। ਪੈਦਾਇਸ਼ੀ ਘਰ ਦਾ ਮੋਹ ਛੱਡਣ ਲਈ ਮਨ ਵਿਚ ਪੱਕਾ ਇਰਾਦਾ ਧਾਰ ਲਿਆ। ਇੰਜ ਭੋਗ ਰਾਮ ਨੂੰ ਇਕ ਸਬਕ ਮਿਲੇਗਾ ਤੇ ਉਹਨੂੰ ਇਹ ਵੀ ਪਤਾ ਲਗੇਗਾ ਕਿ ਜੁਆਨ ਕੁੜੀ ਦਾ ਵੀ ਆਖਰ ਦਿਲ ਹੁੰਦਾ ਹੈ। ਉਹਦੀ ਵੀ ਆਪਣੀ ਨਿੱਜੀ ਇੱਛਾ ਹੁੰਦਾ ਹੈ ਤੇ ਉਹ ਵੀ ਖ਼ਾਨਦਾਨ ਦੀ ਰਸਮ-ਰੀਤ ਤੋੜ ਕੇ ਆਪ ਸੁਖੀ ਹੋ ਸਕਦੀ ਹੈ।

ਰਾਤ ਪੈਂਦਿਆਂ ਹੀ ਅਸਮਾਨ ਉਤੇ ਬੱਦਲ ਵੇਖ ਕੇ ਉਹਦਾ ਮਨ ਵੀ ਜਿਵੇਂ ਭਿੱਜ ਗਿਆ। ਕੀ ਧਨੰਜੈ ਬੇੜੀ ਲੈ ਕੇ ਨਹੀਂ ਆਏਗਾ ? ਜ਼ਰੂਰ ਆਏਗਾ। ਰਹਿੰਦੀ ਰਾਤ ਜੇ ਇਹੋ ਜਿਹੀ ਹੀ ਰਹੇ ਤਾਂ ਹਨੇਰਾ ਬਹੁਤਾ ਸੰਘਣਾ ਨਹੀਂ ਹੋਣਾ। ਏਨੇ ਕੁ ਚਾਨਣ ਵਿਚ

ਰਾਹ ਦਿਸਦਾ ਰਹੇਗਾ। ਬਹੁਤਾ ਚਾਨਣ ਵੀ ਚੰਗਾ ਨਹੀਂ ਹੋਣਾ।

ਭਰਾ ਭੋਗ ਰਾਮ ਘੂਕ ਸੁੱਤੇ ਪਏ ਹਨ। ਤਰੂ ਲਤਾ ਵੀ ਸੌਂ ਗਈ ਹੋਵੇਗੀ, ਕਿਉਂਕਿ ਕਮਰੇ ਵਿਚ ਬੱਤੀ ਬੁਝ ਗਈ ਹੈ। ਬਸੰਤੀ ਮਾਂ ਕੋਲ ਸੁੱਤੀ ਹੈ। ਮਾਂ ਨੂੰ ਛੇਤੀ ਨੀਂਦ ਨਹੀਂ ਆਉਂਦੀ। ਬੜਾ ਚਿਰ ਉਹ ਇਕ ਬੰਦ ਗੁਣਗੁਣਾਉਂਦੀ ਰਹਿੰਦੀ ਹੈ......"ਮੋ ਪੈ ਕ੍ਰਿਪਾ ਕਰਾ ਹਰੀ ਏ, ਦਾਂਤੇ ਧਰੋ ਤ੍ਰਿਣ, ਮਾਥੇ ਧਰੋ ਤ੍ਰਿਣ, ਤੁਮਹੀਂ ਕ੍ਰਿਪਾਮਯਕ ਨਾ ਜਾਨੂੰ ਏਤੋ ਦਿਨ।" ਮਾਂ ਨੂੰ ਕਿਧਰੇ ਅੱਧੀ ਰਾਤੀਂ ਨੀਂਦ ਆਈ। ਬਸੰਤੀ ਨੇ ਬੂਹੇ ਨੂੰ ਕੁੰਡੀ ਨਹੀਂ ਸੀ ਮਾਰੀ। ਪਰ ਥੋੜੇ ਕੁ ਚਿਰ ਪਿਛੋਂ ਬਾਹਰ ਜਾਣ ਦੇ ਬਹਾਨੇ ਉਠ ਖੜੋਤੀ ਤੇ ਮੁੜ ਕਮਰੇ ਵਿਚ ਆਉਂਦਿਆਂ ਬੂਹਾ ਭੀੜ ਦਿਤਾ। ਕੁੰਡਾ ਉਂਜ ਹੀ ਖੜਕਾ ਕੇ, ਖੁਲ੍ਹਾ ਛੱਡ ਦਿੱਤਾ, ਬੰਦ ਨਹੀਂ ਸੀ ਕੀਤਾ।

ਕੀ ਅੱਜ ਕੁਕੜ ਪਹਿਲੀ ਬਾਂਗ ਨਹੀਂ ਦੇਵੇਗਾ। ਕਿਉਂ ਨਹੀਂ ਦੇਵੇਗਾ ? ਉਹ ਆਪ ਹੀ ਬੇ-ਸਮਝ ਹੈ, ਏਸੇ ਕਰਕੇ ਅਜੇਹੀਆਂ ਗੱਲਾਂ ਸੋਚ ਰਹੀ ਹੈ। ਕੁਦਰਤ ਦੇ ਨੇਮਾਂ ਦੀ ਉਲੰਘਣਾ ਕਦੇ ਨਹੀਂ ਹੁੰਦੀ। 'ਕੁੱਕੜ,' 'ਡਾਊਕ,' 'ਸਖਿਅਤ,' 'ਬਾਲੀ' ਆਦਿ ਚਿੜੀਆਂ ਤੇ ਕਾਟੋ ਵੀ ਪ੍ਰਕਿਰਤੀ ਦੇ ਸੰਗੀ-ਸਾਥੀ ਹਨ। ਇਹ ਵੀ ਸਾਰੇ ਚੰਦ-ਸੂਰਜ ਤੇ ਤੀਵੀਂ ਵਾਂਗ ਹੀ ਆਪੋ-ਆਪਣੇ ਕੰਮ ਸਮੇਂ ਸਿਰ ਕਰਦੇ ਹਨ। ਅੱਜ ਵੀ ਓਧਰ ਤੋਲਨ ਕਛਾਰੀ ਦੇ ਘਰ ਵਾਲਾ ਕੁੱਕੜ ਬਾਂਗ ਦੇਵੇਗਾ......'ਲਵਕਾ ਕੁ-ਊ, ਊ, ਕੂ,ਊ,ਊ......।'

ਛੱਪਰ ਹੇਠ ਗਊ ਦਾ ਵੱਛਾ ਰੰਭ ਰਿਹਾ ਹੈ। ਕੀ ਇਹ ਵੀ ਰਾਤ ਰਹਿੰਦੀ ਦੇ ਚਿੰਨ੍ਹ ਹਨ ? ਸਾਵੀ ਗਊ ਦਾ ਵੱਛਾ ਕਿੰਨਾ ਪਿਆਰਾ ਹੈ। ਜੇ ਉਹ ਵਿਹੜੇ ਵਿਚ ਖੜੋਤੀ ਹੋਵੇ ਤਾਂ ਉਹ ਨੱਸ ਕੇ ਉਹਦੇ ਕੋਲ ਆ ਜਾਂਦਾ ਹੈ ਤੇ ਉਹਦੇ ਕਪੜਿਆਂ ਵਿਚ ਮੂੰਹ ਪਾ ਕੇ ਸੁੰਘਣ ਲਗ ਪੈਂਦਾ ਹੈ। ਹੱਥ ਚਟਦਾ ਹੈ। ਪਾਭਚਿਲਾ ਜਾ ਕੇ ਘਰ-ਦਿਆਂ ਦੀ ਯਾਦ ਤਾਂ ਆਏਗੀ ਹੀ; ਨਾਲ ਇਸ ਮਾਸੂਮ ਵੱਛੇ ਦੀ ਯਾਦ ਵੀ ਆਏਗੀ। ਪਰ ਕੀ ਇਲਾਜ ਹੈ ? ਕੀ ਮਾਇਆ ਤੇ ਪਿਆਰ ਦੋ ਵਖੋ-ਵੱਖਰੀਆਂ ਚੀਜਾਂ ਹਨ ? ਇਸ ਵੱਡੇ ਪ੍ਰਸ਼ਨ ਨੇ ਬਸੰਤੀ ਨੂੰ ਵਧੇਰੇ ਡਾਵਾਂਡੋਲ ਕਰ ਦਿੱਤਾ।

ਇਹ ਗੱਲਾਂ ਸੋਚਣ ਨਾਲ ਕੁਝ ਨਹੀਂ ਬਣਨਾ। ਆਪਣਾ ਮਨ ਸਥਿਰ ਕਰਨ ਦਾ ਵੇਲਾ ਆ ਗਿਆ ਹੈ। ਇਹ ਆਵਾਜ਼ ਸੁਣ। ਤਾਂ ਇਹਦਾ ਮਤਲਬ ਹੈ ਲੋਕੀਂ ਤੇ ਜੀਵ-ਜੰਤੂ ਜਾਗ ਪਏ ਹਨ ? ਭਾਵੇਂ ਕੁੱਕੜ ਨੇ ਅਜੇ ਵੀ ਬਾਂਗ ਨਹੀਂ ਦਿੱਤੀ, ਪਰ ਰਾਤ ਮੁਕ ਚੱਲੀ ਹੈ। ਬਸੰਤੀ ਨੂੰ ਪਹੇ-ਪਹੇ ਤੁਰੇ ਜਾਂਦੇ ਗੱਡਿਆਂ ਦੇ ਪਹੀਏ, ਰੋੜਿਆਂ ਨਾਲ ਟਕਰਾਉਣ ਦੀ ਆਵਾਜ਼ ਸੁਣ ਰਹੀ ਹੈ। 'ਸੋਂਦਰ ਪਾਸ' ਦੇ ਲੋਕੀਂ ਗੱਡੇ ਜੋੜ ਕੇ ਸ਼ਹਿਰ ਨੂੰ ਤੁਰ ਪਏ ਲਗਦੇ ਹਨ। ਅੱਧੀ ਰਾਤ ਜ਼ਰੂਰ ਬੀਤ ਗਈ ਹੈ। ਇਹ ਲੋਕੀ ਤਾਰੇ ਵੇਖ ਕੇ ਅੰਦਾਜ਼ਾ ਲਾਉਂਦੇ ਹਨ ਕਿ ਰਾਤ ਕਿੰਨੀ ਕੁ ਬੀਤ ਗਈ ਹੈ।

ਉਹਨੇ ਅਜੇਹੀਆਂ ਦੋ ਚਿੜੀਆਂ ਦੀ ਆਵਾਜ਼ ਸੁਣੀਂ ਜਿਹੜੀਆਂ ਦੇ ਨਾਂ ਦਾ ਉਸ ਨੂੰ ਨਹੀਂ ਸੀ ਪਤਾ। ਨੀਲੂ ਦੇ ਘਰ ਕੁੱਤੇ ਵੀ ਭੌਂਕ ਰਹੇ ਹਨ। ਦੋਨਾ-ਮੁਖੀ ਜੰਗਲ ਵਲੋਂ 'ਫੇਊ' ਦੀ ਆਵਾਜ਼ ਵੀ ਉਹਦੇ ਕੰਨੀਂ ਪਈ। ਉਹ ਤ੍ਰਭਕ ਪਈ। ਕਿਸੇ ਗੁੱਝੇ ਸ਼ੱਕ ਨੇ ਉਸ ਨੂੰ ਡਾਵਾਂ ਡੋਲ ਕਰ ਦਿੱਤਾ। ਇਹ ਗੱਲ ਸੱਚੀ ਹੈ ਕਿ ਕਿਸੇ ਨਾਲ ਨੱਸਣ ਲਈ ਹੌਸਲਾ ਚਾਹੀਦਾ ਹੈ, ਦਲੇਰੀ ਚਾਹੀਦੀ ਹੈ, ਤੇ ਕੁਝ ਸਖ਼ਤ ਵੀ ਹੋਣਾ ਪੈਂਦਾ ਹੈ।

ਉਹਨੂੰ ਮਾਂ, ਵੱਡੇ ਭਰਾ ਜੀ, ਭਰਜਾਈ ਤੇ ਨਿੱਕੇ-ਨਿੱਕੇ ਭਤੀਜਿਆਂ ਦਾ ਹੁਣ ਬੜਾ ਮੋਹ ਆ ਰਿਹਾ ਸੀ। ਹਰੇਕ ਨਾਲ ਅਪੱਣਤ ਮਹਿਸੂਸ ਹੋ ਰਹੀ ਸੀ। ਉਹਨਾਂ ਦਾ, ਉਸ ਨਾਲ ਖ਼ੂਨ ਦਾ ਰਿਸ਼ਤਾ ਹੈ। ਉਹਨਾਂ ਨਾਲ ਨੇੜਤਾ ਵੀ ਵੱਖਰੀ ਤਰ੍ਹਾਂ ਦੀ ਹੈ। ਉਹ ਇਸ ਉਮਰ ਵਿਚ ਵੀ ਇਸ ਪਿਆਰ ਦਾ ਮੁੱਲ ਨਹੀਂ ਸਮਝ ਸਕਦੇ। ਜੇ ਉਹਦਾ ਆਪਣਾ ਭਲਾ ਹੋ ਜਾਏ ਤਾਂ ਕੀ ਉਹਨਾਂ ਨੂੰ ਕੋਈ ਖ਼ੁਸ਼ੀ ਨਹੀਂ ਹੋਵੇਗੀ? ਕੀ ਭਰਾ ਭੋਗ ਰਾਮ ਨੂੰ ਉਹ ਚੰਗੀ ਨਹੀਂ ਲਗਦੀ? ਭਾਬੀ ਉਹਨੂੰ ਕਿਸੇ ਹੋਰ ਗੱਲ ਕਰਕੇ ਹੀ ਬੁਰਾ ਸਮਝਦੀ ਹੈ। ਭਰਾ ਦੀਆਂ ਤੱਤੀਆਂ-ਠੰਡੀਆਂ ਸੁਣ ਕੇ. ਮਾਂ ਵੀ ਕਹਿਣ ਲੱਗ ਪੈਂਦੀ ਹੈ, "ਪੈਸੇ ਨੇ ਉਹਦਾ ਦਿਮਾਗ਼ ਖ਼ਰਾਬ ਕਰ ਦਿੱਤਾ ਹੈ ਤੇ ਉਹ ਹੁਣ ਉਲਟਾ ਨਾਚ ਨੱਚਣ ਲਗ ਪਿਐ।" ਪਰ ਫੇਰ ਵੀ ਉਹ ਆਪਣੇ ਭਰਾ ਨੂੰ ਕਿੰਜ ਬੁਰਾ ਕਹਿ ਸਕਦੀ ਹੈ? ਜਦੋਂ ਪਿਓ ਮਰ ਗਿਆ ਸੀ, ਉਸ ਪਿਛੋਂ, ਉਹਦੇ ਬਿਨ੍ਹਾਂ ਤਾਂ ਸਾਰਾ ਘਰ ਹੀ ਉਜੜ ਜਾਣਾ ਸੀ। ਜਿਵੇਂ ਹੁਣ ਉਹ ਤਿੱਲੇਦਾਰ ਪਟਕੇ ਤੇ ਵਾਇਲ ਦੀਆਂ ਚਾਦਰਾਂ ਉਤੇ ਲਈ ਫਿਰਦੀਆਂ ਨੇ, ਉਹ ਸਭ ਕੁਝ ਛੱਡ ਕੇ ਲੋਕਾਂ ਦੇ ਘਰੀਂ ਕੰਮ-ਧੰਦਾ ਵੀ ਕਰਨਾ ਪੈਣਾ ਸੀ। ਧਨ ਕਿਸ ਨੂੰ ਨਹੀਂ ਚਾਹੀਦਾ? ਸੋਨਾਈਪਰੀਆ ਲੋਕ ਐਵੇਂ ਨਹੀਂ ਕਹਿੰਦੇ, "ਮੱਛੀ ਵੇਂਹਦਿਆਂ ਬਗਲਾ ਕਾਣਾ, ਧਨ ਵੇਂਹਦਿਆਂ ਹੀ ਬੰਦਾ ਕਾਣਾ।" ਜਿਹੜਿਆਂ ਕੋਲੋਂ ਧਨ ਕਮਾਇਆ ਨਹੀਂ ਜਾਦਾ, ਉਹੋ-ਦੌਲਤ' ਨੂੰ ਨਿਰੀ ਬੇ-ਅਰਥ ਮਾਇਆ ਕਹਿ ਕੇ ਆਪਣੀਆਂ ਸਿਆਣਪਾਂ ਘੋਟਦੇ ਹਨ। ਕਲ੍ਹ ਸਵੇਰੇ ਜਦੋਂ ਭਾਬੀ ਤਰੂ ਲਤਾ ਪਤਾ ਲੱਗਿਆ ਕਿ ਉਹ ਘਰ ਨਹੀਂ ਤਾਂ ਉਹ ਚੀਕਾਂ ਮਾਰ ਮਾਰ ਰੋਂਦਿਆਂ, ਉਹਨੂੰ ਟੁੱਟ-ਟੁੱਟ ਕੇ ਪਏਗੀ। ਰੋਣ-ਧੋਣ ਮਗਰੋਂ ਉਹਦੇ ਦਿਲ ਵਿਚ ਪਿਆਰ ਹੋਣ ਦੇ ਬਾਵਜੂਦ ਵੀ, ਉਹ ਬਸੰਤੀ ਨੂੰ ਗਾਲ੍ਹਾਂ ਕਢੇਗੀ। ਸ਼ਾਇਦ ਕਹੇਗੀ, "ਮੁਟਿਆਰ ਕੁੜੀ ਤੇ "ਘਟੀਅ-ਸਿਘਰ" ਮੱਛੀ, ਇਕੋ-ਜਿਹੀਆਂ ਹੁੰਦੀਆਂ ਨੇ।" ਪਰ ਤਰੂ ਲਤਾ ਉਂਜ ਬੜੀ ਚੰਗੀ ਏ। ਜੁਆਨੀ ਵਿਚ ਤਰੂ ਲਤਾ ਹੀ ਉਹਦੀ ਸਾਥਣ ਸੀ। ਤਰੂ ਲਤਾ, ਦੂਜਿਆਂ ਦੇ ਸਾਹਮਣੇ ਬਸੰਤੀ ਦੇ ਗੁਣਾਂ ਦਾ ਬਾਰ ਜ਼ਿਕਰ ਕਰਦਿਆਂ ਕਿੰਨਾ ਮਾਣ ਕਰਦੀ ਹੈ।

ਤੇ ਇਹ ਮਾਂ ਜਿਹੜੀ ਲੱਕੜ ਵਾਂਗ ਲੇਟੀ ਪਈ ਏ, ਇਹ ਕਿੰਨੀ ਮਹਾਨ ਏਂ।

ਨੌਂ ਮਹੀਨੇ ਉਹਨੂੰ ਪੇਟ ਵਿਚ ਰਖ ਕੇ ਤੇ ਫੇਰ ਬਚਪਨ ਵਿਚ ਉਹਨੂੰ ਪਾਲਦਿਆਂ, ਉਸ ਕੀ ਕੀ ਕਸ਼ਟ ਭੋਗੇ ਹੋਣਗੇ। ਪਤਾ ਨਹੀਂ ਹੁਣ ਉਸੇ ਦੇ ਦੁਆਲੇ ਕਿੰਨੇ ਸੁਪਨੇ ਉਣਦੀ ਰਹਿੰਦੀ ਹੈ। ਮੁਟਿਆਰ ਧੀ ਨੂੰ ਵੇਖ ਵੇਖ ਕੇ ਪਤਾ ਨਹੀਂ ਉਹਨੇ ਕਿੰਨੀ ਵਾਰੀ ਆਪਣੀ ਜੁਆਨੀ ਦੀ ਤਸਵੀਰ ਵੇਖੀ ਹੋਏਗੀ ਤੇ ਸ਼ਾਇਦ ਕਿੰਨੀਆਂ ਹੀ ਮਿੱਠੀਆਂ ਯਾਦਾਂ ਉਹਦੇ ਮਨ ਵਿਚ ਫੁੱਲ ਵਾਂਗ ਗੁੰਦੀਆਂ ਪਈਆਂ ਹੋਣੀਆਂ ਨੇ।

ਹਿਸ਼! ਐਨ ਵਕਤ ਉਤੇ ਆ ਕੇ ਉਹਦਾ ਮਨ ਬੜਾ ਕੋਮਲ ਹੋ ਰਿਹਾ ਹੈ। ਪਵਿੱਤਰ 'ਸਤ੍ਰ' (ਅਸਾਮ ਦੇ ਵੈਸ ਲੋਕਾਂ ਦਾ ਧਰਮ-ਖੇਤਰ) ਵਰਗਾ ਲਗ ਰਿਹਾ ਹੈ। ਘਰ ਵਾਲੇ ਸਾਰੇ ਹੀ ਬੜੇ ਪਿਆਰੇ ਲਗਣ ਲਗ ਪਏ ਹਨ। ਉਨ੍ਹਾਂ ਲੋਕਾਂ ਲਈ ਮੋਹ ਉਛਾਲੇ ਮਾਰਨ ਲਗ ਪਿਆ। ਪੈਦਾਇਸ਼ੀ ਘਰ ਅੰਦਰ, ਰਾਤ ਦੀ ਸੁੰਨੀ ਚੁੱਪ ਵਿਚ, ਜਿਵੇਂ ਬੋਲ-ਬੁਲਾਹਾ ਹੋਣ ਲਗ ਪਿਆ। ਉਹ ਸੱਤਾਂ ਕਾਰਾਂ ਦੇ ਵਿਚ ਕੀਲੀ ਗਈ।

ਅਚਾਨਕ ਉਹਨੂੰ ਸਿਰ ਤੋਂ ਪੈਰਾਂ ਤਕ ਕੰਬਣੀ ਛਿੜ ਪਈ। ਤੋਲਨ ਕਛਾਰੀ ਦੇ ਘਰੋਂ ਕੁੱਕੜ ਦੇ ਬਾਂਗ ਦੇਣ ਦੀ ਆਵਾਜ਼ ਆਉਣ ਲਗ ਪਈ ਹੈ। ਪਹਿਲੇ ਕੁੱਕੜ ਦੀ ਬਾਂਗ ਸੁਣੀ — 'ਲੰਕ ਕੁ-ਉ-ਉ, ਕੂ-ਊ-ਊ, ਕੂ-ਊ-ਉ। ਲਕੀਂ ਕੁ-ਊ, ਕੁ-ਉ।' ਵਕਤ ਹੋ ਗਿਆ ਹੈ। ਮੈਨੂੰ ਤੁਰਤ ਹੀ ਮਨ ਸਥਿਰ ਕਰਨਾ ਪਏਗਾ। ਰੂਪਕ ਬੁੱਢੀ ਦੀਆਂ ਗੱਲਾਂ ਜਿਵੇਂ ਕੰਨਾਂ ਵਿਚ ਗੂੰਜਣ ਲਗ ਪਈਆਂ, "ਮਨ ਨੂੰ ਕਰੜਾਈ ਨਾਲ ਬੰਨ੍ਹਣਾ ਚਾਹੀਦਾ ਹੈ। ਇਹ ਕਮਜ਼ੋਰ ਮਨ ਦੇ ਕੰਮ ਨਹੀਂ।" ਨਾਲ ਹੀ ਖ਼ਿਆਲ ਆਇਆ ਕਿ ਅਜੇਹੇ ਸ਼ਬਦ ਹੀ ਧਨੰਜੈ ਨੇ ਵੀ ਚਿੱਠੀ ਵਿਚ ਲਿਖੇ ਸਨ, "ਮੈਨੂੰ ਪਤਾ ਹੈ ਕਿ ਤੇਰੇ ਲਈ ਮਾਂ ਤੇ ਹੋਰ ਘਰ ਵਾਲਿਆਂ ਨੂੰ ਛਡ ਕੇ ਆਉਣਾ ਬੜਾ ਮੁਸ਼ਕਲ ਹੋਵੇਗਾ। ਪਰ ਕੀ ਮੈਂ ਤੇਰੇ ਲਈ ਪਰਾਇਆ ਹਾਂ ?"

ਚਿੱਠੀ ਦੀਆਂ ਇਨ੍ਹਾਂ ਕਈਆਂ ਗੱਲਾਂ ਨੇ, ਇਕ ਪਲ ਅੰਦਰ ਹੀ ਉਹਦੇ ਮਨ ਵਿਚ ਦਲੇਰੀ ਪੈਦਾ ਕਰ ਦਿਤੀ। ਉਸ ਪੋਟਲੀ ਚੁਕ ਕੇ ਕੱਛ ਵਿਚ ਦੇ ਲਈ ਤੇ ਦੂਜੇ ਹੱਥ ਨਾਲ ਸੁੱਤੀ ਪਈ ਮਾਂ ਦੇ ਪੈਰ ਛੋਂਹਦਿਆਂ ਪਰਨਾਮ ਕੀਤਾ। ਹੋਠ ਹਿਲਾਂਦਿਆਂ, ਬਿਨਾਂ ਆਵਾਜ਼ ਕਢੇ ਬੋਲੀ, " 'ਬੋਊ' (ਅਸਾਮ ਵਿਚ ਮਾਂ ਨੂੰ ਬੋਊ ਕਹਿੰਦੇ ਹਨ) ਤੂੰ ਮੈਨੂੰ ਖਿਮਾ ਕਰ ਦੇਈਂ। ਸਿਰਫ਼ ਇਕੋ ਸਾਲ ਹੀ ਤਾਂ ਦੁਖ ਸਹਿਣਾ ਪੈਣਾ ਹੈ। ਫੇਰ ਜਦੋਂ ਮੁੰਡਾ ਗੋਦੀ ਚੁਕ ਕੇ ਆਵਾਂਗੇ ਤਾਂ ਕੀ ਧੀ-ਜੁਆਈ ਨੂੰ ਵੇਖ ਕੇ ਤੂੰ ਖ਼ੁਸ਼ ਨਹੀਂ ਹੋਵੇਂਗੀ ?"

ਤੇ ਉਹ ਚੁੱਪ ਕਰ ਕੇ ਪੱਬਾਂ ਭਾਰ ਕਮਰੇ ਤੋਂ ਬਾਹਰ ਆ ਗਈ। ਬੂਹੇ ਦੇ ਦੋਵੇਂ ਤਖ਼ਤੇ ਹੋਲੀ ਜਿਹੀ ਭੀੜ ਦਿਤੇ। ਰੁੱਖ ਦੇ ਪੱਤੇ ਹਿੱਲਣ ਜਿੰਨੀ ਵੀ ਆਵਾਜ਼ ਨਹੀਂ ਸੀ ਹੋਣ ਦਿਤੀ। ਪੋਟਲੀ ਭੁੰਜੇ ਧਰ ਕੇ, ਗੋਡਿਆਂ ਭਾਰ ਹੁੰਦਿਆਂ ਉਹਨੇ ਉਸ ਮਿੱਟੀ ਨੂੰ ਮੱਥਾ ਟੇਕਿਆ ਜਿਸ ਵਿਚ ਉਹਦਾ ਜਨਮ ਹੋਇਆ ਸੀ। ਰਤਾ ਕੁ ਮਿੱਟੀ ਚੁਕ ਕੇ

ਮੱਥੇ ਨੂੰ ਲਾਈ ਤੇ ਫੇਰ ਮਨ ਵਿਚ ਹੀ ਕਿਹਾ, "ਹੇ ਘਰ ਦੀ ਲੱਛਮੀ, ਤੂੰ ਮੇਰੇ ਸਿਰ ਤੇ ਹੱਥ ਰਖੀਂ। ਅਸ਼ੀਰਵਾਦ ਦੇਈਂ। ਅਪਰਾਧ ਖਿਮਾ ਕਰੀਂ।"

ਤੁਲਸੀ ਦਾ ਇਕ ਪੱਤਾ ਤੋੜ ਕੇ ਸੁੰਘਿਆ ਤੇ ਦੋ ਪੱਤੇ, ਬਲਾਊਜ਼ ਵਿਚ ਪਾ ਲਏ। ਸਿਰ ਉੱਚਾ ਕਰ ਕੇ ਉਤਾਂਹ ਵਲ ਤੱਕਿਆ। ਅਸਮਾਨ ਵਿਚ ਜਿਥੇ ਚੰਦ ਨਿਕਲਿਆ ਹੋਇਆ ਹੈ, ਉਥੇ ਇਕ ਵੀ ਬੱਦਲ ਨਹੀਂ। ਜਿਵੇਂ ਚੰਦ ਉਹਨੂੰ, ਅਸਮਾਨ ਨੰਗਿਆਂ ਕਰ ਕੇ ਵੇਖ ਰਿਹਾ ਹੈ।

ਘਰ ਦੇ ਪਿਛਲੇ ਪਾਸੇ ਦੇ ਬਗੀਚਿਆਂ ਤੋਂ ਪਰ੍ਹਾਂ ਠਨੂਆ ਘਾਟ ਹੈ। ਉਹਦੇ ਕਦਮ ਉਸ ਪਾਸੇ ਵਧਦੇ ਗਏ। ਉੱਤਰ ਤੇ ਦੱਖਣ ਦੀਆਂ ਦੋ ਵੱਖ-ਵੱਖ ਸ਼ਕਤੀਆਂ ਉਹਨੂੰ ਦੋ ਪ੍ਰਸਪਰ ਵਿਰੋਧੀ ਦਿਸ਼ਾਵਾਂ ਵਲ ਖਿੱਚਣ ਲਗ ਪਈਆਂ। ਪਰ ਫੇਰ ਵੀ ਉਹਦਾ ਸਰੀਰ ਹੌਲੀ ਹੌਲੀ ਘਾਟ ਵਲ ਤੁਰਿਆ ਗਿਆ। ਚੰਦ ਚਾਨਣੀ ਵਿਚ, 'ਕਾਕਿਨੀ' ਪਾਨ (ਇਕ ਤਰ੍ਹਾਂ ਦਾ ਪਤਲਾ ਲੰਮਾ ਸੁਪਾਰੀ ਦਾ ਰੁੱਖ) ਦੇ ਗੁੱਛਿਆਂ ਵਿਚ ਕਾਟੋ ਠੂੰਗੇ ਮਾਰਦੀ ਦਿਸ ਰਹੀ ਹੈ। ਟਿੱਡੀ ਆਪਣੇ ਬਰੀਕ ਖੰਭਾਂ ਨਾਲ ਅਨਾਨਾਸ ਦੇ ਪੱਤਿਆਂ ਉਤੇ ਸੁਰੀਲੀ ਆਵਾਜ਼ ਨਾਲ ਬੋਲ ਰਹੀ ਹੈ। ਕਠਫੋੜੇ ਨੇ ਆਪਣੀ ਚੁੰਝ ਲੱਕੜ ਉਤੇ ਮਾਰਨ ਦੀ ਆਵਾਜ਼ ਬੰਦ ਕਰ ਦਿਤੀ ਹੈ। ਸ਼ਾਇਦ ਉਸੇ ਵਲ ਤੱਕ ਰਿਹਾ ਹੈ। ਦਲੰਗ ਘਾਟ ਵਲੋਂ 'ਬਰਗੀਤ' (ਅਸਾਮ ਦਾ ਸਰਬ ਉੱਤਮ ਭਗਤੀ ਸੰਗੀਤ) ਦਾ ਸੰਗੀਤ ਵਹਿੰਦਾ ਆ ਰਿਹਾ ਹੈ। ਸ਼ਾਇਦ ਭਗਤੀ ਦੇ ਰਸ ਵਿਚ ਮਸਤ ਕੋਈ ਮੱਲਾਹ ਗਾ ਰਿਹਾ ਹੈ — "ਬਹੁਰੀ ਗੌਰੀ ਗੋਪਾਲ ਪ੍ਰਾਣ ਨੇਹਾਰੀ, ਫੁਕਾਏ ਇਬਾ ਨਯਨੇ ਜੁਰੇ ਨੀਰ, ਬਯਨੇ ਪੁਰੀਤ ਬਾਰੀ।" ਘਾਟ ਉਤੇ ਪਹੁੰਚਣ ਲਈ ਸਿਰਫ਼ ਦੋ ਹੀ 'ਨਲ' (ਵਾਟ ਦੀ ਮਿਣਤੀ) ਰਹਿੰਦੇ ਹਨ। 'ਮੋਕਾਲ' ਬਾਂਸ ਦੇ ਰੁੱਖਾਂ ਨੇ ਘਾਟ ਨੂੰ ਢਕਿਆ ਹੋਇਆ ਹੈ। ਕਾਲੇ ਜਾਮਣੂੰ ਦੇ ਦੋਹਾਂ ਰੁੱਖਾਂ ਵਿਚਕਾਰੋਂ, ਚਾਨਣੀ ਉਸ ਦੀ ਦੇਹ ਉਤੇ ਪੈ ਰਹੀ ਹੈ। ਉਹਦੇ ਪੈਰ ਜਿਵੇਂ ਘਾਟ ਵਲ ਵਧ ਹੀ ਨਹੀਂ ਰਹੇ। ਦੋਹਾਂ ਗੱਲ੍ਹਾਂ ਉਤੋਂ ਦੀ ਹੰਝੂ ਵਹਿ ਰਹੇ ਹਨ। ਸਾਹ ਕਾਹਲਾ ਪੈ ਰਿਹਾ ਹੈ। ਚਾਨਣੀ ਜਿਵੇਂ ਉਹਦੇ ਸਰੀਰ ਨੂੰ ਚੱਟ ਰਹੀ ਹੈ। ਉਹ ਕੁਝ ਕਦਮ ਹੋਰ ਅਗਾਂਹ ਚਲੀ ਗਈ। 'ਮੋਕਾਲ' ਦੇ ਬਾਂਸਾਂ ਵਾਲਾ ਮੋੜ ਲੰਘ ਆਈ। ਸੋਨਾਈ ਦਿਸਣ ਲਗ ਪਈ। ਹੋਰ ਸਭ ਕੁਝ ਅਜਾਰ ਦੇ ਰੁੱਖਾਂ ਦੀ ਛਾਂ ਨਾਲ ਢਕਿਆ ਗਿਆ। ਇਕ ਬੇੜੀ ਉਤੇ ਚਿੱਟੇ ਕਪੜੇ ਪਾਈ ਬੈਠੇ ਇਕ ਬੰਦੇ ਉਤੇ ਨਜ਼ਰ ਜਾ ਪਈ। ਬਰ-ਜ਼ਰੂਰ ਉਹ ਧਨੰਜੈ ਹੈ। ਦੂਜਾ ਆਦਮੀ ਦਿਸਿਆ ਤਾਂ ਭਾਵੇਂ ਨਹੀਂ ਸੀ, ਪਰ ਉਹ ਜਿਹੜੀ ਬੀੜੀ ਪੀ ਰਿਹਾ ਸੀ, ਉਸੇ ਦੇ ਚਾਨਣ ਤੋਂ ਉਹਨੇ ਅੰਦਾਜ਼ਾ ਲਾ ਲਿਆ ਸੀ ਕਿ ਉਹ ਘੋਗਨਾ ਮੱਲਾਹ ਹੋਵੇਗਾ।

ਪਰ ਚਾਣਚਕ ਉਹਦੇ ਮਨ ਵਿਚ ਇਕ ਨਵੀਂ ਚੇਤਨਾ ਜਾਗ ਪਈ। ਹੱਥ ਦੀ ਮੁੰਦਰੀ ਉਤੇ ਨਜ਼ਰ ਜਾ ਪਈ ਸੀ। ਉਹ ਮੁੰਦਰੀ ਵਲ ਵੇਂਹਦੀ ਰਹੀ। ਇਹ ਮੁੰਦਰੀ

ਉਹਨੂੰ ਮਥਰੇ ਦੀ ਮਾਂ ਨੇ ਪਹਿਨਾਈ ਸੀ। ਇਹੋ ਮੁੰਦਰੀ ਪਹਿਨਾ ਕੇ ਮਥਰੇ ਦੀ ਮਾਂ ਨੇ ਉਸ ਨੂੰ ਆਪਣੀ ਧੀ ਸਮਝਦਿਆਂ ਕਿਹਾ ਸੀ, "ਤੇ ਦੋ ਚਹੁੰ ਦਿਨਾਂ ਤਕ ਅਸੀਂ ਤੇਰੇ ਨਹੀਂ ਹੋ ਜਾਵਾਂਗੇ ?" ਉਸ ਨੂੰ ਆਪਣੀ ਬਹੂ ਬਣਾਉਣ ਲਈ ਉਨ੍ਹਾਂ ਦੇ ਮਨ ਵਿਚ ਕਿੰਨਾ ਚਾਅ ਹੈ। ਮੁੰਦਰੀ ਦਾ ਨਗ ਚੰਦ ਚਾਨਣੀ ਵਿਚ ਜਗਮਗਾ ਰਿਹਾ ਹੈ। ਇੰਜ ਲਗਦਾ ਹੈ ਜਿਵੇਂ ਉਸ ਲਈ ਓਪਰੇ ਨੌਜਵਾਨ ਮਥਰੇ ਦੀਆਂ ਕਾਮਨਾਵਾਂ ਉਸ ਵਿਚੋਂ ਲਿਸ਼ਕ ਰਹੀਆਂ ਹੋਣ। ਕੀ ਕਲੂ ਨੂੰ ਉਸ ਅਚਿੰਨ੍ਹ ਆਦਮੀ ਦੀ ਬੇ-ਇੱਜ਼ਤੀ ਨਹੀਂ ਹੋਵੇਗੀ ? ਭਰਾ ਭੋਗ ਰਾਮ ਤਾਂ ਕਲੂ ਨੂੰ ਪੰਜ-ਸੱਤ ਪਿੰਡਾਂ ਵਿਚ ਮੂੰਹ ਵਿਖਾਉਣ ਜੋਗਾ ਵੀ ਨਹੀਂ ਰਹੇਗਾ। ਤੇ ਜੇ ਉਹਦੇ ਨਿਕਲ ਜਾਣ ਦੇ ਸੰਤਾਪ ਨਾਲ ਹੀ ਮਾਂ ਮਰ ਗਈ ਫੇਰ ? ਤੇ ਜੇ ਕਲੂ ਨੂੰ ਹੀ ਭਰਾ ਭੋਗ ਰਾਮ ਇਹ ਕਹਿ ਕੇ ਕਿ, "ਇਹ ਸਾਰੀ ਕਰਤੂਤ ਤੇਰੀ ਮਿਹਰਬਾਨੀ ਨਾਲ ਹੀ ਹੋਈ ਹੈ", ਤਰੂ ਲਤਾ ਨੂੰ ਧੌਲ-ਧੱਫਾ ਕਰਨ ਲਗ ਪਿਆ, ਫੇਰ ?

ਇਹ ਸੋਚ ਕੇ ਕਿ ਕਿਧਰੇ ਉਹ ਉਸ ਨੂੰ ਵੇਖ ਨਾ ਲੈਣ, ਬਸੰਤੀ ਇਕ ਰੁੱਖ ਨਾਲ ਪਿੱਠ ਲਾ ਕੇ ਖੜੋ ਗਈ। ਮੁੰਦਰੀ ਲਾਹ ਕੇ ਸੁੱਟਣ ਨੂੰ ਜੀਅ ਕੀਤਾ, ਪਰ ਸੁੱਟ ਨਹੀਂ ਸਕੀ। ਇੰਜ ਕਰਨ ਨਾਲ ਪਾਪ ਲਗੇਗਾ। ਉਹ ਹਿੰਦੂ ਘਰ ਦੀ ਧੀ ਏ। ਪ੍ਰਮਾਤਮਾ ਨੂੰ ਹਾਜ਼ਰ-ਨਾਜ਼ਰ ਜਾਣ ਕੇ ਉਹਨੂੰ ਇਹ ਮੁੰਦਰੀ ਪੁਆਈ ਗਈ ਹੈ। ਓਦੋਂ ਉਹਨੇ ਪਾਨ-ਸੁਪਾਰੀ ਸਜਾ ਕੇ ਵੱਡੇ 'ਸ਼ਰਾਈ' (ਪਾਨਦਾਨ) ਦੇ ਸਾਹਮਣੇ, ਗੋਡਿਆਂ ਭਾਰ ਹੋ ਕੇ, ਪਰਣਾਮ ਕੀਤਾ ਸੀ। ਹਰ ਤਰ੍ਹਾਂ ਦੀਆਂ ਚੀਜ਼ਾਂ ਨੂੰ ਪਰਨਾਮ ਕਰਨ ਦਾ ਅਰਥ ਹੈ "ਭਗਵਾਨ-ਵਸਤ" ਨੂੰ ਪਰਣਾਮ ਕਰਨਾ। ਧਰਮ ਦੇ ਨੇਮ ਅਨੁਸਾਰ ਤਾਂ ਉਹ ਉਸੇ ਦਿਨ ਤੋਂ ਦੂਜੇ ਘਰ ਦੀ ਤੇ ਕਿਸੇ ਹੋਰ ਦੀ ਹੋ ਗਈ ਸੀ। ਉਹ ਉਸ ਮਰਦ ਨੂੰ ਧੋਖਾ ਨਹੀਂ ਦੇ ਸਕਦੀ, ਤੇ ਅਜੇ ਤਕ ਧਨੰਜੈ ਨੇ ਉਸ ਦੇ ਸਰੀਰ ਨੂੰ ਛੋਹਿਆ ਵੀ ਨਹੀਂ। ਅਜੇ ਵੀ ਉਹ ਕੁਆਰੀ ਤੇ ਪਵਿੱਤਰ ਕੁੜੀ ਹੈ।

ਪਲਾਂ ਵਿਚ ਹੀ ਇਹ ਨੈਤਕ ਚੇਤਨਾ ਪ੍ਰਬਲ ਹੋ ਉਠੀ। ਤੇ ਉਹ ਕਿਸੇ ਪਾਸੇ ਤੱਕੇ ਬਿਨਾਂ ਭਜ ਕੇ ਘਰ ਦੀ ਬਾਹਰਲੀ ਕੰਧ ਕੋਲ ਆ ਗਈ। ਹੌਲੀ ਜਿਹੀ ਬੂਹਾ ਖੋਲ੍ਹ ਕੇ ਪੋਟਲੀ ਖੂੰਜੇ ਲੁਕਾ ਦਿਤੀ। ਬੂਹੇ ਦੇ ਕੋਲ ਆ ਕੇ, ਜ਼ੋਰ ਨਾਲ ਤਖ਼ਤੇ ਬੰਦ ਕਰ ਦਿਤੇ। ਮਾਂ ਨੂੰ ਸ਼ਾਇਦ ਜਾਗ ਆ ਗਈ ਸੀ। ਇਹ ਸੋਚਦਿਆਂ ਕਿ ਕੁੜੀ 'ਬਾਹਰ' ਗਈ ਸੀ, ਮਾਂ ਨੇ ਉਹਨੂੰ ਇਕ ਵਾਰੀ ਵੀ ਬੁਲਾਉਣ ਦੀ ਲੋੜ ਨਹੀਂ ਸਮਝੀ। ਉਹ ਬਿਸਤਰੇ ਉਤੇ ਲੇਟ ਗਈ। ਸਾਰਾ ਸਰੀਰ ਇੰਜ ਤਪਣ ਲਗ ਪਿਆ ਜਿਵੇਂ ਬੁਖ਼ਾਰ ਚੜ੍ਹਿਆ ਹੋਇਆ ਹੋਵੇ। ਕੁਝ ਚਿਰ ਮਗਰੋਂ ਹੀ ਕੁੱਕੜ ਨੇ ਦੂਜੀ ਬਾਂਗ ਦਿਤੀ। ਉਸ ਨੂੰ ਖ਼ਿਆਲ ਆਇਆ ਕਿ ਉਹ ਹੁਣ ਤਕ ਸ਼ਾਇਦ, ਬੇੜੀ ਲੈ ਕੇ ਪਾਭਚਿਲਾ ਪਹੁੰਚ ਗਏ ਹੋਣਗੇ। ਏਨਾ ਨਿਰਾਦਰ ਹੋਣ ਮਗਰੋਂ ਵੀ ਧਨੰਜੈ ਨੇ ਘੋਗੁਨਾ ਮੱਲਾਹ ਨੂੰ,

ਬਸੰਤੀ ਦੇ ਖ਼ਿਲਾਫ਼ ਕੁਝ ਨਹੀਂ ਕਿਹਾ ਹੋਣਾ। ਇਹ ਗੱਲ ਚਿੱਤ ਵਿਚ ਆਉਂਦਿਆਂ ਹੀ ਉਹਦੇ ਦੋਏ ਹੋਠ, ਹਵਾ ਵਿਚ ਹਿੱਲਦੇ ਪੱਤਿਆਂ ਵਾਂਗ ਕੰਬਣ ਲਗ ਪਏ। ਉਹ ਨਿਆਣਿਆਂ ਵਾਂਗ ਫੁੱਟ-ਫੁੱਟ ਕੇ ਰੋਣ ਲਗ ਪਈ। ਮਾਂ ਜਾਗਦੀ ਸੀ। ਉਸ ਪੁੱਛਿਆ, "ਤੈਨੂੰ ਕੀ ਹੋਇਐ, ਕੁੜੇ ਬਸੰਤੀਏ ?"

ਉਸ ਨੇ ਰੋਂਦਿਆਂ ਰੋਂਦਿਆਂ ਕਿਹਾ, "ਬੋਊ, ਤੇਰੇ ਬਾਰੇ ਸੋਚ ਕੇ ਹੀ ਮਨ ਦੁਖੀ ਹੋ ਰਿਹਾ ਹੈ। ਜਦੋਂ ਮੈਂ ਤੈਨੂੰ ਛੱਡ ਕੇ ਪਰਾਏ ਘਰ ਤੁਰ ਗਈ ਤਾਂ ਤੈਨੂੰ ਚਾਰੇ ਪਾਸੇ ਸੁੰਨ-ਸਰਾਂ ਜਾਪੇਗੀ, ਤੇ ਮੈਨੂੰ ਵੀ ਮਰਨ ਜਿੰਨਾ ਦੁਖ ਹੋਵੇਗਾ।"

ਮਾਂ ਨੇ ਦਿਲਾਸਾ ਦਿੰਦਿਆਂ ਕਿਹਾ, "ਪਾਗਲ ਨਾ ਹੋਵੇ ਤਾਂ। ਇਹ ਵੀ ਭਲਾ ਕੋਈ ਏਡੀ ਗੱਲ ਏ ਜੋ ਤੂੰ ਇਉਂ ਰੋਣ ਲੱਗੀ ਏਂ ? ਮੈਂ ਤਾਂ ਸੋਚਿਆ ਸ਼ਾਇਦ ਤੇਰੀ ਤਬੀਅਤ ਢਿੱਲੀ ਏ। ਕੁਆਰੀਆਂ ਕੁੜੀਆਂ ਜੇ ਮਾਂ ਦੇ ਚਿੱਤ ਦਾ ਹੀ ਖ਼ਿਆਲ ਕਰੀ ਜਾਣ, ਤਾਂ ਦੁਨੀਆਂਦਾਰੀ ਕਿਵੇਂ ਚੱਲੇ ? ਕੀ ਤੈਨੂੰ ਏਨੀ ਸਾਧਾਰਨ ਜਿਹੀ ਗੱਲ ਵੀ ਅਜੇ ਤਾਈਂ ਸਮਝ ਨਹੀਂ ਪਈ ?"

## ਚੌਦਾਂ

ਉਸੇ ਦਿਨ ਤੋਂ ਬਸੰਤੀ ਲਈ ਵਿਆਹ ਕਰਾਉਣ ਵਾਲੇ ਪਾਸੇ ਮਨ ਲਾਉਣਾ ਸੌਖਾ ਹੋ ਗਿਆ। ਚੁੱਪ ਕੀਤਿਆਂ ਦਿਨ ਲੰਘ ਗਏ। ਵਿਆਹ ਦਾ ਦਿਨ ਵੀ ਆ ਗਿਆ। ਮਥਰੇ ਬਾਰੇ, ਬਸੰਤੀ ਦੇ ਮਨ ਵਿਚ ਬੜੀ ਉਤਸੁਕਤਾ ਜਾਗ ਪਈ। ਉਹਦੇ ਬਾਰੇ ਪਤਾ ਕੀਤਾ। ਮਾਂ ਤੇ ਭਾਬੀ ਕਦੇ-ਕਦਾਈਂ ਉਪਦੇਸ਼ ਦਿੰਦੀਆਂ ਰਹੀਆਂ ਕਿ ਪਰਾਏ ਘਰ ਜਾ ਕੇ ਕਿੰਜ ਲਿਆਕਤ ਨਾਲ ਵਰਤਣਾ ਚਾਹੀਦਾ ਹੈ।

'ਜੋੜਨ' (ਵਿਆਹ ਤੋਂ ਇਕ ਦਿਨ ਪਹਿਲਾਂ, ਮੁੰਡੇ ਵਾਲਿਆਂ ਵਲੋਂ, ਕੁੜੀ ਨੂੰ ਗਹਿਣੇ-ਕਪੜੇ ਪਹਿਨਾਣ ਦਾ ਰਿਵਾਜ) ਵਾਲੇ ਦਿਨ ਮੁੰਡੇ ਵਾਲਿਆਂ ਵਲੋਂ ਦਿੱਤੀਆਂ ਹਾਰ-ਸ਼ਿੰਗਾਰ ਦੀਆਂ ਚੀਜ਼ਾਂ, ਗਹਿਣੇ ਤੇ ਕਪੜੇ, ਪਹਿਨਦਿਆਂ ਉਹ ਇਕ ਵੱਖਰੇ ਸੰਸਾਰ ਦੇ ਦੁੱਖਾਂ-ਸੁੱਖਾਂ ਵਿਚ ਡੁੱਬ ਗਈ। ਆਪਣੇ ਮਨ ਨੂੰ 'ਮਥਰਾ-ਮੁਖੀ' ਬਣਾਉਣ ਦੀ ਕੋਸ਼ਿਸ਼ ਕਰਨ ਲਗ ਪਈ। ਉਹ ਬੜਾ ਚਿਰ ਪਹਿਲਾਂ ਮਾਂ ਨੂੰ ਜੀਵਨ-ਸਾਰਥੀ ਮੰਨਣ ਲਗ ਪਈ ਸੀ। ਇਕ ਦਿਨ ਉਹਨੂੰ ਮਾਂ ਨੇ ਕਿਹਾ ਸੀ, "ਜਿਹੜੀ ਤੀਵੀਂ ਸੱਚੀ-ਮੁੱਚੀਂ ਚੰਗੀ ਹੈ, ਉਸ ਨਾਲ ਕੋਈ ਮਰਦ ਵੀ ਸੁਖੀ ਘਰ ਵਸਾ ਸਕਦਾ ਹੈ।......ਤੀਵੀਂ ਤਦੇ ਸੁਖੀ ਰਹਿ ਸਕਦੀ ਹੈ ਜੇ ਉਹਨੂੰ ਹਰ ਕਿਸਮ ਦੇ ਹਾਲਾਤ ਨਾਲ ਇਕ-ਮਿਕ ਹੋਣਾ ਆਉਂਦਾ ਹੋਵੇ।"

ਫੇਰਿਆਂ ਦੀ ਬੇਦੀ ਉਤੇ ਆਉਂਦਿਆਂ ਅਕਸਰ ਮਾੜਾ-ਮੋਟਾ ਰੋਣ ਕੁੜੀ ਨੂੰ ਆ ਹੀ ਜਾਂਦਾ ਹੈ। ਇਕੱਠੀਆਂ ਹੋਈਆਂ ਤੀਵੀਂਆਂ ਦੀਆਂ ਵੀ ਅੱਖਾਂ ਭਰ ਆਉਂਦੀਆਂ ਹਨ। ਬਸੰਤੀ ਵੀ ਉਸ ਵੇਲੇ ਰੋਈ। ਤਰੂ ਲਤਾ ਤੇ ਮਾਂ ਸੁਜਲਾ ਦੀਆਂ ਅੱਖਾਂ ਵਿਚੋਂ ਹੰਝੂਆਂ ਦੀਆਂ ਧਾਰਾਂ ਵਗ ਤੁਰੀਆਂ। ਪਰ ਬਸੰਤੀ ਲਾੜੇ ਕੋਲ ਬਹਿੰਦਿਆਂ ਹੀ ਜਿਵੇਂ ਕੋਈ ਹੋਰ ਕੁੜੀ ਬਣ ਗਈ। ਉਹਦੀ ਚਾਦਰ ਦਾ ਲੜ, ਮਥਰੇ ਦੀ ਚਾਦਰ ਦੇ ਲੜ ਨਾਲ ਬੰਨ੍ਹ ਦਿੱਤਾ ਗਿਆ। ਮਥਰੇ ਨਾਲ ਉਹਨੇ ਇਕ ਅਟੁੱਟ ਸਾਂਝ ਅਨੁਭਵ ਕੀਤੀ। ਪਵਿੱਤਰ ਮੰਤਰਾਂ ਨੇ, ਮਨ ਨੂੰ ਨਵ-ਜੀਵਨ ਦੀ ਸੇਧ ਦਿੱਤੀ। ਪਵਿੱਤਰ ਮੌਲੀ ਨਾਲ ਉਹਦੀ ਇਕ ਉਂਗਲ ਮਥਰੇ ਦੀ ਉਂਗਲ ਨਾਲ ਬੰਨ੍ਹ ਦਿੱਤੀ। ਉਹ ਅਗਨੀ ਨੂੰ ਗਵਾਹ ਜਾਣ ਕੇ ਦੰਮਪਤੀ ਜੀਵਨ ਵਿਚ ਬਝ ਗਈ। ਫੇਰਿਆਂ ਦੀ ਰਸਮ ਸਮਾਪਤ ਹੋ ਗਈ। ਬਸੰਤੀ ਦਾ ਕੁਆਰਪਣੇ ਦਾ ਸਮਾਂ ਭੂਤ ਕਾਲ ਵਿਚ ਗੁਆਚ ਗਿਆ। ਹਮੇਸ਼ਾਂ ਲਈ ਉਹਦੀ ਮਾਂਗ ਵਿਚ ਸੰਧੂਰ ਤੇ ਸਿਰ ਉਤੇ ਪੱਲਾ ਆ ਗਿਆ। ਜਦੋਂ ਉਹ ਸਹੁਰੀਂ ਤੁਰਨ ਲੱਗੀ ਤਾਂ ਉਹਦੀ ਮਾਂ, ਆਪਣੇ ਜੁਆਈ ਨੂੰ ਸਿਆਣੀਆਂ ਮੱਤਾਂ ਦੇਣ ਲਗ ਪਈ। ਇਹ ਵੇਖ ਕੇ ਬਸੰਤੀ ਕੁਝ ਹੈਰਾਨ ਜਿਹੀ ਹੋ ਗਈ। ਮਾਂ ਉਸ ਨਾਲ ਇੰਜ ਗੱਲਾਂ ਕਰ ਰਹੀ ਸੀ ਜਿਵੇਂ ਉਹ ਉਸ ਦਾ ਆਪਣਾ ਪੁੱਤਰ ਹੋਵੇ ਤੇ ਮਾਂ-ਪੁੱਤਰ ਅੱਜ ਪਹਿਲੀ ਵਾਰ ਹੀ ਮਿਲੇ ਹੋਣ। ਮਥਰੇ ਨੇ ਵੀ ਪੂਰੀ ਸ਼ਰਧਾ ਨਾਲ ਸੁਜਲਾ ਦੇ ਪੈਰੀਂ ਹੱਥ ਲਾ ਕੇ ਪਰਣਾਮ ਕੀਤਾ। ਸੁਜਲਾ ਨੇ ਉਹਦਾ ਸਿਰ ਪਲੋਸਿਆ। ਦਿਲੋਂ-ਮਨੋਂ ਅਸ਼ੀਰਵਾਦ ਦਿੱਤੀ। ਦੋ ਪਰਵਾਰ ਇਕੋ ਦਿਨ ਵਿਚ ਹੀ ਪਿਆਰ ਦੀਆਂ ਜੰਜ਼ੀਰਾਂ ਵਿਚ ਬਝ ਗਏ।

ਬੇਦੀ ਉਤੇ ਬੈਠਣ ਵੇਲੇ ਬਸੰਤੀ ਨੇ ਮਥਰੇ ਦੀ ਹੋਂਦ ਮਹਿਸੂਸ ਕੀਤੀ। ਭਾਵੇਂ ਛਾਤੀ ਤਕ ਲੰਮਾ ਘੁੰਡ ਉਸ ਨਹੀਂ ਸੀ ਕਢਿਆ ਹੋਇਆ, ਪਰ ਫੇਰ ਵੀ ਦੂਜਿਆਂ ਦੇ ਸਾਹਮਣੇ ਉਹ ਮਥਰੇ ਵਲ ਤੱਕ ਨਹੀਂ ਸੀ ਸਕਦੀ। ਪਰ ਉਹਨੂੰ ਵੇਖਣ ਲਈ ਉਹਦੇ ਮਨ ਵਿਚ ਬੜੀ ਲਾਲਸਾ ਸੀ। ਫੇਰ ਉਹਨੂੰ ਖ਼ਿਆਲ ਆਇਆ ਕਿ ਕੀ ਮਥਰੇ ਦਾ ਮਨ ਵੀ ਇੰਜ ਹੀ ਉਹਨੂੰ ਵੇਖਣ ਲਈ, ਬੇਚੈਨ ਨਹੀਂ ਹੋਵੇਗਾ ? ਘੁੰਡ ਵਿਚੋਂ ਉਹਨੂੰ, ਉਸ ਦੇ ਹੱਥ-ਪੈਰ ਹੀ ਨਜ਼ਰ ਆ ਰਹੇ ਸਨ। ਇਕ ਵਾਰੀਂ ਮੂੰਹ ਦਾ ਰਤਾ ਝੌਲਾ ਪੈਣ ਨਾਲ ਵੀ ਉਹਦੇ ਚਿਹਰੇ ਬਾਰੇ ਅਨੁਮਾਨ ਨਹੀਂ ਸੀ ਲਾ ਸਕੀ। ਪਰ ਜਦੋਂ ਅੰਦਰ ਆ ਕੇ ਘੁੰਡ ਛੋਟਾ ਕਰ ਲਿਆ ਤਾਂ ਉਹਨੂੰ ਚੱਜ ਨਾਲ ਵੇਖਣ ਦਾ ਮੌਕਾ ਵੀ ਮਿਲ ਗਿਆ। ਜਿਵੇਂ ਉਹਨੇ ਪਹਿਲਾਂ ਸੁਣਿਆਂ ਸੀ, ਮਥਰਾ ਉਹੋ ਜਿਹਾ ਹੀ ਸੋਹਣਾ-ਸੁਨੱਖਾ ਸੀ — ਸਭਾ ਦੀ ਸ਼ੋਭਾ ਵਧਾਉਣ ਵਾਲਾ ਸੋਹਣਾ ਗਭਰੂ। ਚਿਹਰੇ ਉਤੇ ਪਵਿੱਤਰਤਾ, ਤੇ ਰਾਜਕੁਮਾਰਾਂ ਵਰਗਾ ਜਲਾਲ ਸੀ। ਪਹਿਲੀ ਨਜ਼ਰੇ ਹੀ ਉਹ ਉਸ ਨੂੰ ਆਪਣਾ ਲੱਗਣ ਲਗ ਪਿਆ। ਕੱਦ ਕੋਈ ਲਗ-ਪਗ ਛੇ ਫ਼ੁੱਟ। ਇਸ ਗੱਲ

ਦਾ ਅਨੁਮਾਨ ਵੀ ਸਹਿਜੇ ਹੀ ਲਾਇਆ ਜਾ ਸਕਦਾ ਸੀ ਕਿ ਉਹਦੇ ਚੁਸਤ ਸਰੀਰ ਵਿਚ ਕੰਮ ਕਰਨ ਦਾ ਪੂਰਾ ਬਲ ਹੋਵੇਗਾ। 'ਸ਼ੋਵਾਲ-ਕੁਚੀਆ' (ਕਾਮਰੂਪ ਜ਼ਿਲ੍ਹੇ ਦਾ ਇਕ ਪਿੰਡ ਜਿਥੇ ਵਧੀਆ ਰੇਸ਼ਮ ਬਣਦਾ ਹੈ) ਦੇ ਰੇਸ਼ਮ ਦੇ ਬਣੇ ਹੋਏ ਪੰਜਾਬੀ ਕੁੜਤੇ ਦੇ ਉਤਲੇ ਬਟਣ ਖੁਲ੍ਹੇ ਸਨ, ਇਸ ਕਰਕੇ ਨਰੋਈ ਹਿੱਕ ਵੀ ਕੁਝ ਨੰਗੀ ਦਿਸਦੀ ਸੀ। ਪੰਜਾਬੀ ਕੁੜਤੇ ਵਿਚੋਂ ਦਿਸਦੇ ਹਿੱਕ ਦੇ ਇਕ ਦੋ ਵਾਲ ਹੋਰ ਵੀ ਚੰਗੇ ਲਗਦੇ ਸਨ। ਅਚਾਨਕ ਬਸੰਤੀ ਦੇ ਮਨ ਵਿਚ ਇਕ ਗੱਲ ਆਈ। ਉਸ ਨੇ ਸੋਚਿਆ, ਮਥਰਾ ਜ਼ਰੂਰ ਕੋਮਲ-ਚਿਤ ਤੇ ਦੂਜਿਆਂ ਨੂੰ ਪਿਆਰ ਕਰਨ ਵਾਲਾ ਬੰਦਾ ਹੋਵੇਗਾ। ਉਸ ਨੇ ਕਿਤੋਂ ਸੁਣਿਆ ਹੋਇਆ ਸੀ ਕਿ ਜਿਹੜੇ ਮਰਦਾਂ ਦੀ ਹਿੱਕ ਉਤੇ ਵਾਲ ਹੋਣ, ਉਹ ਇਹੋ ਜਿਹੇ ਹੀ ਹੁੰਦੇ ਹਨ। ਛਾਤੀ ਸ਼ਾਇਦ ਚੌੜੀ-ਚਕਲੀ ਹੋਵੇਗੀ। ਇਹ ਚੰਗੇ ਲੱਛਣ ਹਨ। ਕਹਿੰਦੇ ਹਨ 'ਜਿਸ ਬੰਦੇ ਦੀ ਹਿੱਕ ਤੇ ਮੱਥਾ ਚੌੜਾ ਹੋਵੇ ਉਹ ਭਾਗਾਂ ਵਾਲਾ ਹੁੰਦਾ ਹੈ।'

ਲਾੜੇ ਨਾਲ ਵਿਦਾ ਹੋਣ ਤੋਂ ਪਹਿਲਾਂ ਜਦੋਂ ਬਸੰਤੀ ਨੇ ਭਰਾ ਨੂੰ ਸਤਿਕਾਰ ਨਾਲ ਪਰਣਾਮ ਕੀਤਾ ਤਾਂ ਉਹਦੇ ਹੰਝੂ ਤ੍ਰਿਪ-ਤ੍ਰਿਪ ਭੁੰਜੇ ਡਿੱਗਣ ਲਗ ਪਏ। ਪਰ ਇਹ ਦੁਖ ਦੇ ਹੰਝੂ ਨਹੀਂ ਸਨ। ਭਰਾ ਲਈ ਉਹਦੇ ਮਨ ਵਿਚ ਜਿਹੜਾ ਅਥਾਹ ਸਤਿਕਾਰ ਤੇ ਮੋਹ ਜਾਗਿਆ ਸੀ, ਉਸਨੇ ਉਹਦਾ ਮਨ ਉਦਾਸ ਕਰ ਦਿੱਤਾ ਸੀ। ਉਹਨੂੰ ਬੜੇ ਚਿਰ ਪਿਛੋਂ ਇਹ ਗੱਲ ਸਮਝ ਪਈ ਕਿ ਮਿੱਟੀ ਦਾ ਮਨੁੱਖ ਸਦਾ ਹੀ ਚੰਗਿਆਈ-ਬੁਰਾਈ ਦਾ ਮਿਸ਼ਰਣ ਰਿਹਾ ਹੈ। ਏਸੇ ਭਲਾਈ-ਬੁਰਾਈ ਨਾਲ ਹੀ ਸਾਡੀ ਧਰਤੀ ਬਣੀ ਹੈ। ਪਰ ਤਦ ਵੀ ਇਹ ਧਰਤੀ ਰੂਪਵਤੀ ਹੈ, ਮਨ ਮੋਹਣੀ ਹੈ, ਤੇ ਸਦਾ ਨਵੀਂ-ਨਰੋਈ ਰਹਿੰਦੀ ਹੈ।

ਦੂਜਿਆਂ ਨੂੰ ਰੁਆ ਕੇ ਤੇ ਆਪ ਰੋ-ਧੋ ਕੇ ਉਹ ਪਾਲਕੀ ਵਿਚ, ਲਾੜੇ ਦੇ ਖੱਬੇ ਪਾਸੇ ਜਾ ਬੈਠੀ। ਆਪਣੇ ਨਵੇਂ ਜੀਵਨ ਦੀ ਮੰਜ਼ਲ ਵਲ, ਉਹ ਦਰਗਿਆਲ ਪਿੰਡ ਨੂੰ ਜਾ ਰਹੀ ਸੀ। ਬੱਘੀ ਅੱਗੇ ਤਿੱਖੇ ਘੋੜੇ ਜੁੱਤੇ ਹੋਏ ਸਨ ਤੇ ਤੇਜ਼ ਦੌੜਦੀ ਇਸ ਪਾਲਕੀ ਵਿਚੋਂ ਉਹ ਆਪਣੇ ਪੇਕੇ ਪਿੰਡ ਵਲ ਤੱਕ ਰਹੀ ਸੀ। ਪਿੰਡ ਉਹਦੀਆਂ ਅੱਖਾਂ ਤੋਂ ਦੂਰ ਹੁੰਦਾ ਜਾ ਰਿਹਾ ਸੀ। ਪਰ ਤਰੂ ਲਤਾ, ਮਾਂ, ਭਰਾ ਜੀ ਤੇ ਭਤੀਜਿਆਂ ਦੀ ਯਾਦ ਨਾਲ ਮਨ ਵਿਚ ਇਕ ਗੁਝੀ ਪੀੜ ਉਠਦੀ ਰਹੀ। ਮਾਂ ਤੇ ਤਰੂ ਲਤਾ, ਅੱਖਾਂ ਭਰੀ ਸ਼ਾਇਦ ਅਜੇ ਵੀ ਉਸੇ ਬਾਰੇ ਸੋਚ ਰਹੀਆਂ ਹੋਣਗੀਆਂ। ਬੱਚੇ ਵੀ ਅਜੇ ਹਟਕੋਰੇ ਭਰ ਰਹੇ ਹੋਣਗੇ। ਵੱਡੇ ਭਰਾ ਜੀ ਸ਼ਾਇਦ ਕਿਸੇ ਨੂੰ ਕਹਿ ਰਹੇ ਹੋਣ, 'ਅੱਜ ਤੋਂ ਤਾਂ ਸਾਡਾ ਘਰ ਉਂਜ ਹੀ ਸੁੰਨ ਹੋ ਗਿਆ ਹੈ। ਉਹ ਤਾਂ ਘਰ ਦੀ ਸ਼ੋਭਾ ਵਧਾਣ ਵਾਲੀ ਕੁੜੀ ਸੀ।'

ਪਾਲਕੀ ਦੇ ਪਿਛੇ-ਪਿਛੇ ਆਉਂਦੇ ਬਰਾਤੀ ਖ਼ੁਸ਼ੀ ਨਾਲ ਬਾਘੀਆਂ ਪਾ ਰਹੇ ਸਨ।

ਪਰ ਫੇਰ ਵੀ 'ਕਾਲੀ' (ਸ਼ਹਿਨਾਈ ਵਰਗਾ ਇਕ ਸਾਜ਼) ਦੀਆਂ ਖਿਲਦੀਆਂ ਸੁਰਾਂ ਨੇ ਉਸ ਦੇ ਘਰ ਛੱਡਣ ਦੇ ਦੁਖ ਨੂੰ ਹੋਰ ਵਧਾ ਦਿੱਤਾ ਸੀ।

ਅਚਾਨਕ ਉਹਦੇ ਹਟਕੋਰੇ ਮਥਰੇ ਨੂੰ ਸੁਣ ਗਏ। ਉਹਨੇ, ਉਸ ਦੀ ਪਿੱਠ ਉਤੇ ਹੱਥ ਧਰ ਲਿਆ। ਉਹਨੂੰ ਇਕ ਕੰਬਣੀ ਮਹਿਸੂਸ ਹੋਈ। ਉਸ ਬੰਦੇ ਨੇ ਉਹਦੇ ਸ਼ਰੀਰ ਨੂੰ ਹੱਥ ਲਾਇਆ ਸੀ ਜਿਸ ਨੂੰ ਉਹਨੇ ਨਾ ਕਦੇ ਪਹਿਲਾਂ ਵੇਖਿਆ ਸੀ, ਨਾ ਉਹ ਉਸ ਨੂੰ ਜਾਣਦੀ ਸੀ; ਪਰ ਹੁਣ ਅਜਿਹਾ ਕਰਨ ਦਾ ਉਹਨੂੰ ਪੂਰਾ ਅਧਿਕਾਰ ਸੀ। ਮਥਰੇ ਨੇ ਕਿਹਾ, "ਰੋ ਨਾ; ਮੈਨੂੰ ਬੁਰਾ ਲਗਦਾ ਏ।" ਉਹਦੀ ਆਵਾਜ਼ ਮਿੱਠੀ ਸੀ। ਬਸੰਤੀ ਦਾ ਦਿਲ ਸ਼ਾਂਤ ਹੋ ਗਿਆ। ਹਾਂ ਇਹ ਬੰਦਾ ਪਿਆਰ ਦੇ ਸਕੇਗਾ। ਚੰਗਾ ਆਦਮੀ ਹੈ। ਜੇ ਉਹ ਇੰਜ ਦਿਲਾਸਾ ਨਾ ਦਿੰਦਾ ਤਾਂ ਉਹਦਾ ਦਿਲ ਸੁੰਨਾ-ਸੁੰਨਾ ਰਹਿਣਾ ਸੀ। ਬੰਦੇ ਦੇ ਇਕ ਦਿਲਾਸੇ ਵਾਲੇ ਬੋਲ ਨਾਲ ਹੀ ਹਜ਼ਾਰ ਕੰਮ ਕੀਤੇ ਜਾ ਸਕਦੇ ਹਨ। 'ਭਾਉਨਾ ਦੀ ਇਕ ਗੱਲ ਉਹਨੂੰ ਚੇਤੇ ਆਈ : ਰਾਜਕੁਮਾਰੀ ਰੁਕਮਣੀ ਨੂੰ ਵੀ ਕ੍ਰਿਸ਼ਨ ਜੀ ਨੇ ਦਿਲਾਸਾ ਦਿੱਤਾ ਸੀ। ਉਹਨੂੰ ਕੇਸਰੀ ਦੁੱਪਟੇ ਨਾਲ ਅੱਖਾਂ, ਮੂੰਹ ਪੂੰਝਦਿਆਂ ਕਹਿਣਾ ਪਿਆ ਸੀ, "ਕੇ ਕਰਬੋਂ ਸਿੰਘ ਕੋ ਸੂਕ੍ਰ ਸਭ ਆਇਆ। ਹਮਾਕੂ ਸ਼ਪਥ ਤਾਪ ਤੇਜੋ ਹੂੰ ਜਾਇਆ।"

ਮੋਰਾਪੁਰ ਦੇ ਦੋ ਮੀਲ ਚੜ੍ਹਦੇ ਵਲ ਵਸੇ ਹੋਏ ਦਰਗਿਆਲ ਪਿੰਡ ਵਿਚ ਬਸੰਤੀ ਪਹਿਲਾਂ ਦੋ ਵਾਰ ਆਈ ਸੀ। ਉਹ ਪਿੰਡ ਵੀ ਮੋਰਾਪੁਰ ਵਰਗਾ ਹੀ ਹੈ। ਬਸ ਏਨਾ ਫ਼ਰਕ ਹੈ ਕਿ ਏਥੇ ਆ ਕੇ ਸੋਨਾਈ ਮੋੜ ਖਾ ਜਾਂਦੀ ਹੈ। ਉਂਜ ਸੋਨਾਈ ਮਥਰੇ ਕੇ ਘਰ ਦੇ ਸਾਹਮਣਿਓਂ ਲੰਘ ਕੇ ਮੋੜ ਕਟਦੀ ਹੈ। ਉਹਨਾਂ ਦੇ ਘਰ ਦਾ ਬੂਹਾ ਉੱਤਰ ਵਾਲੇ ਪਾਸੇ ਹੈ।

ਵਿਆਹ ਤੋਂ ਦੂਜੇ ਦਿਨ ਹੀ ਬਸੰਤੀ ਨੂੰ ਸੱਸ, ਸਹੁਰਾ ਤੇ ਨਣਦਾਂ ਨਾਲ ਅਪਣੱਤ ਮਹਿਸੂਸ ਹੋਣ ਲਗ ਪਈ। ਦੋਵੇਂ ਨਣਦਾਂ, ਪਾਰੂਲ ਤੇ ਪੁਤਲੀ, ਬੜੀਆਂ ਚੰਗੀਆਂ ਤੇ ਹੱਸਮੁਖ ਕੁੜੀਆਂ ਨੇ। 'ਖੋਬਾ-ਖੁਬਨੀ' ਦੇ ਪਿੜ ਵਿਚ ਤਿੰਨ ਬੱਕਰੇ ਮਾਰ ਕੇ, ਆਏ ਪ੍ਰਾਹੁਣਿਆਂ ਨੂੰ ਰੋਟੀ ਕੀਤੀ ਗਈ। ਲਾੜੇ ਤੇ ਵਹੁਟੀ ਨਾਲ ਮੁੰਡੇ-ਕੁੜੀਆਂ ਨੇ ਹਾਸਾ-ਠੱਠਾ ਕੀਤਾ। ਵੱਡੋ ਰਾਤ ਤਕ ਇਹ ਰੌਲਾ-ਰੱਪਾ ਪੈਂਦਾ ਰਿਹਾ। ਬਸੰਤੀ ਨੂੰ ਸਾਰਾ ਵਾਤਾਵਰਨ ਬੜਾ ਚੰਗਾ ਲੱਗਿਆ। ਪਿੰਡ ਵਾਲਿਆਂ ਨੂੰ ਵੀ ਉਹ ਚੰਗੀ ਲੱਗੀ ਸੀ। ਏਸੇ ਕਰਕੇ ਇਕ ਜਣਾ ਕਹਿ ਰਿਹਾ ਸੀ, "ਕੁੜੀ ਦੇ ਚਿਹਨ-ਚੱਕਰ ਬੜੇ ਚੰਗੇ ਨੇ। ਦੇਖਣ ਨੂੰ ਵੀ ਦੇਵੀ ਲਗਦੀ ਏ। ਭਾਗੀਰਥ ਚਾਚਾ, ਤੇਰੇ ਮੁੰਡੇ ਦੇ ਕਰਮ ਬੜੇ ਚੰਗੇ ਨੇ।" ਇਕ ਤੀਵੀਂ ਉਹਦੀ ਸੱਸ ਨੂੰ ਕਹਿ ਰਹੀ ਸੀ, "ਸੁਖ ਨਾਲ ਜੋੜੀ ਬੜੀ ਚੰਗੀ ਬਣੀ ਏ। ਭਨਿਤਾ ਅੰਮਾਂ, ਤੈਨੂੰ ਬਹੂ ਬੜੀ ਚੰਗੀ ਮਿਲ ਗਈ ਏ। ਜਿਸ ਘਰ ਲੰਮੇ ਮੂੰਹ ਵਾਲੀ, ਹਿਰਨੀ ਵਰਗੀ ਵਹੁਟੀ ਆ ਜਾਏ

ਉਸ ਘਰ ਦੇ ਜੀਅ-ਜੰਤ ਦੀਆਂ ਤਾਂ ਨੌ-ਨਿਧਾਂ ਅਠਾਰਾਂ ਸਿਧਾਂ ਹੋ ਜਾਂਦੀਆਂ ਨੇ।" ਬਸੰਤੀ ਨੇ ਅਜਿਹੀਆਂ ਗੱਲਾਂ ਲੁਕ-ਲੁਕ ਕੇ ਸੁਣੀਆਂ, ਤੇ ਮਾਣ ਨਾਲ ਉਹ ਧਰਤੀ ਤੋਂ ਹੱਥ-ਹੱਥ ਉੱਚੀ ਹੋ ਗਈ। ਉਸ ਅੰਦਰ ਆਤਮ-ਵਿਸ਼ਵਾਸ ਜਾਗ ਪਿਆ ਸੀ। ਉਸ ਸੋਚਿਆ ਕਿ ਉਹ ਮਰਦ ਨੂੰ ਰੂਪ ਤੇ ਪਿਆਰ ਨਾਲ ਸੋਖਿਆ ਹੀ ਵੱਸ ਵਿਚ ਕਰ ਲਏਗੀ।

ਅੱਜ ਦੀ ਰਾਤ ਹੀ ਜੀਵਨ ਦੀਆਂ ਸਾਰੀਆਂ ਰਾਤਾਂ ਨਾਲੋਂ ਮਹੱਤਵਪੂਰਨ ਹੈ। ਇਹੋ ਹੀ ਰਾਤ ਸਾਰਿਆਂ ਨੂੰ ਜੀਵਨ ਵਿਚ ਲੰਮੇ ਸਮੇਂ ਤਕ ਯਾਦ ਰਹਿੰਦੀ ਹੈ। ਬਹੁਤੇ ਤਾਂ ਏਸ ਰਾਤ ਦੀ ਆਸ ਤੇ ਕਲਪਨਾ ਨਾਲ ਲਾਪਰਵਾਹੀ ਵਰਤਦੇ ਹਨ। ਏਸੇ ਰਾਤ ਨੂੰ ਹੀ ਮੁੰਡੇ-ਕੁੜੀਆਂ ਦੀ ਆਸ, ਕਾਮਨਾ ਤੇ ਪਿਆਰ ਵਾਸ਼ਨਾ ਸਮਾਜਕ ਪ੍ਰਵਾਨਗੀ ਪ੍ਰਾਪਤ ਕਰਕੇ ਨੱਚ ਉਠਦੀ ਹੈ।

ਬਸੰਤੀ ਨੂੰ ਇਹ ਪਤਾ ਨਹੀਂ ਸੀ ਲੱਗਿਆ ਕਿ ਤਿੰਨ ਕਮਰਿਆਂ ਜਿਡੇ ਲੰਮੇ-ਚੌੜੇ ਇਸ ਕਮਰੇ ਵਿਚ, ਖ਼ੂਬਸੂਰਤੀ ਨਾਲ, ਬਿਸਤਰੇ ਕਿਸ ਨੇ ਵਿਛਾ ਦਿੱਤੇ ਸਨ। ਕਮਰ ਵਿਚੋਂ ਆਉਂਦੀ ਧੂਫ ਦੀ ਸੁਗੰਧ ਜਿਵੇਂ ਉਹਦੇ ਮਨ ਵਿਚ, ਸੰਙ, ਭੈਅ ਤੇ ਪਿਆਰ ਤਰੰਗਾਂ ਦਾ ਇਕ ਹੜ੍ਹ ਜਿਹਾ ਲੈ ਆਂਦਾ। ਜਦੋਂ ਪੁਤਲੀ, ਪਾਰੂਲ ਤੇ ਗੁਆਂਢੋਂ ਆਈ ਇਕ ਬਹੂ ਉਹਨੂੰ ਕਮਰੇ ਦੇ ਅੰਦਰ ਧੱਕਾ ਜਿਹਾ ਦੇ ਕੇ ਚਲੀਆਂ ਗਈਆਂ ਸਨ ਤਾਂ ਉਹਨੂੰ ਏਨੀ ਸ਼ਰਮ ਆਈ ਕਿ ਧਰਤੀ ਵਿਹਲ ਨਹੀਂ ਸੀ ਦਿੰਦੀ। ਜਦੋਂ ਮਥਰਾ ਵੀ ਇੰਜ ਹੀ 'ਧੱਕੇ ਨਾਲ' ਅੰਦਰ ਆਏਗਾ ਤਾਂ ਉਹਨੂੰ ਕਿੰਜ ਮਹਿਸੂਸ ਹੋਵੇਗਾ ? ਚੁੱਪ ਕੀਤਿਆਂ ਵੀ ਉਹ ਉਸ ਦੇ ਮੂੰਹ ਵਲ ਨਹੀਂ ਤੱਕ ਸਕੇਗੀ। ਉਹਨੂੰ ਤਰੂ ਲਤਾ ਦੀ ਗੱਲ ਚੇਤੇ ਆਈ। ਉਸ ਦੇ ਜੀਵਨ ਵਿਚ ਵੀ, ਤੇ ਹੋਰ ਬਹੁਤੇ ਲੋਕਾਂ ਦੇ ਜੀਵਨ ਵਿਚ ਵੀ ਅਜਿਹਾ ਇਕ ਦਿਨ ਆਇਆ ਹੋਵੇਗਾ। ਅਜਿਹੇ ਇਕੋ ਦਿਨ ਦੀ ਉਡੀਕ ਵਿਚ, ਤੇ ਏਸ ਇਕੋ ਦਿਨ ਦੀ ਕਲਪਨਾ ਵਿਚ ਹੀ, ਕਿੰਨੀਆਂ ਕੁੜੀਆਂ ਦੀਆਂ ਨਜ਼ਰਾਂ ਵਿਚ, ਮੁੰਡੇ ਸ਼ਾਇਦ ਦੇਵਤੇ ਬਣ ਜਾਂਦੇ ਹਨ। ਉਹਨੇ ਖਿੜਕੀ ਵਿਚੋਂ ਬਾਹਰ ਤੱਕਿਆ। ਰਾਤ ਚੰਦ ਚਾਨਣੀ ਸੀ। ਚੰਦ ਦੀ ਦੁੱਧ-ਚਾਨਣੀ ਨੇ ਜਿਵੇਂ ਬਾਹਰ ਦੇ ਰੁੱਖਾਂ-ਪੌਦਿਆਂ ਨੂੰ ਵੀ ਰਾਤ ਰਾਣੀ ਦੇ ਫੁੱਲ ਵਾਂਗ ਖਿੜਾ ਤੇ ਮਹਿਕਾ ਦਿੱਤਾ ਹੋਇਆ ਸੀ। ਤਿੰਨ-ਚਾਰ 'ਨਲ' ਪਰ੍ਹੇ ਵਗਦੀ ਸੋਨਾਈ ਜਿਵੇਂ ਸੋਨਾਈ ਨਹੀਂ ਸੀ ਲਗਦੀ — ਚਾਨਣੀ ਰਾਤ ਵਿਚ, ਵ੍ਰਿੰਦਾਬਣ ਦੇ ਵਿਸ਼ਾਲ ਪਾੜ ਵਿਚੋਂ ਦੀ ਵਗਦੀ ਜਮਨਾ ਨਦੀ ਹੀ ਲਗਦੀ ਸੀ। ਇਹ ਸੱਚ ਹੈ, ਆਪਣਾ ਕੁਆਰਪੁਣਾ ਗੁਆਉਣ ਤੋਂ ਪਹਿਲਾਂ, ਇਸ ਸ਼ੁਭ ਅਵਸਰ ਉਤੇ ਇੰਜ ਸੋਚਣਾ ਹੀ ਚੰਗਾ ਲਗਦਾ ਹੈ। ਆਪਣੇ ਆਪ ਨੂੰ ਇੰਜ ਮਨਾ ਲੈਣਾ ਹੀ ਸਿਆਣਪ ਹੈ। ਧਨੰਜੈ ਦਾ ਖ਼ਿਆਲ ਮਨ ਵਿਚ ਆਉਣ ਪਿਛੋਂ ਵੀ ਉਹ ਪੁਰਾਣੀ ਯਾਦ ਧੁੰਦਲੀ-ਧੁੰਦਲੀ ਅਸਪੱਸ਼ਟ ਤੇ ਸਥਿਤੀਹੀਣ ਲਗ ਰਹੀ ਸੀ। ਉਹ ਸਮੇਂ ਦੇ ਵਹਿਣ ਵਿਚ

ਵਹਿ ਕੇ ਅਣਜਾਣੇ ਦਿਸਹੱਦਿਆਂ ਨਾਲ ਇਕ ਮਿਕ ਹੋ ਜਾਏਗੀ ।

ਅਚਾਨਕ ਉਹਦੀਆਂ ਸੋਚਾਂ ਦੇ ਵਹਿਣ ਵਿਚ ਅਟਕਾ ਪੈ ਗਿਆ । ਸ਼ਰਮਾਂਦਾ-ਸੰਙਦਾ ਮਥਰਾ ਅੰਦਰ ਆਇਆ । ਬੂਹਾ ਉਸ ਭੀੜ ਦਿੱਤਾ । ਦੀਵੇ ਦੀ ਬੱਤੀ ਉੱਚੀ ਕਰ ਦਿੱਤੀ । ਕੁਝ ਚਿਰ ਉਂਜ ਹੀ ਖੜੋਤਾ ਰਿਹਾ । ਇਕ ਵਾਰੀ ਬਸੰਤੀ ਵਲ ਤੱਕਿਆ । ਰੇਸ਼ਮੀ, ਪੰਜਾਬੀ ਕੁੜਤੇ ਦੀ ਜੇਬ ਵਿਚੋਂ ਦੋ ਕਾਗਜ਼ ਤੇ ਪੈੱਨ ਕੱਢ ਕੇ ਸਟੂਲ ਉਤੇ ਰਖ ਦਿੱਤੇ । ਇਕ ਵਾਰੀ ਆਪਣੇ ਵਾਲਾਂ ਵਿਚ ਹੱਥ ਫੇਰਿਆ । ਫੇਰ ਖਿੜਕੀ ਦੇ ਪਰਦੇ ਵਿਚੋਂ ਅੰਦਰ ਪੈ ਰਹੀ ਚਾਨਣੀ ਵਲ ਵੇਖਿਆ ।

ਜਿਵੇਂ ਤਰ੍ਹਾਂ ਲਤਾ ਨੇ ਦੱਸਿਆ ਸੀ, ਬਸੰਤੀ ਨੇ ਉਸੇ ਤਰ੍ਹਾਂ ਹੀ ਪਾਨਦਾਨ ਮਥਰੇ ਦੇ ਪੈਰਾਂ ਕੋਲ ਰਖ ਕੇ ਪਰਣਾਮ ਕੀਤਾ । ਉਹ ਮੂੰਹੋਂ ਕੁਝ ਨਹੀਂ ਬੋਲਿਆ, ਸਿਰਫ਼ ਉਹਦੇ ਸਿਰ ਉਤੇ ਹੱਥ ਫੇਰ ਦਿੱਤਾ ਤੇ ਉਹਨੂੰ ਬਿਸਤਰੇ ਉਤੇ ਬਿਠਾਂਦਿਆਂ ਬੋਲਿਆ, "ਆਓ, ਬੈਠੋ !"

ਸੰਙ ਤੇ ਡਰ ਲਾਹ ਕੇ ਬਸੰਤੀ ਉਹਦੇ ਕੋਲ ਬੈਠ ਗਈ । ਉਹਦੀ ਉਂਗਲ ਫੜਦਿਆਂ ਉਹਨੇ ਪੁੱਛਿਆ, "ਕਿਉਂ ਘਰ ਦੀ ਯਾਦ ਆਉਂਦੀ ਏ ?"

"ਨਹੀਂ, ਯਾਦ ਤਾਂ ਨਹੀਂ ਆਉਂਦੀ ।"

"ਮੈਥੋਂ ਡਰ ਲਗਦੈ ?"

"ਨਹੀਂ ।"

ਪਰ ਬਸੰਤੀ ਦਾ ਸਾਰਾ ਸਰੀਰ ਥਰ-ਥਰ ਕੰਬ ਰਿਹਾ ਹੈ । ਆਵਾਜ਼ ਜਿਵੇਂ ਸੰਘ ਵਿਚ ਅਟਕ ਰਹੀ ਹੈ । ਉਸ ਨੇ ਜਿਵੇਂ ਉਹਨੂੰ ਇੰਦਰ ਜਾਲ ਵਿਚ ਫਸਾ ਲਿਆ ਹੈ । ਉਹਦਾ ਘੁੰਡ ਲਾਹ ਕੇ ਉਹ ਕੀਲਿਆ ਹੋਇਆ, ਉਹਦੇ ਮੂੰਹ ਵਲ ਤੱਕੀ ਜਾ ਰਿਹਾ ਹੈ । ਉਹਦੀਆਂ ਨਜ਼ਰਾਂ ਵਿਚੋਂ ਲਾਲਸਾ ਨਾਲੋਂ, ਪਿਆਰ ਵਧੇਰੇ ਝਲਕਦਾ ਹੈ ।

"ਘਰੇ ਵੀ ਤੇਰਾ ਇਹੋ ਨਾਂ ਲੈਂਦੇ ਹਨ ?" ਮਥਰਾ ਸਿਆਣਾ ਬੰਦਾ ਹੈ । ਉਹਨੇ ਇਕ ਪ੍ਰਸ਼ਨ ਲਭ ਹੀ ਲਿਆ ।

"ਹਾਂ, ਮੈਨੂੰ ਘਰ ਵੀ ਕਿਸੇ ਹੋਰ ਨਾਂ ਨਾਲ ਨਹੀਂ ਬੁਲਾਉਂਦੇ ।"

"ਇਹ ਨਾਂ ਰੱਖਿਆ ਕਿਸ ਨੇ ਸੀ ?"

"ਮਾਸੀ ਨੇ ।"

"ਪਰ ਮੇਰੇ ਤਾਂ ਦੋ ਨਾਂ ਨੇ ।"

"ਕਿਹੜੇ ਕਿਹੜੇ ?"

"ਪਿੰਡ ਵਿਚ ਮਥਰਾ । ਬਾਹਰ ਮਨ ਧਨ ਮੰਡਲ । ਸਰਕਾਰੀ ਕਾਗਜ਼-ਪਤਰਾਂ ਵਿਚ ਵੀ ਇਹੋ ਹੈ । ਮੈਨੂੰ ਵੀ ਇਹੋ ਚੰਗਾ ਲਗਦੈ । ਮਥਰਾ ਤਾਂ ਇਕ ਨਗਰ ਦਾ ਹੀ ਨਾਂ ਹੈ । ਪਰ ਜੋੜਣ ਵਾਲਿਆਂ ਨੇ ਇਹ ਨਾਂ ਬੰਦਿਆਂ ਦੇ ਨਾਵਾਂ ਨਾਲ ਵੀ ਜੋੜ ਛੱਡਿਐ ।"

ਆਪ ਹੀ ਮਖ਼ੌਲ ਕਰਕੇ ਉਹ ਹੋ-ਹੋ ਕਰਦਿਆਂ ਹੱਸ ਪਿਆ।

"ਜੇ ਮੈਂ ਧਨ ਕਹਿ ਕੇ ਬੁਲਾਵਾਂ ਤਾਂ ਠੀਕ ਏ ?"

"ਕੋਈ ਬੁਰਾ ਨਹੀਂ ਲਗਦਾ ਮੈਨੂੰ ਤਾਂ। ਸਗੋਂ ਬੜਾ ਚੰਗਾ ਲਗੇਗਾ।"

ਉਹ ਬੜੇ ਪਿਆਰ ਨਾਲ ਉਹਦੇ ਮੂੰਹ ਉਤੇ ਹੱਥ ਫੇਰਨ ਲਗ ਪਿਆ। ਉਹਨੇ ਸੰਙ ਕੇ ਮੂੰਹ ਲਾਂਭੇ ਨਾ ਕੀਤਾ।

"ਤੂੰ ਬੜੀ ਸੋਹਣੀ ਏਂ, ਨਹੀਂ ਨਹੀਂ, ਬਹੁਤ ਹੀ ਜ਼ਿਆਦਾ ਸੋਹਣੀ ਏਂ।"

"ਸੱਚੀ।"

"ਜਿੰਨੀ ਸਹੀ ਘਟਨਾ ਸਾਡਾ ਵਿਆਹ ਹੈ, ਓਨੀ ਹੀ ਸੱਚੀ ਇਹ ਗੱਲ ਏ। ਨਹੀਂ ਮੈਂ ਗ਼ਲਤੀ ਕਰ ਗਿਆ। ਸੁੰਦਰ ਹੋਣਾ ਇਸ ਘਟਨਾ ਨਾਲ ਮੇਲ ਨਹੀਂ ਖਾਂਦਾ। ਮੈਂ ਜਿਹੜੀ ਗੱਲ ਕਹਿ ਰਿਹਾ ਹਾਂ ਕਿ ਤੂੰ ਏਨੀ ਸੋਹਣੀ ਏ — ਇਹ ਗੱਲ ਤਾਂ ਅਸਲ ਵਿਚ ਚੰਦ-ਸੂਰਜ ਵਰਗਾ ਸੱਚ ਏ।"

"ਇਹਨਾਂ, ਸਾਰੀਆਂ ਵਕੀਲਾਂ ਵਾਲੀਆਂ ਗੱਲਾਂ ਦਾ ਭਲਾ ਕੋਈ ਕੀ ਜੁਆਬ ਦੇ ਸਕਦਾ ਏ !"

"ਇਸੇ ਦੇ ਸਿਰ ਤੇ ਤਾਂ ਕਮਾ ਕੇ ਖਾਈ ਜਾਂਦਾ ਹਾਂ। ਪਟਵਾਰੀਆਂ ਦਾ ਹੋਰ ਕੰਮ ਹੀ ਕੀ ਹੁੰਦਾ ਏ, ਉਲਝਣਾਂ ਹੀ ਸੁਲਝਾਣੀਆਂ ਨੇ ਨਾ ? ਮੂੰਹ ਮੋਟਾ ਕਰਕੇ ਬੈਠੇ ਰਹੀਏ ਤਾਂ ਸਾਡੇ ਤਾਂ ਭਾਂਡੇ ਮੂਧੇ ਸਮਝੋ।"

"ਇਹ ਕੀ ਗੱਲ ਹੋਈ।"

"ਭਲਾ, ਮੈਂ ਲੰਮਾ ਸਲੰਮਾ ਬੰਦਾ 'ਡਫਲਿਆਂ' (ਨੇਫ਼ਾ ਦੇ ਆਦਿ ਵਾਸੀ) ਵਰਗਾ ਨਹੀਂ ਲਗਦਾ ਤੈਨੂੰ ?"

"ਤੁਹਾਡਾ ਤਾਂ ਮੂੰਹ ਹੀ ਬਾਬੂਆਂ ਵਰਗਾ ਏ, ਸਭਾ ਦੀ ਸੋਭਾ ਵਧਾਉਣ ਵਾਲਾ।"

"ਨਹੀਂ ਨਹੀਂ, ਮੈਂ ਤਾਂ ਛੱਤ ਉਤੇ ਚੜ੍ਹੀ ਕੱਦੂਆਂ ਦੀ ਵੱਲ ਵਰਗਾ ਲਗਦਾ ਹਾਂ — ਉਤੋਂ ਹੇਠੋਂ ਇਕੋ ਜਿਹਾ।"

"ਇਹ ਤੁਹਾਨੂੰ ਕਿਸ ਦੱਸਿਆ ਏ ?"

"ਮੈਂ ਆਪ ਹੀ ਕਹਿ ਰਿਹਾ ਹਾਂ।"

"ਤੁਹਾਡੇ ਕਹਿਣ ਨਾਲ ਕੀ ਫ਼ਰਕ ਪੈਂਦਾ ਏ ?"

"ਅਸਲ ਵਿਚ, ਅਜਿਹੀ ਗੱਲ ਤੋਂ ਬਿਨਾਂ, ਤੈਨੂੰ ਹੱਸਾਉਣ ਲਈ ਮੈਨੂੰ ਹੋਰ ਕੋਈ ਗੱਲ ਨਹੀਂ ਸੀ ਸੁਝ ਰਹੀ।"

"ਜੇ ਨਹੀਂ ਸੀ ਸੁਝੀ ਤਾਂ ਕੀ ਆਪਣੇ ਆਪ ਨੂੰ ਮਾੜਾ ਕਹਿਣਾ ਚਾਹੀਦਾ ਏ ?"

"ਅਜਿਹੀਆਂ ਗੱਲਾਂ ਕਰਕੇ ਸੁਆਦ ਜੋ ਆਉਂਦਾ ਏ।"

ਜਦੋਂ ਉਹਨਾਂ ਦਾ ਹਾਸਾ-ਠੱਠਾ ਮੁੱਕ ਗਿਆ ਤਾਂ ਮਥਰੇ ਦੇ ਦੋਏ ਹੱਥ ਉਹਦੇ ਮੂੰਹ

ਤੋਂ ਹੇਠ ਖਿਸਕਣ ਲਗ ਪਏ। ਰਾਤ ਦੀ ਖ਼ਾਮੋਸ਼ੀ ਨੇ ਬਸੰਤੀ ਨੂੰ ਮਥਰੇ ਦੇ ਹੋਰ ਨੇੜੇ ਖਿੱਚ ਲਿਆਂਦਾ ਸੀ। ਉਹਨੂੰ ਪਹਿਲਾਂ ਤਾਂ ਬੜਾ ਓਪਰਾ ਲਗਿਆ। ਸਰੀਰ ਵਿਚ ਲਹੂ ਦਾ ਗੇੜ ਉਛਾਲਾ ਖਾ ਕੇ ਤਿੱਖੇ ਵੇਗ ਨਾਲ ਵਹਿਣ ਵੀ ਲਗ ਪਿਆ, ਪਰ ਤਦ ਵੀ ਆਤਮ-ਸਮਰਪਣ ਕਰਨਾ ਬੜਾ ਔਖਾ ਜਿਹਾ ਲੱਗਿਆ। ਜਿਵੇਂ ਕੋਈ ਬਹੁਤ ਹੀ ਉਲਟਾ ਕੰਮ ਕਰਨ ਲੱਗੀ ਹੋਵੇ। ਪਰ ਇਹ ਤਾਂ ਉਹਦਾ ਅਧਿਕਾਰ ਹੈ। ਤੇ ਉਸ ਦਾ ਆਪਣਾ ਵੀ ਅਧਿਕਾਰ ਹੈ।

ਉਹਨੇ ਆਪਣਾ ਮੂੰਹ ਢਕ ਲਿਆ। ਉਂਗਲਾਂ ਦੇ ਸੰਨਾਂ ਵਿਚੋਂ ਵੇਖਿਆ ਕੋਲ ਹੀ ਤਖ਼ਤਪੋਸ਼ ਉਤੇ ਦੋ ਗਲਾਸ ਦੁੱਧ ਦੇ ਪਏ ਸਨ। ਸੱਸ ਦੇ ਹੁਕਮ ਅਨੁਸਾਰ ਇਹ ਦੁੱਧ ਪਾਰੂਲ ਰਖ ਗਈ ਸੀ। ਕੀ ਇਸ ਰਾਤ ਦੋਹਾਂ ਨੂੰ ਗਲਾਸ-ਗਲਾਸ ਦੁੱਧ ਪੀਣਾ ਪਏਗਾ ? ਸ਼ਾਇਦ ਇਸ ਰਾਤ ਦੀ, ਨਵੀਂ ਕਿਸਮ ਦੀ ਮਿੱਠੀ ਥਕਾਵਟ ਲਾਹੁਣ ਲਈ ਸਾਰਿਆਂ ਨੂੰ ਹੀ ਇੰਜ ਦੁੱਧ ਪੀਣਾ ਹੋਏਗਾ। ਦਿਲ ਦੀ ਗੁਝੀ ਲਾਲਸਾ ਤੇ ਇਸ ਸ਼ਰਮੀਲੀ ਰਾਤ ਵਿਚ ਕਾਮਨਾਵਾਂ ਨੂੰ ਨੈਤਿਕ ਸੰਮਤੀ ਮਿਲਦੀ ਹੈ। ਇਹ ਵੀ ਚੰਦ-ਸੂਰਜ ਵਰਗਾ ਹੀ ਸੱਚ ਹੈ।

ਉਹ ਹੌਂਕਦਿਆਂ ਹੌਂਕਦਿਆਂ ਬੋਲੀ, "ਧਨ ਲੈਂਪ ਨੂੰ......।"

ਮੂੰਹ ਕੋਲ ਮੂੰਹ ਲਿਆਂਦਿਆਂ ਉਸ ਪੁੱਛਿਆ, "ਲੈਂਪ ਨੂੰ ਕੀ ?"

ਸੰਙ ਛੱਡਦਿਆਂ ਉਸ ਕਿਹਾ, "ਸੰਙ ਲਗਦੀ ਏ। ਜੇ ਲੈਂਪ .....।"

ਉਹਨੇ ਲੈਂਪ ਬੁਝਾ ਦਿੱਤਾ। ਹੁਣ ਸਿਰਫ਼, ਖਿੜਕੀ ਵਿਚੋਂ ਆਉਂਦੀ ਚੰਦ ਦੀ ਮਧਮ ਚਾਨਣੀ ਹੀ ਕਮਰੇ ਦਾ ਹਨੇਰਾ ਕੁਝ ਘਟਾ ਰਹੀ ਸੀ। ਇਸ ਹਨੇਰੇ ਨੇ ਪਹਿਲੀ ਮਿਲਣੀ ਦਾ ਸਾਰਾ ਸੰਙ-ਸੰਕੋਚ ਦੂਰ ਕਰ ਦਿੱਤਾ। ਨਵੇਂ ਅਨੁਭਵ ਦਾ ਸੁਆਦ ਲੈਣ ਵਾਲੇ ਦੋ ਜਾਣਿਆਂ ਦੇ ਸ਼ੁੱਧ ਮਨ ਵਾਲੇ ਕੁਝ ਚਿਰ ਪਹਿਲਾਂ ਦੇ ਆਚਰਣ ਨੂੰ, ਵਾਸ਼ਨਾ ਦੇ ਪ੍ਰਚੰਡ ਵੇਗ ਨੇ ਵੱਸ ਕਰ ਲਿਆ। ਇਕ ਦਿਹ ਬੜੇ ਵੇਗ ਨਾਲ ਦੂਜੀ ਦਿਹ ਦੇ ਨੇੜੇ ਹੁੰਦੀ ਗਈ। ਤ੍ਰਿਪਤ ਹੋਏ ਦੋ ਸਰੀਰਾਂ ਦੇ ਇਕੋ ਰੂਪ ਨੇ, ਰਾਤ ਦੀ ਸੁੰਨੀ ਚੁੱਪ ਤੇ ਹਨੇਰੇ ਨੂੰ ਵਧੇਰੇ ਗੁੱਝਾ ਤੇ ਮਨਮੋਹਣਾ ਬਣਾ ਦਿੱਤਾ। ਚਾਨਣੀ ਰੰਗ-ਸੁਰੰਗੀ ਹੋ ਗਈ। ਇਹ ਪੁਰਖ-ਪ੍ਰਕਿਰਤੀ ਦੀ ਸਰਿਸ਼ਟੀ ਦੇ ਇੰਦਰ-ਜਾਲ-ਤਰੰਗ ਦਾ, ਦੋ ਸਰੀਰਾਂ ਦੇ ਇਕ ਹੋਣ ਦਾ ਇਕ ਛੰਦ, ਇਕ ਰਾਗ ਸੀ, ਜਿਸ ਵਿਚ, ਸਰੀਰ ਨੂੰ ਸਰੀਰ ਵਿਚ ਸਮਾ ਲੈਣ ਦੀ, ਪੁਰਾਤਨ ਸਮਿਆਂ ਤੋਂ ਚਲੀ ਆ ਰਹੀ ਤੀਬਰ ਕਾਮਨਾ, ਲੁਕੀ ਹੋਈ ਸੀ......।

# ਪੰਦਰਾਂ

ਬਸੰਤੀ ਨੇ ਸਾਰਾ ਘਰ ਜਿਵੇਂ ਖ਼ੁਸ਼ੀਆਂ ਨਾਲ ਭਰ ਦਿੱਤਾ ਸੀ। ਪੁਤਲੀ ਤੇ ਪਾਰੂਲ ਤਾਂ ਭ੍ਹਬੀ ਦੇ ਨਾਲ ਹੀ ਰਹਿੰਦੀਆਂ ਸਨ। ਬਹੂ ਕੋਲੋਂ ਜਿੰਨਾਂ ਆਦਰ-ਸਤਿਕਾਰ ਭਨਿਤਾ ਤੇ ਭਾਗੀਰਥ ਨੂੰ ਮਿਲ ਰਿਹਾ ਸੀ ਉਸ ਦੀ ਪ੍ਰਸੰਸਾ ਕਰਦਿਆਂ ਉਹਨਾਂ ਦਾ ਮੂੰਹ ਨਹੀਂ ਸੀ ਥਕਦਾ। ਵਿਆਹ ਤੋਂ ਪਹਿਲਾਂ ਮਥਰਾ ਬੜੀ ਵੱਡੀ ਰਾਤ ਤਕ, ਪਿੰਡ ਵਿਚ ਬੈਠਾ ਤਾਸ਼ ਖੇਡਦਾ ਰਹਿੰਦਾ। ਪਰ ਹੁਣ ਦਿਨ ਛਿਪਦਿਆਂ ਹੀ ਘਰ ਮੁੜ ਆਉਂਦਾ ਹੈ। 'ਆਠ-ਮੰਗਲਾ' ਤੋਂ ਪਿਛੋਂ ਮਥਰਾ ਇਕ ਦਿਨ, ਬਸੰਤੀ ਨੂੰ ਉਹਦੀਆਂ ਨਣਦਾਂ ਨਾਲ, ਸ਼ਹਿਰ ਸਿਨਮਾ ਵਿਖਾਉਣ ਲੈ ਗਿਆ। ਪਹਿਲੇ ਮਹੀਨੇ ਉਹ ਦੋਏ, ਖ਼ੂਬ ਘੁੰਮਦੇ-ਫਿਰਦੇ ਰਹੇ। ਬੇਬੇਜੀਆ ਵਾਲੀ ਮਾਸੀ ਦੇ ਘਰ ਵੀ ਨਵੀਂ ਵਹੁਟੀ ਦਾ ਪੈਰ ਪੁਆ ਲਿਆਇਆ। ਉਸ ਪਿਛੋਂ ਉਹ ਮਾਗਰਾ ਗਾਂਵ, ਰੂਪਹੀ, ਭਾਲੁਕਮਾਰੀ, ਕਪੋਹਰਾ ਤੇ ਰਹਾ ਵੀ ਗਏ। ਰਹਾ ਪਿੰਡ ਵਿਚ ਇਕ ਸਰਕਸ ਆਈ ਹੋਈ ਸੀ। ਬਸੰਤੀ ਦੇ ਚੰਗੇ ਭਾਗ। ਉਹਨੂੰ ਉਸ ਨੇ ਸਰਕਸ ਵੀ ਵਿਖਾਈ। ਮਥਰਾ ਧਰਤੀ ਤੋਂ ਗਿੱਠ-ਗਿੱਠ ਉੱਚਾ ਤੁਰਨ ਲਗ ਪਿਆ ਸੀ। ਉਹਨੇ ਆਪਣੀ ਪਤਨੀ ਦੇ ਰੂਪ ਦੀ ਪ੍ਰਸੰਸਾ ਕਿੰਨੇ ਹੀ ਲੋਕਾਂ ਦੇ ਮੂੰਹੋਂ ਸੁਣੀਂ ਹੈ। ਉਹਦੇ ਨਾਲ ਦੇ ਪਟਵਾਰੀ, ਹੱਸਨ ਮੰਡਲ ਦੀ ਮਾਂ ਨੇ ਵੀ ਕਿਹਾ ਸੀ, "ਵੇ ਮਨ ਧਨਾ, ਮੇਰਾ ਤਾਂ ਵੇਖ ਕੇ ਚਿੱਤ ਖ਼ੁਸ਼ ਹੋ ਗਿਆ। ਤੁਹਾਨੂੰ ਦੋਹਾਂ ਨੂੰ ਵੇਖ ਕੇ ਇਉਂ ਲਗਦਾ ਏ ਜਿਵੇਂ ਸੋਨਾਈ ਦੇ ਪਰਲੇ ਪਾਰ ਚਕਵੇ-ਚਕਵੀ ਦਾ ਜੋੜਾ ਚੋਗਾ ਚੁਗ ਰਿਹਾ ਹੋਵੇ।

ਵਿਆਹ ਤੋਂ ਮਗਰੋਂ ਬਸੰਤੀ ਦੀ ਮਾਂ ਵੀ ਗੇੜਾ ਮਾਰ ਗਈ ਸੀ। ਘਰ ਬਾਰ ਵੇਖ ਕੇ ਬੁੱਢੀ ਨੂੰ ਬੜੀ ਤਸੱਲੀ ਹੋਈ। ਤਰੂ ਲਤਾ ਵੀ ਨਾਲ ਆਈ ਸੀ। ਉਹ ਬਸੰਤੀ ਨਾਲ ਛੇੜਖ਼ਾਨੀਆਂ ਕਰਦੀ ਰਹੀ ਭੋਗ ਰਾਮ ਵੀ ਸ਼ਹਿਰ ਜਾਂਦਿਆਂ, ਰੋਜ਼ ਇਕ ਗੇੜਾ ਮਾਰ ਜਾਂਦਾ ਹੈ। ਬਸੰਤੀ ਬੜੀ ਖ਼ੁਸ਼ ਰਹਿੰਦੀ ਹੈ। ਸਾਰੇ ਪਾਸਿਓਂ ਹੀ ਜਿਵੇਂ ਖ਼ੁਸ਼ੀ ਦੀ ਵਰਖਾ ਹੋ ਰਹੀ ਹੈ। ਪਰ ਸਿਰਫ਼ ਇਕ ਗੱਲ ਕਰਕੇ ਉਹਦਾ ਮਨ ਢਿੱਗੀ ਢਾਹ ਬੈਠਦਾ ਹੈ। ਇਕ ਦਿਨ ਭਾਬੀ ਕੋਲੋਂ ਉਹਨੇ ਸੁਣਿਆਂ ਸੀ ਕਿ ਭੋਗ ਰਾਮ ਦੇ ਜਿਹੜੇ ਸਬੰਧ ਪਹਿਲਾਂ ਕਿਧਰੇ ਹੁੰਦੇ ਸਨ ਉਹ ਅਜੇ ਵੀ ਕਾਇਮ ਸਨ। ਹੁਣ ਸੁਜਲਾ ਨੂੰ ਵੀ ਇਸ ਗੱਲ ਦਾ ਪਤਾ ਲਗ ਗਿਆ ਹੈ। ਇਸੇ ਦੁਖ ਕਰਕੇ ਬੁੱਢੀ ਦੀ ਬੀਮਾਰੀ ਵਧਦੀ ਜਾਂਦੀ ਹੈ। ਖੰਘ ਖਹਿੜਾ ਨਹੀਂ ਛੱਡਦੀ। ਭੋਗ ਰਾਮ ਸ਼ਹਿਰੋਂ ਡਾਕਟਰੀ ਦੁਆਈ ਲਿਆ ਦਿੰਦਾ ਹੈ। ਪਰ ਉਸ ਨਾਲ ਗੁੱਸੇ ਹੋਣ ਕਰਕੇ ਬੁੱਢੀ ਉਸ ਦੁਆਈ ਨੂੰ ਹੱਥ ਨਹੀਂ ਲਾਉਂਦੀ। ਕਹਿੰਦੀ ਏ, "ਤੁਸੀਂ ਮੇਰਾ ਏਨਾ ਫ਼ਿਕਰ ਕਿਉਂ

ਕਰਦੇ ਓ ? ਜਦੋਂ ਹੁਣ ਕੰਧੀ ਉਤੇ ਰੁੱਖੜਾ ਹਾਂ ਤਾਂ ਦੁਆਈ ਨੇ ਕੀ ਕਰਨਾ ਹੋਇਆ ? ਨਾਲੇ ਭੋਗ ਰਾਮ ਦੀ ਲਿਆਂਦੀ ਦੁਆਈ ਤਾਂ ਮੈਂ ਉਂਜ ਹੀ ਨਹੀਂ ਵਰਤਣੀ। ਘਰ 'ਚ ਪਾਪ ਆ ਵੜਿਐ, ਤਰੂ। ਪਰਮਾਤਮਾ ਮੈਨੂੰ ਹੁਣੇ ਹੀ ਚੁਕ ਲਏ ਤਾਂ ਉਹਦਾ ਸ਼ੁਕਰ ਮਨਾਵਾਂ।"

ਪਰਮਾਤਮਾ ਉਤੇ ਵਿਸ਼ਵਾਸ ਕਰਨ ਵਾਲੇ ਬੁੱਢੇ-ਬੁੱਢੀਆਂ ਜੇ ਮਰਨ ਦੀ ਗੱਲ ਸੋਚਣ ਲਗ ਪੈਣ, ਤੇ ਉਹਨਾਂ ਦੀ ਮਰਨ ਦੀ ਇੱਛਾ ਵੀ ਹੋਵੇ, ਤਾਂ ਉਹ ਇੰਜ ਹੀ ਤੁਰ ਜਾਂਦੇ ਹਨ। ਅਜਿਹੀਆਂ ਕਈ ਮਿਸਾਲਾਂ ਬਸੰਤੀ ਨੇ ਅੱਖੀਂ ਵੇਖੀਆਂ ਸਨ। ਉਹਨੇ ਸੋਚਿਆ ਕਿ ਜੇ ਉਹ ਦਰਗਿਆਲ ਹੋਈ, ਤੇ ਉਧਰ ਮਾਂ, ਉਸ ਕੋਲੋਂ ਮੂੰਹ ਵਿਚ ਪਾਣੀ ਪੁਆਏ ਬਿਨਾਂ ਤੁਰ ਗਈ ਤਾਂ ਉਹਨੂੰ ਬੜੇ ਚਿਰ ਤਕ ਇਸ ਗੱਲ ਦਾ ਦਰੇਗ ਰਹੇਗਾ। ਇਕ ਦਿਨ ਰੋਂਦਿਆਂ-ਰੋਂਦਿਆਂ ਜਦੋਂ ਉਹਨੇ ਮਥਰੇ ਨੂੰ ਇਹ ਗੱਲ ਦੱਸੀ ਤਾਂ ਉਸ ਅੱਗੋਂ ਜੁਆਬ ਦਿੱਤਾ, "ਅਜਿਹੀਆਂ ਗੱਲਾਂ ਸੋਚ-ਸੋਚ ਕਿਉਂ ਮਨ ਦੁਖੀ ਕਰਦੀ ਏਂ ? ਜੇ ਭਾਗ ਚੰਗੇ ਹੋਏ ਤਾਂ ਮਨ ਦੀਆਂ ਸਭ ਇੱਛਾਵਾਂ ਪੂਰੀਆਂ ਹੋ ਜਾਣਗੀਆਂ। ਜਦੋਂ ਤੇਰੇ ਮਨ ਵਿਚ ਮਾਂ ਦਾ ਏਨਾ ਮੋਹ ਏ ਤਾਂ ਉਸ ਵੇਲੇ ਵੀ ਤੂੰ ਉਹਦੇ ਕੋਲ ਹੀ ਹੋਵੇਂਗੀ।" ਇਹ ਸੁਣ ਕੇ ਬਸੰਤੀ ਦੇ ਮਨ ਨੂੰ ਕੁਝ ਧਰਵਾਸ ਆ ਗਿਆ।

ਪਰ ਵਿਆਹ ਹੋਇਆਂ ਅਜੇ ਤਿੰਨ ਮਹੀਨੇ ਹੀ ਬੀਤੇ ਸਨ ਕਿ ਬਸੰਤੀ ਦੇ ਜੀਵਨ ਦਾ ਪੁੱਠਾ ਗੇੜ ਸ਼ੁਰੂ ਹੋ ਗਿਆ। ਇਕ ਕਾਲੀ ਬੋਲੀ ਹਨੇਰੀ ਨੇ ਉਹਦੇ ਜੀਵਨ ਦੇ ਸਾਰੇ ਸੁਖ ਤੇ ਸੁਪਨੇ ਮਿੱਟੀ-ਘੱਟੇ ਰੋਲ ਦਿੱਤੇ ਸਨ।

ਕਹਿੰਦੇ ਹਨ, ਗੱਲਾਂ ਹਵਾ ਵਾਂਗ ਹੀ ਫੈਲਦੀਆਂ ਹਨ। ਇਕ ਦਿਨ ਮਥਰਾ ਪਿੰਡ ਦੀ ਹੱਟੀ ਸਾਹਮਣਿਓਂ ਲੰਘ ਰਿਹਾ ਸੀ। ਹੱਟੀ ਸਾਹਮਣੇ ਖੜੋਤੇ ਬੰਦੇ ਘਾਬਰੇ ਹੋਏ ਕਿਸੇ ਗੱਲ ਉਤੇ ਬਹਿਸ ਕਰ ਰਹੇ ਸਨ। ਉਹ ਭੀੜ ਵਿਚ ਜਾ ਖੜੋਤਾ। ਉਸ ਵਲ ਕਿਸੇ ਦਾ ਵੀ ਧਿਆਨ ਨਹੀਂ ਗਿਆ। ਚਰਚਾ ਚਲਦੀ ਰਹੀ। ਗੱਲ ਇਹ ਚਲ ਰਹੀ ਹੈ ਕਿ ਪਿਛਲੇਰੀ ਰਾਤ ਨੂੰ ਢਲਪੁਰੀਏ ਲੋਕਾਂ ਨੇ ਭੋਗ ਰਾਮ ਨੂੰ ਫੜ ਕੇ ਨੂੜ ਲਿਆ। ਪਰ ਪੁਲਸ ਤੋਂ ਡਰਦਿਆਂ ਛੱਡ ਦਿੱਤਾ। ਅਖ਼ੀਰ ਉਹ ਵੱਡੇ ਜਾਲ ਵਿਚ ਫਸ ਹੀ ਗਿਆ ਸੀ। ਭੋਗ ਰਾਮ ਨੂੰ, ਆਂਢ-ਗੁਆਂਢ ਦੇ ਲੋਕਾਂ ਨੇ, ਢਲਪੁਰੀਏ ਦੀ ਇਕ ਛੁੱਟੜ, ਪਰ ਬੜੀ ਸੋਹਣੀ ਬਦਜ਼ਾਤ ਤੀਵੀਂ ਨਾਲ, ਉਤੋਂ ਜਾ ਫੜਿਆ ਸੀ।

ਇਕ ਧਨਾਢ ਆਦਮੀ ਦੀ ਮਾੜੀ ਕਰਤੂਤ ਦਾ ਪਤਾ ਲੱਗ ਜਾਣ ਕਰਕੇ ਲੋਕਾ ਨੂੰ ਗੱਲਾਂ ਬਣਾਉਣ ਦਾ ਮੌਕਾ ਲੱਭ ਪਿਆ ਸੀ। ਇੰਜ ਜਾਪਦਾ ਸੀ ਜਿਵੇਂ ਗਾਲੜੀ ਤੀਵੀਂਆਂ ਨੂੰ, ਪਾਨ ਚੱਬਦਿਆਂ ਤੇ ਪੀਕ ਥੁੱਕਦਿਆਂ ਗੱਲਾਂ ਕਰਨ ਦੀ ਵਿਹਲ ਮਿਲ ਗਈ

ਹੋਵੇ । ਜਿਸ ਟੋਲੇ ਕੋਲ ਮਥਰਾ ਖੜਾ ਸੀ ਉਸ ਟੋਲੇ ਵਿਚੋਂ ਹੀ ਉਸ ਨੇ, ਕਿਸੇ ਨੂੰ ਇਹ ਕਹਿੰਦਿਆਂ ਸੁਣਿਆਂ, "ਆਹੋ ਉਸੇ ਦੀ ਗੱਲ ਏ ਵੱਡੇ ਇੱਜ਼ਤਦਾਰ ਅਮੀਰ, ਚੰਡਾਲ ਦੀ । ਚਾਰ ਪੈਸੇ ਕੋਲ ਆ ਗਏ ਤਾਂ ਹੁਣ ਧਰਤੀ ਉਤੇ ਕਿਧਰੇ ਪੈਰ ਲਾਉਣਾ ਵੀ ਔਖਾ ਹੋਇਆ ਪਿਐ । ਜਿਸ ਦੇ ਸਿਰ ਪਾਪ ਕੂਕਦਾ ਹੋਵੇ, ਉਹਦਾ ਬਚਾਅ ਕਿਥੇ ? ਇਹੋ ਜਿਹੇ ਨਵੇਂ ਬਣੇ ਅਮੀਰਾਂ ਦੇ ਘਰ ਦੀ ਕੁੜੀ ਦਾ ਵੀ ਕੀ ਭਰੋਸੈ ? ਉਹਦੀ ਜਿਹੜੀ ਭੈਣ, ਆਪਣਾ ਮਥਰਾ ਵਿਆਹ ਕੇ ਲਿਆਇਆ ਏ — ਉਹ ਕਿਧਰੇ ਘਟ ਏ ? ਪਾਭਚਿਲਾ ਦੇ ਉਸ ਲਫੰਡਰ ਡਾਕਟਰ ਨਾਲ ਉਹਦੀਆਂ ਵੀ ਬਥੇਰੀਆਂ ਪੁੱਠੀਆਂ-ਸਿੱਧੀਆਂ ਗੱਲਾਂ ਸੁਣੀਆਂ ਨੇ । ਕਹਿੰਦੇ ਨੇ, ਉਹ ਤਾਂ ਰਾਤ ਨੂੰ ਉਹਦੇ ਨਾਲ ਨਿਕਲਣ ਨੂੰ ਵੀ ਤਿਆਰ ਹੋਈ ਫਿਰਦੀ ਸੀ ।" ਇਹ ਸੁਣ ਕੇ ਕਿਸੇ ਨਾਲ ਦੇ ਨੇ ਪੁੱਛਿਆ, "ਦਧੀ ਭਾਊ, ਤੈਨੂੰ ਇਹਦੀ ਸੂਹ ਕਿਥੋਂ ਲੱਗੀ ਏ ?" ਉਸ ਬੰਦੇ ਨੇ ਮੋੜ ਕੀਤਾ, "ਜਿੰਨਾ ਚਿਰ ਸੋਨਾਈ ਦੇ ਪਰਲੇ ਪਾਰ ਵਾਲਾ ਉਹ ਮਲਾਹ ਤੇ ਉਹ ਫੇਰੀ ਵਾਲੀ ਬੁੱਢੀ ਜਿਉਂਦੀ ਏ, ਓਨਾ ਚਿਰ ਅਜਿਹੀਆਂ ਗੱਲਾਂ ਦਾ ਭੇਤ ਕੱਢਣ ਲਈ ਭਲਾ ਹੋਰ 'ਗਰ ਗਾਵ' (ਆਹੁਮ ਰਾਜਿਆਂ ਦੀ ਪੁਰਾਣੀ ਰਾਜਧਾਨੀ)ਦੇ ਸੂਹੀਆਂ ਦੀ ਲੋੜ ਪੈਣੀ ਏ?"

ਮਥਰੇ ਕੋਲੋਂ ਅੱਗੋਂ ਕੋਈ ਹੋਰ ਗੱਲ ਨਹੀਂ ਸੁਣੀ ਗਈ । ਕਿਸੇ ਦੀ ਨਿਗਾਹ ਪੈਣੋਂ ਪਹਿਲਾਂ ਹੀ ਉਹ ਉਸ ਇਕੱਠ ਕੋਲੋਂ ਖਿਸਕ ਆਇਆ । ਘਰ ਆਉਂਦਿਆਂ ਹੀ ਉਹਦਾ ਵਤੀਰਾ ਇਕਦਮ ਬਦਲ ਗਿਆ । ਉਹਨੇ ਬੜੀ ਕਰੜਾਈ ਨਾਲ ਬਸੰਤੀ ਨੂੰ ਕਿਹਾ, "ਸੁਣ ਲਈ ਆਪਣੇ ਵੱਡੇ ਭਰਾ ਦੀ ਮਹਿਮਾ ?"

"ਕੀ ਹੋਇਆ ਏ ?"

"ਵੱਡੇ ਖ਼ਾਨਦਾਨ ਦਾ ਪੁੱਤਰ, ਢਲਪੁਰੀਆ ਵਿਚ ਰੰਗੇ ਹੱਥੀਂ ਫੜਿਆ ਗਿਆ ਏ । ਘਟੋ-ਘਟ ਏਨੀ ਤਾਂ ਉਸ ਨਾਲ ਨਹੀਂ ਸੀ ਕਰਨੀ ਚਾਹੀਦੀ ! ਤੀਵੀਂਆਂ ਵਾਲਾ ਪਟਕਾ ਉਹਦੇ ਸਿਰ ਉਤੇ ਨਹੀਂ ਸੀ ਪਹਿਨਾਣਾ ਚਾਹੀਦਾ ।"

"ਵਿਚਲੀ ਗੱਲ ਸਾਫ਼ ਕਿਉਂ ਨਹੀਂ ਦਸਦੇ ?"

"ਤੇਰੇ ਬਦਚਲਨ ਭਰਾ ਨੂੰ ਢਲਪੁਰੀਆ ਵਿਚ ਲੋਕਾਂ ਨੇ ਫੜ ਕੇ ਮੁਸ਼ਕਾਂ ਕੱਸ ਲਈਆਂ ਸਨ ।"

ਹੁਣ ਬਸੰਤੀ ਨੂੰ ਸਾਰੀ ਗੱਲ ਸਮਝ ਪੈ ਗਈ । ਉਸ ਸੋਚਿਆ, ਉਹਦੀ ਪਿਆਰੀ ਭਾਬੀ ਦੀ ਕੀ ਹਾਲਤ ਹੋਈ ਹੋਵੇਗੀ । ਪਰ ਉਸ ਨਾਲੋਂ ਵਧੇਰੇ ਉਹਨੂੰ ਮਥਰੇ ਦੇ ਵਤੀਰੇ ਦਾ ਦੁਖ ਹੋਇਆ ਸੀ । ਉਹਨਾਂ ਤਾਂ ਅੱਗੇ ਕਦੇ ਅਜਿਹਾ ਵਤੀਰਾ ਨਹੀਂ ਸੀ ਵਿਖਾਇਆ । ਅੱਜ ਤਾਂ ਸਗੋਂ ਢੰਗ ਨਾਲ, ਉਹਨਾਂ ਨੂੰ ਦਿਲਾਸਾ ਦੇਣਾ ਚਾਹੀਦਾ ਸੀ । ਭਰਾ ਦੀ ਬਦਨਾਮੀ ਕਿਹੜੀ ਭੈਣ ਕੋਲੋਂ ਝੱਲੀ ਜਾਂਦੀ ਏ ? ਅਚਾਨਕ ਉਹ ਏਨੇ ਨਿਰਦਈ ਕਿਉਂ ਹੋ ਗਏ ਸਨ ?

ਉਸ ਦਿਨ ਪਿਛੋਂ ਮਥਰਾ ਜਿਵੇਂ ਬਦਾ ਹੀ ਹੋਰ ਦਾ ਹੋਰ ਬਣ ਗਿਆ। ਧਨੰਜੈ ਨੂੰ ਉਹ ਜਾਣਦਾ ਹੈ। ਇਸ ਕਰਕੇ ਉਹਨੂੰ ਗੱਲ ਬੁਰੀ ਤਰ੍ਹਾਂ ਚੁਭ ਗਈ ਹੈ। ਦਰਗਿਆਲ ਦੇ ਕਲੀਆ ਕਿਰਾਨੀ ਦੇ ਟੱਬਰ ਨਾਲ, ਉਹਨਾਂ ਦੀ ਬਹੁਤ ਚਿਰ ਤੋਂ ਲਗਦੀ ਹੈ। ਇਸੇ ਕਰਕੇ ਦੋ ਦਿਨ ਪਿਛੋਂ ਕਲੀਏ ਦੇ ਮੁੰਡੇ ਧਨ ਕਾਂਤ ਨੇ ਚੰਪਕ ਦੇ ਘਰੇ, 'ਬੜ ਸਬਾ' ਵਿਚ, ਭੈੜੀ ਨੀਤ ਨਾਲ, ਵਿਚੋਂ ਦੀ ਗਾਲ੍ਹਾਂ ਕੱਢਦਿਆਂ, ਮਥਰੇ ਨੂੰ ਚੰਗੀਆਂ ਚੋਭਾਂ ਲਾਈਆਂ। ਬਾਕੀ ਦੇ ਬੰਦੇ ਵੀ ਧਨ-ਕਾਂਤ ਦੀ ਹੀ ਹਮਾਇਤ ਕਰਾਉਣ ਲਗ ਪਏ।

ਹੌਲੀ ਹੌਲੀ ਗੱਲ ਮਥਰੇ ਦੇ ਦਿਮਾਗ਼ ਵਿਚ ਬਹਿ ਗਈ। ਭਾਵੇਂ ਉਹਨੇ ਬਸੰਤੀ ਨੂੰ ਅਜਿਹਾ ਕੋਈ ਸੰਕੇਤ ਨਹੀਂ ਸੀ ਕੀਤਾ ਜਿਸ ਨਾਲ ਗੱਲ ਦਾ ਸਾਫ਼ ਪਤਾ ਲਗ ਸਕੇ, ਪਰ ਉਹਦੀ ਬੋਲ-ਚਾਲ ਤੇ ਵਤੀਰੇ ਤੋਂ ਬਸੰਤੀ ਨੂੰ ਕਿਸੇ ਆਉਣ ਵਾਲੀ ਗੁੱਝੀ ਮੁਸੀਬਤ ਦਾ ਸ਼ੱਕ ਪੈਣ ਲਗ ਪਿਆ ਸੀ। ਹੁਣ ਉਹ ਵਿਆਹ ਤੋਂ ਪਹਿਲਾਂ ਵਾਂਗ ਹੀ, ਰਾਤ ਨੂੰ ਦੇਰ ਨਾਲ ਘਰ ਆਉਣ ਲਗ ਪਿਆ ਸੀ। ਆ ਕੇ ਵੀ ਬਸੰਤੀ ਨਾਲ ਗੱਲ ਕੀਤੇ ਬਿਨਾਂ, ਉਸ ਵਲ ਪਿੱਠ ਕਰਕੇ ਸੌਂ ਜਾਂਦਾ। ਜਿਹੜਾ ਥੋੜਾ-ਬਹੁਤ ਚਿਰ ਘਰੇ ਰਹਿੰਦਾ ਵੀ, ਉਹ ਸਾਰਾ ਸਮਾਂ ਕੁਝ ਨਾ ਕੁਝ ਸੋਚਦਿਆਂ ਹੀ ਬਿਤਾ ਦਿੰਦਾ ਸੀ। ਹੁਣ ਜਦੋਂ ਕਦੇ ਪੁਤਲੀ ਤੇ ਪਾਰੂਲ ਰੌਲਾ ਪਾਉਂਦੀਆਂ ਹੋਣ ਤਾਂ ਉਹ ਜਮਦੂਤ ਬਣ ਬਹਿੰਦਾ ਹੈ। ਪਟਵਾਰ ਦੇ ਕੰਮ ਵਿਚ ਬੜੀ ਢਿੱਲ ਕਰਨ ਲਗ ਪਿਆ ਹੈ। ਕਪੜੇ ਪਹਿਨਣ ਵਿਚ ਵੀ ਲਾਪ੍ਰਵਾਹ ਹੁੰਦਾ ਜਾਂਦਾ ਹੈ। ਪੈਨਸ਼ਨੀਏ ਲੋਕਾਂ ਵਰਗੇ ਢਿੱਲੇ ਤੇ ਮੋਕਲੇ ਕਪੜੇ ਪਾਉਣ ਲਗ ਪਿਆ ਹੈ। ਬਸੰਤੀ ਦੇ ਕਹਿਣ ਸੁਣਨ ਤੇ ਆਪਣੇ ਮਨ ਦੀ ਖ਼ਾਹਿਸ਼ ਦੀ ਵੀ ਹੁਣ ਉਹ ਕੋਈ ਪ੍ਰਵਾਹ ਨਹੀਂ ਕਰਦਾ। ਉਹਦਾ ਚੰਨ ਚਾਨਣੀ ਵਰਗਾ ਕੋਮਲ ਮਨ, ਕੁਝ ਦਿਨਾਂ ਵਿਚ ਹੀ ਜੇਠ ਦੀ ਧੁੱਪ ਵਰਗਾ ਕਰੜਾ ਹੋ ਗਿਆ ਹੈ। ਗੱਲ-ਗੱਲ ਉਤੇ ਗ਼ੁੱਸਾ ਕਰਨ ਲਗ ਪਿਆ ਹੈ। ਜੇ ਬਸੰਤੀ ਕਹਿੰਦੀ ਹੈ, "ਇਕੋ ਕਮੀਜ਼ ਕਿੰਨੇ ਦਿਨ ਪਾਈ ਰਖਦੇ ਓ। ਵੇਖੋ ਕਿੰਜ ਮੋਕਲੀ ਜਿਹੀ ਹੋ ਗਈ ਏ। ਅਹਿ ਦੂਜੀ ਪਾ ਲਓ।" ਤਾਂ ਉਹ, ਉਸ ਦੀ ਪਹਿਨਣ ਲਈ ਦਿੱਤੀ ਕਮੀਜ਼ ਨੂੰ ਪਰ੍ਹਾਂ ਵਗਾਹ ਮਾਰਦਾ, ਤੇ ਕਹਿੰਦਾ ਹੈ, "ਐਵੇਂ ਪਿਆਰ ਦਾ ਸੁੱਕਾ ਵਿਖਾਲਾ ਕਰਨ ਦਾ ਕੀ ਮਤਲਬ ਏ। ਮੈਂ ਕੁਝ ਵੀ ਨਹੀਂ ਪਹਿਨਣਾ।"

"ਅੱਜ ਕਲ੍ਹ, ਰੋਟੀ ਖਾਣ ਤੁਸੀਂ ਬੈਠਦੇ ਪਿਛੋਂ ਹੋ, ਉਠ ਪਹਿਲਾਂ ਖੜੋਂਦੇ ਓ। ਜੇ ਦੋ ਗ੍ਰਾਹੀਆਂ ਵਧੇਰੇ ਖਾਓਗੇ, ਤਦੇ ਕੁਝ ਜਾਨ ਸਿਰ ਹੋਵੋਗੇ।" ਇਕ ਦਿਨ ਬਸੰਤੀ ਨੇ ਕਿਹਾ।

"ਡਾਕਟਰਾਂ ਵਾਂਗ ਉਪਦੇਸ਼ ਦੇਣ ਦੀ ਕੋਈ ਲੋੜ ਨਹੀਂ, ਖਾ ਪੀ ਕੇ ਤੂੰ ਆਪ ਹੀ ਵੱਡੀ ਬਲਵਾਨ ਬਣ ਜਾ।" ਮਥਰੇ ਨੇ ਜੁਆਬ ਦਿੱਤਾ।

"ਦੁਪਹਿਰੇ, ਧੁੱਪੇ ਤੁਸੀਂ ਕਿਥੇ ਜਾਂਦੇ ਓ ? ਸਾਰਾ ਦਿਨ ਤੁਹਾਡੀ ਸ਼ਕਲ ਵੇਖਣ ਨੂੰ ਤਰਸਦੀ ਰਹਿੰਦੀ ਹਾਂ।" ਇਕ ਦਿਨ ਬਸੰਤੀ ਨੇ ਇਹ ਗੱਲ ਵੀ ਕਹਿ ਕੇ ਵੇਖੀ।

"ਤੂੰ ਕਿਧਰੋਂ ਆ ਗਈ ਮੇਰੇ ਉਤੇ 'ਅਖ਼ਤਿਆਰ ਜਮਾਉਣ ਵਾਲੀ। ਹੁਣ ਤੇਰੇ ਕੋਲੋਂ ਇਜਾਜ਼ਤ ਲੈ ਕੇ ਹੀ ਬਾਹਰ ਜਾਣਾ ਪਿਆ ਕਰੇਗਾ ? ਇਕ ਗੱਲ ਚੰਗੀ ਤਰ੍ਹਾਂ ਸਮਝ ਲਈਂ ਕਿ ਸਾਡੇ ਘਰ ਦੇ ਮਰਦ, ਤੀਂਵੀਂਆਂ ਦੇ ਹੁਕਮ ਵਿਚ ਨਹੀਂ ਚਲਦੇ ਹੁੰਦੇ।" ਉਹਨੇ ਜੁਆਬ ਦਿੱਤਾ।

ਕੁਝ ਤਾਂ ਮਥਰਾ ਗੱਲਾਂ ਹੀ ਕੁਰੱਖ਼ਤ ਕਰਦਾ ਹੈ ਤੇ ਉਤੋਂ ਉਹਦੇ ਗੱਲ ਕਹਿਣ ਦਾ ਢੰਗ ਇਹਨਾਂ ਗੱਲਾਂ ਨੂੰ ਹੋਰ ਵੀ ਭਿਆਨਕ ਬਣਾ ਦਿੰਦਾ ਹੈ। ਉਹਦੀਆਂ ਕੁਰੱਖ਼ਤ ਗੱਲਾਂ ਸੁਣ ਕੇ ਜਰਦਿਆਂ ਤੇ ਲੱਖ ਯਤਨ ਕਰਦਿਆਂ ਵੀ ਬਸੰਤੀ ਮਥਰੇ ਨੂੰ ਪਹਿਲਾਂ ਵਰਗਾ ਨਹੀਂ ਬਣਾ ਸਕੀ। ਇਕ ਦਿਨ ਤਾਂ ਉਹ ਧਾਹਾਂ ਮਾਰ ਕੇ ਰੋ ਵੀ ਪਈ। ਕਮਰੇ ਦੇ ਕੋਲੋਂ ਲੰਘਦਿਆਂ ਪਾਰੂਲ ਤੇ ਪੁਤਲੀ ਨੇ ਵੀ ਉਹਦਾ ਰੋਣ ਸੁਣ ਲਿਆ ਸੀ, ਪਰ ਉਹ ਬੋਲੀਆਂ ਨਹੀਂ ਸਨ। ਭਾਗੀਰਥ ਤੇ ਭਨਿਤਾ ਨੇ ਸੁਣ ਕੇ ਵੀ ਗੱਲ ਅਣਸੁਣੀ ਜਿਹੀ ਕਰ ਦਿੱਤੀ ਸੀ। ਕਾਰਨ ਇਹੋ ਸੀ ਕਿ ਤੀਂਵੀਂ-ਮਰਦ ਦੇ ਝਗੜਿਆਂ ਦਾ ਨਾ ਕੋਈ ਸਿਰਾ ਹੁੰਦਾ ਹੈ ਤੇ ਨਾ ਕੋਈ ਇਹ ਝਗੜੇ ਨਬੇੜ ਹੀ ਸਕਦਾ ਹੈ। ਇਹਨਾਂ ਦਾ ਤਾਂ ਭੇਤ ਵੀ ਸਮਝਣਾ ਮੁਸ਼ਕਲ ਹੈ। ਏਸ ਕਰਕੇ ਅਜਿਹੇ ਝਮੇਲਿਆਂ ਵਿਚ ਪੈਣਾ ਵੀ ਮੁਸੀਬਤ ਵਾਲੀ ਗੱਲ ਹੈ। ਇਹ ਇਕ ਆਮ ਗੱਲ ਹੈ ਕਿ ਤੀਵੀਂ-ਮਰਦ ਦੇ ਝਗੜੇ ਨਿੱਬੜ ਵੀ ਬਿੰਦ ਵਿਚ ਜਾਂਦੇ ਹਨ। ਪਰ ਬਸੰਤੀ ਦੀਆਂ ਦਿਲ ਵਿੰਨ੍ਹਵੀਆਂ ਧਾਹਾਂ ਵੀ ਮਥਰੇ ਦੇ ਮਨ ਨੂੰ ਨਰਮ ਨਹੀਂ ਸਨ ਕਰ ਸਕੀਆ। ਉਹ ਸਗੋਂ ਹੋਰ ਵੀ ਲੋਹਾ ਲਾਖਾ ਹੋ ਗਿਆ। ਆਖਣ ਲੱਗਾ, "ਕਿਸ ਗੱਲ ਉਤੇ ਇੰਜ ਚੰਡਾਲਣਾਂ ਵਾਂਗ ਬੂਹਕਣ ਲੱਗੀ ਏਂ ? ਸੌਂਣ ਦੇਣਾ ਏਂ ਕਿ ਨਹੀਂ ?" ਉਹਨੇ ਹਟਕੋਰੇ ਭਰਦਿਆਂ ਮਨ ਦੀ ਸਾਰੀ ਪੀੜ ਨਾਲ ਕਿਹਾ, "ਮੈਂ ਕੀ ਕਸੂਰ ਕੀਤਾ ਏ ? ਮੇਰੀ ਸਹੁੰ ਏਂ ਤੁਹਾਨੂੰ ਜੇ ਤੁਸੀਂ ਨਾ ਦੱਸੋ ਤਾਂ। ਜੇ ਤੁਸੀਂ ਦੱਸੋਗੇ ਨਹੀਂ ਤਾ ਮੈਨੂੰ ਕਿੰਜ ਪਤਾ ਲਗੇਗਾ ? ਜੇ ਮੈਂ ਭੈੜੀ ਆਂ ਤਾਂ ਘਟੋ-ਘਟ ਦਸ ਤਾਂ ਦਿਓ, ਤਾਂ ਜੋ ਉਸ ਅਨੁਸਾਰ ਮੈਂ ਆਪਣੇ ਆਪ ਨੂੰ, ਤੁਹਾਡੇ ਕਾਬਿਲ ਬਣਾਉਣ ਦੀ ਕੋਸ਼ਿਸ਼ ਕਰ ਸਕਾਂ। ਮੈਨੂੰ ਏਨਾ ਕੁ ਮੌਕਾ ਤਾਂ ਦਿਓ। ਤੁਹਾਨੂੰ ਇਹ ਗੱਲ ਚੰਗੀ ਲਗਦੀ ਏ ਕਿ ਮੈਂ ਦੁਖੀ ਹੁੰਦੀ ਰਹਾਂ ?"

ਮਥਰਾ ਅੱਗੋਂ ਕੁਝ ਨਹੀਂ ਬੋਲਿਆ। ਉਸ ਇਕ ਡੂੰਘਾ ਹਾਉਕਾ ਭਰਿਆ ਤੇ ਬਾਹਰ ਜਾ ਕੇ ਬੀੜੀ ਪੀਣ ਲਗ ਪਿਆ। ਕੋਈ ਘੰਟੇ ਮਗਰੋਂ ਕਮਰੇ ਅੰਦਰ ਆ ਕੇ ਉਸ ਜਿਵੇਂ ਆਪਣੇ ਆਪ ਨੂੰ ਹੀ ਕਿਹਾ, "ਜਿਹੜੀ ਗੱਲ ਮੇਰੇ ਮਨ ਵਿਚ ਹੈ ਜੇ ਮੈਂ ਉਹ ਦੱਸ ਦਿੱਤੀ ਤਾਂ ਤੂੰ ਮੇਰੇ ਨਾਲ ਰਹਿ ਨਹੀਂ ਸਕੇਂਗੀ। ਤੀਵੀਂਆਂ ਮਰਦਾਂ

ਨੂੰ ਮੂਰਖ ਹੀ ਸਮਝਦੀਆਂ ਹਨ। ਸ਼ਾਇਦ ਤੈਨੂੰ ਇਹ ਨਹੀਂ ਪਤਾ ਕਿ ਸਭ ਤੋਂ ਵਧ ਚਲਾਕ ਬਣਨ ਵਾਲੇ ਦੇ ਗਲ ਵਿਚ ਵੀ ਡੋਰ ਪੈਂਦੀ ਹੈ।"

ਏਨੀ ਗੱਲ ਸੁਣਦਿਆਂ ਹੀ ਬਸੰਤੀ ਦਾ ਸਿਰ ਚਕਰਾਉਣ ਲਗ ਗਿਆ। ਕੰਨ ਤਪਣ ਲਗ ਪਏ। ਉਹ ਲਾਚਾਰ ਹੋ ਗਈ। ਸਾਰਾ ਸਰੀਰ ਇੰਜ ਭਖਣ ਲਗ ਪਿਆ ਜਿਵੇਂ ਤਾਪ ਚੜ੍ਹਿਆ ਹੋਇਆ ਹੋਵੇ। ਮੂੰਹ ਨੂੰ ਡੱਕਾ ਲਗ ਗਿਆ। ਉਹਨੇ ਮੁੜ ਮਥਰੇ ਨੂੰ ਕੁਝ ਕਹਿਣਾ ਬੇਅਰਥ ਸਮਝਿਆ। ਸ਼ਾਇਦ ਮੰਦੇ ਭਾਗ ਹੀ ਉਸ ਦੇ ਹਰ ਰਾਹ ਉਤੇ ਉਹਦੇ ਨਾਲ ਤੁਰ ਰਹੇ ਹਨ। ਬੜੇ ਦੁਖ ਨਾਲ ਇਕ ਨੂੰ ਛੱਡ ਕੇ ਦੂਜੇ ਨਾਲ ਸੁਖ ਦੇ ਦਿਨ ਗੁਜ਼ਰ ਰਹੇ ਸਨ। ਪਰ ਜਿਸ ਗੱਲ ਦੇ ਕਾਰਨ ਵਿਆਹੁਤਾ ਜੀਵਨ ਵਿਚ ਮੁਸੀਬਤਾਂ ਖੜੀਆਂ ਹੋਣ ਦਾ ਡਰ ਸੀ ਤੇ ਜਿਸ ਪਿਛੇ ਉਹਨੇ ਪਰਮਾਤਮਾ ਅਗੇ ਪ੍ਰਾਰਥਨਾ ਕੀਤੀ ਸੀ ਕਿ ਇਹ ਘਟਨਾ ਨਾ ਵਾਪਰੇ, ਉਹੋ ਵਾਪਰ ਗਈ ਸੀ। ਉਸ ਨੇ ਸੋਚਿਆ, ਜੇ ਉਹ ਇਹ ਗੱਲ ਮਥਰੇ ਨੂੰ ਦਸ ਦੇਵੇ ਕਿ ਧਨੰਜੈ ਨਾਲ ਤਾਂ ਉਹਦੀ ਮਾਮੂਲੀ ਜਾਣ-ਪਛਾਣ ਹੀ ਹੋਈ ਸੀ ਤੇ ਅਲੜ੍ਹ ਜੁਆਨੀ ਕਰਕੇ ਹੀ ਉਹ ਉਸ ਵਲ ਝੁਕ ਗਈ ਸੀ, ਤਾਂ ਕੀ ਉਹ ਆਪਣਾ ਸ਼ੱਕ ਤੇ ਮਨ ਵਿਚ ਪਈਆਂ ਗੁੰਝਲਾਂ ਮਨੋਂ ਕੱਢ ਦੇਵੇਗਾ ? ਉਹ ਰੋ ਰੋ ਕੇ ਸਾਰੀਆਂ ਗੱਲਾਂ ਸੱਚ-ਸੱਚ ਦੱਸ ਦੇਵੇਗੀ। ਉਹ ਖਿਮਾ ਦੀ ਭੀਖ ਮੰਗੇਗੀ। ਉਹ ਤਾਂ ਬੜਾ ਚੰਗਾ ਆਦਮੀ ਹੈ। ਤੇ ਇਹਨਾਂ ਕੁਝ ਮਹੀਨਿਆਂ ਵਿਚ ਹੀ ਉਹਨੇ ਉਸ ਨੂੰ ਬੜਾ ਪਿਆਰ ਦਿੱਤਾ ਹੈ। ਇਸ ਗੱਲ ਵਿਚ ਤਾਂ ਕੋਈ ਸ਼ੱਕ ਨਹੀਂ। ਉਹਦਾ ਪਿਆਰ ਪ੍ਰਤੱਖ ਸੱਚ ਹੈ।

ਉਸ ਲੱਖ ਯਤਨ ਕੀਤਾ, ਪਰ ਫੇਰ ਵੀ ਇਹ ਗੱਲ ਨਾ ਕਹਿ ਸਕਦੀ। ਹੌਸਲਾ ਨਹੀਂ ਪਿਆ। ਭਿਆਨਕ ਮੁਸੀਬਤ ਦੇ ਡਰ ਨੇ ਜਿਵੇਂ ਉਹਦੀ ਸੰਘੀ ਹੀ ਘੁਟ ਲਈ। ਹਉਂਕਦਿਆਂ ਹਫਦਿਆਂ ਕਮਰਿਓਂ ਬਾਹਰ ਆ ਕੇ ਸਿਰ ਵਿਚ ਦੋ ਚੂਲ੍ਹੀਆਂ ਠੰਡੇ ਪਾਣੀ ਦੀਆਂ ਪਾ ਲਈਆਂ ਤੇ ਮੁੜ ਅੰਦਰ ਜਾ ਕੇ ਲੇਟ ਗਈ। ਪਤੀ ਵੀ ਲੇਟਿਆ ਰਿਹਾ। ਵੱਡਾ ਤੇ ਨਰਮ ਵਿਛੋੜਾ ਉਹਨੂੰ ਕੰਡਿਆਂ ਵਾਂਗ ਚੁਭਣ ਲਗ ਪਿਆ ਸੀ।

ਕੁਝ ਦਿਨਾਂ ਪਿਛੋਂ ਹੀ ਕਿਸੇ ਆਦਮੀ ਨੇ ਭਾਗੀਰਥ ਕਾਨੂੰਗੋ ਦੇ ਘਰ ਆ ਕੇ ਖ਼ਬਰ ਦਿੱਤੀ ਕਿ ਬਸੰਤੀ ਦੀ ਮਾਂ ਸਖ਼ਤ ਬੀਮਾਰ ਹੈ। ਟੀਕੇ ਲਗ ਰਹੇ ਹਨ। ਰਾਤ ਨੂੰ ਜਾਗ ਕੇ ਉਹਦਾ ਧਿਆਨ ਰਖਣਾ ਪੈਂਦਾ ਹੈ। ਧੀ ਜੁਆਈ ਨੂੰ ਵੇਖਣ ਦੀ, ਸੁਜਲਾ ਦੀ ਬੜੀ ਇੱਛਾ ਹੈ।

ਇਹ ਸੁਣ ਕੇ ਬਸੰਤੀ ਦਾ ਮਨ ਡਾਵਾਂਡੋਲ ਹੋ ਗਿਆ। ਭਨਿਤਾ ਤੇ ਭਾਗੀਰਥ ਨੇ ਆਪਣੇ ਪੁੱਤਰ ਨੂੰ ਸਖ਼ਤ ਹੁਕਮ ਕੀਤਾ ਕਿ ਬਸੰਤੀ ਨੂੰ ਉਹਦੀ ਮਾਂ ਕੋਲ ਲੈ ਜਾਏ। ਪਰ ਮਥਰੇ ਨੇ ਕੰਨ ਹੀ ਨਾ ਕੀਤਾ। ਉਹਨੇ ਜੁਆਬ ਦਿੱਤਾ, "ਪਤਨੀ ਮੇਰੀ ਹੈ।

ਇਹ ਮੇਰੀ ਜ਼ਿੰਮੇਵਾਰੀ ਹੈ ਕਿ ਮੈਂ ਉਸ ਨੂੰ ਲੈ ਕੇ ਜਾਵਾਂ ਜਾਂ ਨਾ ਲੈ ਕੇ ਜਾਵਾਂ। ਹੋਰ ਕਿਸੇ ਨੂੰ ਕੀ ਹੱਕ ਹੈ ?" ਗੱਲ ਸਿੱਧੀ ਸੀ ਕਿ ਏਸ ਮਾਮਲੇ ਵਿਚ ਉਹ ਮਾਂ-ਪਿਓ ਦੀ ਵੀ ਪਰਵਾਹ ਨਹੀਂ ਕਰੇਗਾ। ਇਹ ਸੋਚ ਕੇ ਕਿ ਕਿਧਰੇ ਰਿਸ਼ਤੇਦਾਰੀ ਵਿਚ ਫਿੱਕ ਨਾ ਪੈ ਜਾਏ, ਭਾਗੀਰਥ ਕਾਨੂੰਗੋ ਸੁਜਲਾ ਦਾ ਪਤਾ ਲੈਣ ਲਈ ਆਪ ਚਲੇ ਗਏ। ਉਸੇ ਦਿਨ ਸ਼ਾਮ ਨੂੰ ਘਰ ਆ ਕੇ ਉਹਨਾਂ ਨੇ ਦੱਸਿਆ ਕਿ, ਬੁੱਢੀ ਨੂੰ ਕਈ ਰੋਗ ਲਗੇ ਹੋਏ ਹਨ। ਡਾਕਟਰ ਦੇ ਟੀਕੇ ਨੇ ਕੁਝ ਫ਼ਰਕ ਪਾਇਆ ਹੈ। ਭਨਿਤਾ ਨੇ ਪੁੱਛਿਆ, "ਇਸ ਬਾਰੇ ਤੁਸੀਂ ਉਹਨਾਂ ਨੂੰ ਕੀ ਕਿਹਾ ਸੀ ਕਿ ਮੁੰਡਾ ਤੇ ਵਹੁਟੀ ਕਿਉਂ ਨਹੀਂ ਆਏ ?" ਭਾਗੀਰਥ ਨੇ ਜੁਆਬ ਦਿੱਤਾ, "ਇਹ ਕਹਿ ਦਿੱਤਾ ਸੀ ਕਿ ਮਥਰਾ ਕਈ ਦਿਨਾਂ ਦਾ ਸ਼ਹਿਰੋਂ ਹੀ ਨਹੀਂ ਮੁੜਿਆ। ਤੇ ਮੇਰੇ ਕੋਲ ਕਿਸੇ ਬੱਘੀ ਤਾਂਗੇ ਦਾ ਪ੍ਰਬੰਧ ਨਹੀਂ ਹੋ ਸਕਿਆ।"

ਇਹ ਸੁਣ ਕੇ ਬਸੰਤੀ ਦੇ ਚਿੱਤ ਨੂੰ ਕੁਝ ਤਸੱਲੀ ਹੋਈ। ਪਰ ਹੁਣ ਮਥਰੇ ਪ੍ਰਤੀ ਮਨ ਵਿਚ ਗ਼ੁੱਸਾ ਪੈਦਾ ਹੋਇਆ। ਮਰਦ ਹੋਣ ਕਰਕੇ ਹੀ ਉਹ ਉਸ ਉਤੇ ਏਨਾ ਜ਼ੁਲਮ ਕਰ ਰਿਹਾ ਹੈ ? ਬੀਮਾਰ ਪਈ ਮਾਂ ਦੀ ਖ਼ਬਰ ਲਈ ਵੀ ਜੇ ਨਹੀਂ ਜਾਣ ਦਿੱਤਾ, ਤਾਂ ਇਹ ਸਿਰਫ਼ ਜ਼ੁਲਮ ਹੀ ਨਹੀਂ, ਪਸ਼ੂਪੁਣੇ ਵਾਲੀ ਬੇਰਹਿਮੀ ਵੀ ਹੈ। ਪਰ ਉਸ ਰਾਤ ਉਹ ਪਹਿਲਾਂ ਵਾਂਗ ਰੋਈ ਨਹੀਂ। ਉਂਜ ਉਸ ਨੂੰ ਨੀਂਦ ਨਾ ਆਈ। ਸਵੇਰੇ ਸੌਂਣ ਵਾਲੇ ਕਮਰੇ ਵਿਚ ਹੀ ਉਸ ਸਥਿਰ ਆਵਾਜ਼ ਵਿਚ ਕਿਹਾ, "ਮੈਂ ਭਾਵੇਂ ਕਿੰਨਾ ਹੀ ਕਸੂਰ ਕੀਤਾ ਹੈ, ਪਰ 'ਬੋਊ' ਦਾ ਕੀ ਦੋਸ਼ ਹੈ ? ਤੁਸੀਂ ਮੇਰੇ ਨਾਲ ਬਿਨ ਖ਼ਰੀਦੇ ਗ਼ੁਲਾਮਾਂ ਵਾਲਾ ਸਲੂਕ ਕਰ ਰਹੇ ਹੋ।" ਉਹਨੇ ਵੀ ਅੱਗੋਂ ਉਸੇ ਕਰੜਾਈ ਨਾਲ ਜੁਆਬ ਦਿੱਤਾ, "ਮੈਂ ਤੈਨੂੰ ਫੜ ਕੇ ਬੰਨ੍ਹਿਆਂ ਹੋਇਆ ਹੈ ? ਚਲੀ ਜਾ। ਜੇ ਮੁੜ ਕੇ ਵੀ ਨਹੀਂ ਆਉਣਾ ਤਾਂ ਵੀ ਅਜਿਹੀ ਕੋਈ ਗੱਲ ਨਹੀਂ, ਬੇਸ਼ਕ ਨਾ ਆਈਂ।"

"ਤਾਂ ਫੇਰ ਵਿਆਹ ਕਿਉਂ ਕੀਤਾ ਸੀ ?"

"ਹਾਂ, ਇਹ ਮੈਥੋਂ ਗ਼ਲਤੀ ਹੋ ਗਈ।"

"ਮੇਰੇ ਉਤੇ ਤੁਹਾਨੂੰ ਕੋਈ ਬਹੁਤ ਵੱਡਾ ਸ਼ੱਕ ਹੋਇਆ ਏ ?"

"ਸ਼ੱਕ ਕਰਨ ਦਾ ਕੋਈ ਮਤਲਬ ਹੀ ਨਹੀਂ ਰਹਿ ਜਾਂਦਾ। ਬੰਦੇ ਨੂੰ ਰੱਬ ਦੇ ਦਿੱਤੇ ਦੋ ਕੰਨ ਹੀ ਬਥੇਰੇ ਨੇ।"

ਇਹ ਗੱਲ ਮਥਰੇ ਨੇ ਦਿਲੋਂ ਕਹੀ ਸੀ। ਅੱਜ ਉਹਨੇ ਅਚਾਨਕ ਸਾਫ਼ ਗੱਲ ਕਹਿਣ ਦੀ ਕੋਸ਼ਿਸ਼ ਕੀਤੀ ਸੀ। ਉਹਦੇ ਚਿਹਰੇ ਉਤੇ ਸੋਚਵਾਨ ਬੰਦੇ ਦੀ ਤਿੱਖੀ ਤੇ ਕਰੜੀ ਗੰਭੀਰਤਾ ਸੀ।

ਬਸੰਤੀ ਨੇ ਕਿਹਾ, "ਤਾਂ ਫੇਰ ਦੂਜਿਆਂ ਦੇ ਮੂੰਹੋਂ ਵਧਾ ਚੜ੍ਹਾ ਕੇ ਦੱਸੀਆਂ ਗੱਲਾਂ ਸੁਣਨ ਨਾਲੋਂ ਮੇਰੇ ਹੀ ਮੂੰਹੋਂ ਸੁਣ ਲਓ।"

ਮਥਰੇ ਨੇ ਇਕਦਮ ਉਹਦੇ ਮੂੰਹ ਵਲ ਵੇਖਿਆ ਤੇ ਵੇਂਹਦਾ ਹੀ ਰਹਿ ਗਿਆ। ਉਹਦੇ ਮੂੰਹ ਵਲ ਵੇਖ ਕੇ ਉਹ ਅੰਦਾਜ਼ਾ ਲਾਉਣ ਲਗ ਪਿਆ ਕਿ ਖ਼ਬਰੇ ਉਹ ਸੱਚੀ ਗੱਲ ਦਸੇਗੀ ਵੀ ਕਿ ਨਹੀਂ। ਉਸ ਉਤੇ ਉਹਨੂੰ ਤਰਸ ਵੀ ਆਇਆ। ਅਖ਼ੀਰ ਉਹਨੇ, ਉਸ ਨੂੰ ਦਸਣ ਦੀ ਆਗਿਆ ਦੇ ਦਿੱਤੀ।

ਬਸੰਤੀ ਨੇ ਮਥਰੇ ਨੂੰ ਆਪਣੇ ਦੁਖੀ ਜੀਵਨ ਦਾ ਇਕੋ ਇਕ ਆਸਰਾ ਸਮਝ ਕੇ, ਜੋਸ਼ ਵਿਚ ਉਹ ਸਭ ਕੁਝ ਦੱਸ ਦਿਤਾ। ਉਸ ਦੱਸਿਆ ਕਿ ਧਨੰਜੈ ਨਾਲ ਉਹਦਾ ਕਿਹੋ ਜਿਹਾ ਮੇਲ ਜੋਲ ਸੀ; ਉਸ ਮੇਲ-ਮਿਲਾਪ ਨਾਲ ਉਹਦਾ ਸਤ ਭੰਗ ਨਹੀਂ ਸੀ ਹੋਇਆ ਤੇ ਕਿੰਜ ਉਹਦੇ ਕੁਝ ਵਧਣ ਮਗਰੋਂ ਅਖ਼ੀਰ ਮੁੱਕ ਗਿਆ। ਤੇ ਅਜਿਹੀਆਂ ਕੁਝ ਹੋਰ ਗੱਲਾਂ ਉਹਨੇ ਬਿਲਕੁਲ ਸੱਚ ਦਸ ਦਿਤੀਆਂ। ਪਰ ਠਨੂਆ ਘਾਟ ਉਤੇ ਉਸ ਦੇ ਨਾਲ ਢੁਕ ਕੇ ਬੈਠਣ ਵਾਲੀ ਗੱਲ ਤੇ ਉਸ ਨਾਲ ਨੱਸਣ ਲਈ ਤਿਆਰ ਹੋ ਕੇ ਵੀ ਨਾ ਨੱਸਣ ਵਾਲੀ ਗੱਲ, ਉਹਨੇ ਨਾ ਦੱਸੀ। ਸਾਰੀ ਕਹਾਣੀ ਮੁਕਾ ਕੇ ਉਹ ਰੱਜ ਕੇ ਰੋਈ ਤੇ ਮਥਰੇ ਦਾ ਹੱਥ ਫੜ ਕੇ ਮੁੜ ਮੁੜ ਹਿਲਾਂਦਿਆਂ, ਉਸ ਬਾਰ ਬਾਰ ਪੁੱਛਿਆ, "ਦੱਸੋ, ਤੁਸੀਂ ਮੈਨੂੰ ਮਾਫ਼ ਕਰ ਦਿਤਾ ਏ ਨਾ ? ਤੁਹਾਡਾ ਸ਼ੱਕ ਤਾਂ ਦੂਰ ਹੋ ਗਿਆ ਏ ਨਾ ?"

ਪਰ ਮਥਰਾ ਪੱਥਰ ਦੇ ਬੁੱਤ ਵਾਂਗ ਅਹਿੱਲ ਬੈਠਾ ਰਿਹਾ। ਅੱਖਾਂ ਹੰਝੂਆਂ ਨਾਲ ਭਰ ਆਈਆਂ। ਬਨੈਣ ਮੁੜ੍ਹਕੇ ਨਾਲ ਭਿੱਜ ਗਈ। ਉਹ ਬਿਨਾਂ ਕੁਝ ਬੋਲਿਆਂ ਬਾਹਰ ਨਿਕਲ ਗਿਆ। ਬਸੰਤੀ ਸਮਝ ਗਈ ਕਿ ਉਹ ਪਹਿਲਾਂ ਨਾਲੋਂ ਵਧੇਰੇ ਪਰੇਸ਼ਾਨ ਹੋ ਗਿਆ ਹੈ। ਉਹ ਨਿਢਾਲ ਹੋ ਕੇ ਕਮਰੇ ਦੇ ਫ਼ਰਸ਼ ਉਤੇ ਹੀ ਲੇਟ ਗਈ।

ਵਿਹੜੇ ਵਿਚੋਂ ਸਾਈਕਲ ਖਿੱਚਣ ਦੀ ਆਵਾਜ਼ ਸੁਣ ਕੇ ਉਹ ਭੱਜ ਕੇ ਬਾਹਰ ਨਿਕਲੀ। ਵੇਖਿਆ ਤਾਂ, ਮੋਢਿਆਂ ਉਤੇ ਕਮੀਜ਼ ਧਰੀ, ਸਾਈਕਲ ਨੂੰ ਘੁਲਾੜੀ ਦੇ ਨਾਲ ਖੜਾ ਕਰ ਕੇ, ਮਥਰਾ ਹਵਾ ਭਰ ਰਿਹਾ ਸੀ।

ਉਸ ਪੁੱਛਿਆ, "ਬਿਨਾਂ ਚਾਹ ਪਾਣੀ ਪੀਤਿਆਂ ਤੜਕੇ ਤੜਕੇ ਕਿਧਰ ਤੁਰ ਪਏ ਓ ?"

ਉਹਨੇ ਦੂਜੇ ਪਾਸੇ ਝਾਕਦਿਆਂ ਜੁਆਬ ਦਿਤਾ, "ਬੜੀ ਦੂਰ ਜਾਣਾ ਹੈ। ਕਈ ਜ਼ਰੂਰੀ ਕੰਮ ਕਰਨੇ ਹਨ।"

"ਤੁਹਾਨੂੰ ਮੇਰੀ ਸੌਂਹ, ਅੱਜ ਨਾ ਜਾਓ। ਮੈਨੂੰ ਇਕ ਭੈੜਾ ਸੁਪਨਾ ਆਇਆ ਏ।"

"ਹੂੰ, ਕੀ ਮੇਰੇ ਕਹਿਣ ਨਾਲ ਸਰਕਾਰ, ਤੇਰੇ ਸੁਪਨੇ ਵਾਲੀ ਗੱਲ ਮੰਨ ਲਏਗੀ ?"

ਉਹਦੀ ਗੱਲ ਵਲ ਧਿਆਨ ਦਿਤੇ ਬਿਨਾਂ ਉਹ ਸਾਈਕਲ ਉਤੇ ਚੜ੍ਹ ਗਿਆ। ਬਸੰਤੀ ਨੂੰ ਇਸ ਵਿਚ ਕੋਈ ਸ਼ੱਕ ਨਹੀਂ ਸੀ ਰਿਹਾ ਕਿ ਉਹ ਬਿਨਾਂ ਕੰਮ ਤੋਂ ਹੀ ਤੁਰ ਪਿਆ ਹੈ।

ਪਿੰਡ ਵਾਲੀ ਹੱਟੀ ਦੇ ਸਾਹਮਣੇ ਚਾਰ ਪੰਜ ਬੰਦੇ ਬੈਠੇ ਹੋਏ ਸਨ। ਉਹਨਾਂ ਦੇ 'ਰਾਜੀ-ਬਾਜ਼ੀ ਏਂ ਨਾ ਪਟਵਾਰੀਆ', 'ਕਿਧਰੇ ਚੱਲਿਆਂ ਏਂ', ਆਦਿ ਪ੍ਰਸ਼ਨਾਂ ਦਾ ਜੁਆਬ ਦਿਤੇ ਬਿਨਾਂ ਉਹਨੇ ਸਾਈਕਲ ਸਿੱਧੇ ਰਾਹ ਪਾ ਲਿਆ। ਮਗਰੋਂ ਉਹ ਬੰਦੇ ਆਪੋ ਵਿਚ ਗੱਲਾਂ ਕਰਨ ਲੱਗ ਪਏ।

"ਪੰਜ-ਸੱਤ ਦਿਨਾਂ ਵਿਚ ਹੀ ਵਿਚਾਰੇ ਭਲੇ ਲੋਕ ਦਾ ਕੀ ਹਾਲ ਹੋ ਗਿਐ ? ਵੇਖ, ਕਿੰਜ ਸੁੱਕ ਕੇ ਤਾਂਬੜ ਬਣ ਗਿਆ ਏ। ਇਹਨੂੰ ਪਤਾ ਲੱਗ ਗਿਆ ਹੋਣਾ ਏਂ। ਇਹ ਸਭੋ ਕੁਝ ਸੁਣ-ਸੁਣਾ ਕੇ ਵੀ ਭਲਾ ਉਹ ਸ਼ਾਂਤੀ ਨਾਲ ਰਹਿ ਸਕਦਾ ਏ ਕਿਤੇ ?"

"ਸੱਚੀ ਗੱਲ ਏ। ਉਹਦਾ ਅੰਦਰ ਤਾਂ ਭੱਠ ਵਾਂਗੂੰ ਮੱਚੀ ਜਾਂਦਾ ਹੋਣਾ ਏਂ। ਕਿਹੋ ਜਿਹਾ ਬੰਦਾ ਸੀ ਤੇ ਹੁਣ ਕੀ ਹਾਲ ਹੋਇਆ ਫਿਰਦਾ ਏ ਵਿਚਾਰੇ ਦਾ। ਨਾ ਦਾੜ੍ਹੀ ਦੀ ਹਜਾਮਤ ਕਰਦਾ ਏ, ਨਾ ਸਿਰ ਦੇ ਵਾਲ ਵਾਹੁੰਦਾ ਏ। ਕਿਸੇ ਨਾਲ ਗੱਲ ਵੀ ਨਹੀਂ ਕਰਦਾ। ਸੁਣਿਆਂ ਏ, ਹੁਣ ਤਾਂ ਇਹ ਛੋਟੇ ਡਿਪਟੀ ਦੇ ਦਫ਼ਤਰ ਹਾਜ਼ਰੀ ਦੇਣ ਵੀ ਨਹੀਂ ਜਾਂਦਾ।"

ਮਥਰਾ ਪੱਕੀ ਸੜਕ ਉਤੇ ਪਹੁੰਚ ਗਿਆ ਸੀ। ਉਹਦਾ ਸਰੀਰ ਅੱਜ ਬੁਰੀ ਤਰ੍ਹਾਂ ਸੜ ਬਲ ਰਿਹਾ ਸੀ। ਕਿੰਨੀਆਂ ਹੀ ਸੋਚਾਂ ਨੇ ਉਹਦਾ ਬਾਹਰਲਾ ਗਿਆਨ ਸਮਾਪਤ ਕਰ ਦਿਤਾ ਸੀ। ਹੁਣ ਤਕ ਉਹਨੇ ਲੋਕਾਂ ਦੀਆਂ ਕਹੀਆਂ ਗੱਲਾਂ ਉਤੇ ਵਿਸ਼ਵਾਸ ਨਹੀਂ ਸੀ ਕੀਤਾ। ਬਸੰਤੀ ਨਾਲ ਭੈੜਾ ਵਰਤਾਅ ਕਰਦਿਆਂ ਮਨ ਦੀਆਂ ਡੂੰਘਾਈਆਂ ਵਿਚ ਉਸ ਲਈ ਪਿਆਰ ਵੀ ਸੀ। ਹੁਣ ਵੀ ਪਿਆਰ ਹੈ, ਇਸੇ ਕਰ ਕੇ ਤਾਂ ਉਹਨੂੰ ਵਧੇਰੇ ਲਾਚਾਰੀ ਮਹਿਸੂਸ ਹੋ ਰਹੀ ਹੈ। ਉਸ ਦੇ ਜੀਵਨ ਵਿਚ ਉਹ ਪਹਿਲੀ ਇਸਤਰੀ ਹੈ। ਪਰ ਅੱਜ ਉਸ ਦੇ ਮੂੰਹੋਂ ਕਿਸੇ ਹੋਰ ਨਾਲ ਘੁਲ ਮਿਲ ਜਾਣ ਵਾਲੀ ਗੱਲ ਸੁਣ ਕੇ ਉਹਦਾ ਦਿਲ ਜਿਵੇਂ ਪੂਰੀ ਤਰ੍ਹਾਂ ਟੁੱਟ ਗਿਆ ਹੈ। ਉਸ ਨੂੰ ਭਰੋਸਾ ਹੋ ਗਿਆ ਹੈ ਕਿ ਬਸੰਤੀ ਨੇ ਆਪਣੇ ਤਨ ਮਨ ਦਾ ਸਾਰਾ ਰਸ ਨਚੋੜ ਕੇ ਧਨੰਜੈ ਨੂੰ ਦੇ ਦਿਤਾ ਹੈ। ਇਸਤਰੀ ਹੋਣ ਕਰ ਕੇ ਉਹ ਇਹ ਸਾਰੀ ਗੱਲ ਦੱਸ ਨਹੀਂ ਸਕੀ। ਏਨਾ ਹੌਸਲਾ ਤੇ ਦਲੇਰੀ ਉਸ ਵਿਚ ਨਹੀਂ ਹੋ ਸਕਦੀ। ਉਹ ਕਿੰਨੀ ਚਾਲਬਾਜ਼ ਔਰਤ ਹੈ। ਤੇ ਉਹਦਾ ਸੁਹੱਪਣ, ਉਸ ਦੀ ਇਸ ਚਾਲਬਾਜ਼ੀ ਵਿਚ ਉਹਦੀ ਮਦਦ ਕਰਦਾ ਹੈ। ਉਹ ਇਕ ਡੂੰਘੀ ਉਲਝਨ ਵਿਚ ਫਸ ਗਿਆ। ਕਿਹੋ ਜਿਹੀ ਮਾਰੂ ਸਮੱਸਿਆ ਪੈਦਾ ਹੋ ਗਈ ਸੀ। ਉਹਦਾ ਪਿਆਰ, ਉਹਦੀਆਂ ਇੱਛਾਵਾਂ ਤੇ ਭਵਿੱਖ ਦੇ ਇਕਾਂਤ, ਰੰਗੀਨ ਸੁਪਨੇ, ਬਿਨਾਂ ਕਿਸੇ ਕਸੂਰ ਤੋਂ ਸਾਰੇ ਹੀ ਜਿਵੇਂ ਮਿੱਟੀ-ਘੱਟੇ ਵਿਚ ਰੁਲ ਗਏ ਹਨ। ਬਾਰ ਬਾਰ ਉਸ ਦੇ ਮਨ ਵਿਚ ਇਕੋ ਹੀ ਗੱਲ ਆ ਰਹੀ ਹੈ। ਤੇ ਉਹ ਗੱਲ ਉਸ ਦੇ ਆਪਣੇ ਮੂੰਹੋਂ ਦੱਸੀ ਹੋਈ ਉਹਦੀ ਪਿਆਰ-ਕਹਾਣੀ ਹੈ। ਉਸ ਉਤੇ ਵਿਸ਼ਵਾਸ ਕਰਨਾ ਹੀ ਪਵੇਗਾ। ਹੁਣ ਇਸ ਤੋਂ ਵਧ ਹੋਰ ਕੀ ਵਾਪਰ ਸਕਦਾ ਹੈ ?

ਇਸ ਤੋਂ ਕੁਝ ਘਟ ਵੀ ਨਹੀਂ ਸਕਦਾ। ਉਹ ਮਰਦ ਹੋ ਕੇ, ਮਾਲਕ ਹੋ ਕੇ, ਇਹ ਗੱਲ ਕਿਵੇਂ ਸਹਿ ਸਕਦਾ ਹੈ ?......

ਸਰਕਾਰੀ ਸੜਕ ਉਤੇ ਅੱਜ ਮੋਟਰਾਂ, ਬਸਾਂ ਬੜੀਆਂ ਹਨ। ਦਲੰਗ ਘਾਟ ਦੇ ਬਜ਼ਾਰ ਦਾ ਦਿਨ ਹੈ। ਵੈਨ, ਡੀਜ਼ਲ-ਟਰੱਕ ਤੇ ਜੀਪਾਂ ਤੇਜ਼ੀ ਨਾਲ ਆ ਜਾ ਰਹੀਆਂ ਹਨ। ਏਨੀ ਧੂੜ ਉੱਡ ਰਹੀ ਹੈ ਕਿ ਲੰਘਣਾ ਮੁਸ਼ਕਲ ਹੋ ਗਿਆ ਹੈ। ਮਥਰੇ ਨੂੰ ਕੋਈ ਖ਼ਾਸ ਕੰਮ ਨਹੀਂ ਸੀ। ਉਹ ਉਂਜ ਹੀ ਬਜ਼ਾਰ ਵਲ ਤੁਰ ਆਇਆ ਸੀ। ਉਹਦਾ ਜੀਅ ਕਰਦਾ ਸੀ ਕਿ ਦਲੰਗ ਘਾਟ ਦੇ ਬਜ਼ਾਰ ਵਿਚ ਧਨੰਜੈ ਨੂੰ ਮਿਲ ਲਵੇ। ਪਰ ਧਨੰਜੈ ਨਾਲ ਉਹਦਾ ਮੇਲ ਨਾ ਹੋ ਸਕਿਆ। ਪਾਭਚਿਲਾ ਵਿਚ ਇਕ ਸਰਕਾਰੀ ਬੰਨ੍ਹ ਬਣਾਉਣ ਦੀ ਗੱਲ ਚਲ ਰਹੀ ਸੀ। ਹੁਣ ਤਕ ਉਹ ਕਿਸੇ ਸਿਰੇ ਨਹੀਂ ਸੀ ਲੱਗੀ। ਉਸ ਦੇ ਸਬੰਧ ਵਿਚ ਹੀ ਧਨੰਜੈ ਸ਼ਿਲਾਂਗ ਗਿਆ ਹੋਇਆ ਸੀ।

ਦੁਪਹਿਰ ਵੇਲੇ ਉਹ ਘਰ ਨੂੰ ਵਾਪਸ ਮੁੜ ਪਿਆ। ਪਰ ਘਰ ਵਲ ਮੁੜਦਿਆਂ ਉਸ ਦਾ ਮਨ ਹੋਰ ਵਧੇਰੇ ਅਸ਼ਾਂਤ ਹੋ ਗਿਆ। ਕਿਹੜਾ ਸੁਖ ਮਾਨਣ ਲਈ ਉਹ ਘਰ ਜਾ ਰਿਹਾ ਹੈ ? ਉਹ ਬਹੁਤ ਉਦਾਸ ਹੋ ਚੁੱਕਾ ਹੈ। ਪੁਰਾਣੀਆਂ ਯਾਦਾਂ ਨੇ ਉਹਦੇ ਮਨ ਨੂੰ ਜਿਵੇਂ ਹਨੇਰੀ ਖੱਡ ਵਿਚ ਸੁੱਟ ਦਿਤਾ ਹੈ। ਸੜਕ ਉਤੇ ਅਜੇ ਉਹ ਇਕ ਮੀਲ ਹੀ ਗਿਆ ਹੋਵੇਗਾ ਕਿ ਬਜ਼ਾਰ ਬੰਦ ਹੋਣ ਦਾ ਵੇਲਾ ਹੋ ਗਿਆ। ਉਸ ਵਿਚ ਏਨੀ ਆਂਗਸ ਵੀ ਨਹੀਂ ਸੀ ਰਹੀ ਕਿ ਆਉਂਦੀਆਂ ਜਾਂਦੀਆਂ ਬਸਾਂ ਤੇ ਮੋਟਰਾਂ ਵਲ ਵੀ ਧਿਆਨ ਰਖ ਸਕੇ। ਇੰਜ ਰਾਹ ਤੁਰਦਿਆਂ, ਕੋਲੋਂ ਲੰਘਦੀਆਂ ਮੋਟਰਾਂ ਨਾਲ ਉੱਡਦੀ ਧੂੜ ਨੇ ਉਹਦਾ ਚਿਹਰਾ ਬੱਗਾ ਕਰ ਦਿਤਾ। ਉਹਨੂੰ ਰੁਮਾਲ ਨਾਲ ਮੂੰਹ ਪੂੰਝਣਾ ਜਾਂ ਮੂੰਹ ਅੱਗੇ ਰੁਮਾਲ ਰਖਣਾ ਭੁੱਲ ਹੀ ਗਿਆ ਸੀ। ਮੋਟਰਾਂ ਦੇ ਹਾਰਨ ਤੇ ਆਵਾਜ਼ਾਂ ਵੀ ਉਸ ਦੇ ਕੰਨੀਂ ਨਹੀਂ ਸਨ ਪੈ ਰਹੀਆਂ। ਉਹ ਇੰਜ ਤੁਰਿਆ ਜਾ ਰਿਹਾ ਸੀ ਜਿਵੇਂ ਕੋਈ ਧਿਆਨ ਯੋਗੀ ਹੋਵੇ। ਜਿਵੇਂ ਅੰਤਾਂ ਦੀ ਪੱਥਰ-ਚੁੱਪ ਨੇ ਹੀ ਉਹਦੀ ਧਿਆਨ ਧਾਰਨਾ ਨੂੰ ਤੀਬਰ ਕਰ ਦਿਤਾ ਹੋਵੇ। ਉਹ ਆਵਾਜਾਈ ਦੇ ਨੇਮਾਂ ਦਾ ਉਲੰਘਣ ਕਰਦਿਆਂ ਸਾਈਕਲ ਚਲਾ ਰਿਹਾ ਸੀ। ਇਸੇ ਕਾਰਨ ਕਈ ਮੋਟਰਾਂ ਵਾਲਿਆਂ ਨੂੰ ਬੜੀ ਮੁਸ਼ਕਲ ਪੇਸ਼ ਆਈ। ਮੋਟਰਾਂ ਰੋਕ ਕੇ ਉਹਨਾਂ ਨੇ ਉਸ ਨੂੰ ਕਈ ਕੌੜੇ ਮਿੱਠੇ ਬੋਲ ਵੀ ਬੋਲੇ, ਪਰ ਮਥਰੇ ਨੂੰ ਕਿਸੇ ਗੱਲ ਦਾ ਕੋਈ ਪਤਾ ਨਹੀਂ ਸੀ ਲੱਗਿਆ। ਉਹਨੂੰ ਆਪ ਵੀ ਪਤਾ ਨਹੀਂ ਸੀ ਕਿ ਉਹ ਕਿਥੇ ਜਾ ਰਿਹਾ ਹੈ, ਕਿਥੇ ਗਿਆ ਸੀ, ਤੇ ਕਿਉਂ ਗਿਆ ਸੀ ? ਉਹ ਸਿਰਫ਼ ਇਕੋ ਹੀ ਸੋਚ ਵਿਚ ਡੁੱਬਿਆ ਹੋਇਆ ਹੈ। ਇਸ ਸੋਚ ਤੋਂ ਛੁਟਕਾਰਾ ਪਾਉਣ ਦਾ ਕੋਈ ਰਾਹ ਨਹੀਂ ਸੀ ਲਭ ਰਿਹਾ। ਜਿੰਨੀ ਹੀ ਇਹ ਸੋਚ ਵਧ ਰਹੀ ਹੈ ਉੱਨੀ ਹੀ ਹਾਲਾਤ ਦੀ ਗੁੰਝਲ ਹੋਰ ਉਲਝਦੀ ਜਾਂਦੀ ਹੈ।

ਅਖ਼ੀਰ ਉਹੋ ਗੱਲ ਹੋਈ ਜਿਸ ਦਾ ਡਰ ਸੀ। ਕੁਝ ਚਿਰ ਪਹਿਲਾਂ ਡੀਜ਼ਲ ਟਰੱਕ

ਨਾਲ ਉਡੀ ਧੂੜ ਵਿਚ ਉਹ ਗੁੰਮ ਗਿਆ। ਟਰੱਕ ਦਾ ਡਰਾਈਵਰ, ਤੇਜ਼ੀ ਨਾਲ ਆ ਰਹੇ ਜੀ. ਐਮ. ਸੀ. ਟਰੱਕ ਨੂੰ ਬਰੇਕ ਲਾਉਣ ਦੇ ਬਾਵਜੂਦ ਵੀ ਏਡੀ ਦੂਰੋਂ ਟਰੱਕ ਨੂੰ ਨਹੀਂ ਸੀ ਰੋਕ ਸਕਿਆ ਕਿ ਟਰੱਕ ਤੋਂ ਬਚਿਆ ਜਾ ਸਕਦਾ। ਮਥਰਾ ਸਾਈਕਲ ਸਮੇਤ ਟਰੱਕ ਦੇ ਹੇਠ ਆ ਗਿਆ। ਟਰੱਕ ਕੁਝ ਦੂਰ ਜਾ ਕੇ ਰੁਕ ਗਿਆ। ਡਰਾਈਵਰ ਨੇ ਹੇਠ ਉਤਰ ਕੇ ਦੇਖਿਆ, ਕੋਈ ਤਿੰਨ ਵਰਗ ਮੀਟਰ ਥਾਂ ਲਹੂ ਨਾਲ ਗੱਚ ਹੋ ਗਈ ਸੀ। ਉਹ ਇੰਨੀ ਬੁਰੀ ਤਰ੍ਹਾਂ ਫੱਟੜ ਹੋ ਗਿਆ ਸੀ ਕਿ ਉਸ ਦੀ ਪਛਾਣ ਵੀ ਨਹੀਂ ਸੀ ਆ ਰਹੀ। ਸਿਰ ਵਿਚ ਬੜੀ ਤਕੜੀ ਸੱਟ ਵੱਜੀ ਸੀ। ਕਿੰਨਾ ਭਿਆਨਕ ਦ੍ਰਿਸ਼ ਸੀ। ਟਰੱਕ ਦੇ ਹੇਠ ਆਉਣ ਸਾਰ ਹੀ ਉਹ ਮਰ ਗਿਆ ਸੀ। ਉਹਦਾ ਸਾਈਕਲ ਚੀਨਾ ਚੀਨਾ ਹੋ ਗਿਆ ਸੀ।

ਇੰਜ ਅਚਾਨਕ ਟਰੱਕ ਦੇ ਬਰੇਕ ਲਗਣੇ, ਦੁਰਘਟਨਾ ਦੀ ਨਿਸ਼ਾਨੀ ਸੀ। ਇਸ ਨਾਲ ਦੈਂਤ ਵਰਗੀ ਭਿਆਨਕ ਆਵਾਜ਼ ਪੈਦਾ ਹੋਈ। ਇਹੋ ਆਵਾਜ਼ ਸੁਣ ਕੇ ਆਸੇ ਪਾਸਿਓਂ ਲੋਕ, ਦੁਰਘਟਨਾ ਵਾਲੀ ਥਾਂ ਵਲ ਨੱਸਣ ਲਗ ਪਏ। ਇਹ ਵੇਖ ਕੇ ਡਰਾਈਵਰ ਡਰ ਗਿਆ। ਮਰਨ ਵਾਲੇ ਲਈ ਉਸ ਦੇ ਮਨ ਵਿਚ ਬੜਾ ਦੁਖ ਹੈ। ਦੁਰਘਟਨਾ ਦੀ ਭਿਆਨਕਤਾ ਨੇ ਉਹਦੀ ਸੋਚ ਨੂੰ ਜਿਵੇਂ ਸੁੰਨ ਕਰ ਦਿਤਾ ਸੀ। ਜਦੋਂ ਲੋਕ ਉਸ ਵਲ ਆਉਣ ਲਗ ਪਏ, ਉਦੋਂ ਹੀ ਇਕਦਮ ਉਹਨੂੰ ਜਿਵੇਂ ਸੁਰਤ ਆਈ। ਪੇਂਡੂ ਲੋਕਾਂ ਨੇ ਉਸ ਉਤੇ ਕੋਈ ਤਰਸ ਨਹੀਂ ਸੀ ਖਾਣਾ। ਉਹ ਕੁੱਟ ਕੁੱਟ ਕੇ ਉਸ ਦੇ ਤੂੰਬੇ ਉਡਾ ਦੇਣਗੇ। ਇਸ ਕਰ ਕੇ ਉਹਨੇ ਹੋਰ ਕੁਝ ਸੋਚੇ ਬਿਨਾਂ ਟਰੱਕ ਤੋਰ ਲਿਆ। ਉਹਦੇ ਮਨ ਨੂੰ ਉਂਜ ਤਾਂ ਬੜਾ ਦੁਖ ਹੋਇਆ। ਪਰ ਮਿੱਧੀ ਹੋਈ ਲਾਸ਼ ਉਤੇ ਕੋਈ ਅਫ਼ਸੋਸ ਨਹੀਂ ਸੀ ਹੋਇਆ। ਮਰਨ ਵਾਲਾ ਤਾਂ ਮਰ ਹੀ ਗਿਆ ਹੈ। ਜਿਉਂਦੇ ਰਹਿਣ ਵਾਲੇ ਨੂੰ ਬਚ ਜਾਣਾ ਚਾਹੀਦਾ ਹੈ।

ਦੁਰਘਟਨਾ ਵਾਲੀ ਥਾਂ ਉਤੇ ਲੋਕਾਂ ਨੇ ਰੌਲਾ ਪਾਉਣਾ ਸ਼ੁਰੂ ਕਰ ਦਿਤਾ। ਉਥੋਂ ਦੀ ਲੰਘਦਿਆਂ ਇਕ ਦੋ ਬੱਸਾਂ ਨੂੰ ਰੋਕ ਕੇ ਸਵਾਰੀਆਂ ਨੇ ਦੁਰਘਟਨਾ ਦੇ ਕਾਰਨ ਦੀ ਪੁੱਛ-ਪੜਤਾਲ ਕੀਤੀ। ਲਾਸ਼ ਪਛਾਨਣੀ ਬੜੀ ਮੁਸ਼ਕਲ ਸੀ। ਖੱਬਾ ਹੱਥ ਟਰੱਕ ਵਾਲੇ ਹਿੱਸੇ ਤੋਂ ਬਾਹਰਲੇ ਪਾਸੇ ਸੀ। ਇਸ ਹੱਥ ਕਰ ਕੇ ਹੀ ਕੁਝ ਪਤਾ ਲੱਗਿਆ ਕਿ ਉਹ ਮਥਰਾ ਹੈ। ਹੱਥ ਉਤੇ ਲੱਗੀ ਹੋਈ ਫ਼ੇਵਰ-ਲੂਬਾ ਦੀ ਘੜੀ ਅਜੇ ਵੀ ਚਲ ਰਹੀ ਸੀ। ਕਮੀਜ਼ ਦੀ ਬਾਂਹ, ਤੇ ਘੜੀ ਵਾਲੇ ਹੱਥ ਤੋਂ ਹੀ ਲੋਕਾਂ ਨੇ ਅੰਦਾਜ਼ਾ ਲਾਇਆ ਸੀ। ਤੇ ਉਹਨਾਂ ਵਿਚੋਂ ਇਕ ਦੋਂਹ ਨੇ ਕਿਹਾ ਕਿ ਮਥਰਾ ਹੀ ਹੋਵੇਗਾ। ਬਹੁਤੇ ਲੋਕ ਤਾਂ ਇਹ ਭਿਆਨਕ ਦ੍ਰਿਸ਼ ਵੇਖ ਕੇ ਹੀ, ਅੱਖਾਂ ਮੀਟ ਕੇ ਪਿਛਾਂਹ ਹਟ ਗਏ ਸਨ।

ਪੁਲਿਸ ਆਈ। ਦੁਰਘਟਨਾ ਵਾਲੀ ਥਾਂ ਦੀ ਚੰਗੀ ਤਰ੍ਹਾਂ ਪੜਤਾਲ ਕੀਤੀ ਗਈ।

ਮਿੱਧੇ ਹੋਏ ਸੱਜੇ ਹੱਥ ਵਿਚੋਂ ਅੰਗੂਠੀ ਮਿਲ ਗਈ ਸੀ। ਇਸ ਨਾਲ ਮਰਨ ਵਾਲੇ ਦੀ ਪਛਾਣ ਸੌਖੀ ਹੋ ਗਈ। ਪਰ ਜਿਸ ਮੋਟਰ ਨਾਲ ਇਹ ਦੁਰਘਟਨਾ ਹੋਈ ਸੀ ਉਹਨੂੰ ਫੜ ਸਕਣਾ ਪਿੰਡ ਦੀ ਪੁਲਿਸ ਲਈ ਅਸੰਭਵ ਗੱਲ ਸੀ। ਖ਼ਬਰ ਹਵਾ ਵਾਂਗ ਚਾਰੇ ਬੰਨੇ ਫੈਲ ਗਈ। ਮੋਰਾਪੁਰੋਂ ਭੋਗ ਰਾਮ ਨੇ ਆ ਕੇ ਪੁਲਿਸ ਦੀ ਵਿਖਾਈ ਹੋਈ ਅੰਗੂਠੀ ਪਛਾਣ ਲਈ। ਸ਼ਹਿਰ ਵਿਚ ਪੋਸਟ ਮਾਰਟਮ ਕਰਨ ਤੋਂ ਪਿਛੋਂ ਲਾਸ਼ ਨੂੰ ਘਰ ਲਿਆਂਦਾ ਗਿਆ। ਬਸੰਤੀ ਪਾਗਲ ਹੋ ਕੇ ਲਾਸ਼ ਉਤੇ ਡਿਗ ਕੇ, ਰੋਂਦਿਆਂ ਰੋਂਦਿਆਂ ਬੇਹੋਸ਼ ਹੋ ਗਈ। ਘਰ ਦੇ ਬਾਕੀ ਜੀਅ-ਜੰਤ ਦਾ ਵੀ ਇਹੋ ਹਾਲ ਸੀ। ਗੁਆਂਢੀ ਵੀ ਮਥਰੇ ਦੀ ਮੌਤ ਦੇ ਦੁਖ ਨਾਲ ਜਿਵੇਂ ਸੁੰਨ ਹੋ ਗਏ ਸਨ। ਬੇਹੋਸ਼ੀ ਦੀ ਹਾਲਤ ਵਿਚ ਕਿਸੇ ਨੇ ਬਸੰਤੀ ਦੇ ਮੱਥੇ ਉਤੋਂ ਸੰਧੂਰ ਪੂੰਝ ਦਿਤਾ। ਹੱਥਾਂ ਦੀਆਂ ਚੂੜੀਆਂ ਤੇ ਕੰਨਾਂ ਦੇ 'ਕੋਕੂ' ਲਾਹ ਦਿਤੇ।

ਦਾਹ-ਸੰਸਕਾਰ ਵੇਲੇ ਮਥਰੇ ਦੇ ਦੋਸਤ ਮੀਨਾਧਰ ਨੇ ਘਗੀ ਆਵਾਜ਼ ਵਿਚ ਕਿਹਾ, "ਮੇਰਾ ਖ਼ਿਆਲ ਹੈ ਸਾਥੀ ਦੀ ਮੌਤ ਦੁਰਘਟਨਾ ਨਾਲ ਨਹੀਂ ਹੋਈ। ਸਾਥੀ ਨੇ ਆਤਮਘਾਤ ਦਾ ਇਕ ਨਵਾਂ ਢੰਗ ਲਭ ਲਿਆ ਹੈ। ਮੇਰੀ ਗੱਲ ਸਮਝ ਗਿਆਂ ਏਂ ਸਰੂਮਣੀ ਭਰਾ? ਮੈਂ ਆਪਣੇ ਮਿੱਤਰ ਨੂੰ ਚੰਗੀ ਤਰ੍ਹਾਂ ਜਾਣਦਾ ਸਾਂ। ਮੈਨੂੰ ਉਹਨੇ ਕਿਹੜੀਆਂ ਕਿਹੜੀਆਂ ਗੱਲਾਂ ਨਹੀਂ ਸਨ ਦੱਸੀਆਂ। ਜਾਪਦਾ ਏ ਮੇਰਾ ਦੋਸਤ ਬੜਾ ਮਹਾਨ ਬੰਦਾ ਸੀ। ਆਪ ਮਰ ਗਿਆ, ਪਰ ਘਰ ਵਾਲਿਆਂ ਦੇ ਮੱਥੇ ਆਪਣੇ ਆਤਮਘਾਤ ਦਾ ਕਲੰਕ ਨਹੀਂ ਲੱਗਣ ਦਿਤਾ। ਗੱਲ ਵੀ ਠੀਕ ਹੈ। ਜਦੋਂ ਆਪ ਮਨ ਵਿਚ ਮਰਨਾ ਹੀ ਮਿਥ ਲਿਆ ਹੋਵੇ ਤਾਂ ਦੂਜਿਆਂ ਨੂੰ ਇਹ ਦੱਸਣ ਦਾ ਫ਼ਾਇਦਾ ਵੀ ਕੀ ਹੈ ਕਿ ਉਹ ਕਿੰਜ ਮਰਿਆ ਹੈ? ਅਸਲ ਵਿਚ ਮਰਨ ਵਾਲੇ ਨੂੰ ਜੀਊਂਦਿਆਂ ਨਾਲ ਮੋਹ ਨਹੀਂ ਸੀ ਰਿਹਾ।"

ਇੰਨੀ ਗੱਲ ਕਹਿ ਕੇ ਮੀਨਾਧਰ ਨੇ ਪਰਨੇ ਨਾਲ ਮੂੰਹ ਢਕ ਲਿਆ। ਉਹਦੀਆਂ ਅੱਖਾਂ ਹੰਝੂਆਂ ਨਾਲ ਭਿੱਜ ਗਈਆਂ। ਲੰਮਾ ਹਉਕਾ ਭਰ ਕੇ ਉਹ ਚਿਤਾ ਤੋਂ ਦੂਰ ਜਾ ਖੜੋਤਾ। ਉਹ ਸ਼ਾਇਦ ਇਕੱਲਿਆਂ ਖੜੋ ਕੇ ਸੋਚਣਾ ਤੇ ਰੱਜ ਕੇ ਰੋਣਾ ਚਾਹੁੰਦਾ ਸੀ ਤਾਂ ਜੋ ਮਨ ਦਾ ਭਾਰ ਹੌਲਾ ਕਰ ਲਏ।

ਬੜੀ ਧੀਮੀ ਆਵਾਜ਼ ਵਿਚ ਕਹੀਆਂ ਮੀਨਾਧਰ ਦੀਆਂ ਇਹ ਗੱਲਾਂ ਨੇੜੇ ਖੜੋਤੇ ਇਕ ਦੋ ਬੰਦਿਆਂ ਨੇ ਸੁਣ ਵੀ ਲਈਆਂ ਸਨ, ਪਰ ਉਹਨਾਂ ਕੋਈ ਧਿਆਨ ਨਹੀਂ ਸੀ ਕੀਤਾ। ਅਜਿਹਾ ਭਿਆਨਕ ਅੰਤ ਵੇਖ ਕੇ ਲੋਕਾਂ ਨੂੰ ਭਾਗੀਰਥ ਦੇ ਪਰਵਾਰ ਨਾਲ ਬੜੀ ਹਮਦਰਦੀ ਹੋਈ। ਅਜਿਹੇ ਵੇਲੇ ਝੂਠ ਬੋਲਣਾ ਕਿੰਨਾ ਪਾਗਲਪਨ ਹੈ। ਮਰਨ ਵਾਲਾ ਤਾਂ ਮਹਾਨ ਹੋ ਗਿਆ ਹੈ।

# ਸੋਲਾਂ

ਭਾਗੀਰਥ ਤੇ ਭਨਿਤਾ ਬਸੰਤੀ ਨੂੰ ਬੜੀਆਂ ਮੋਹ ਦੀਆਂ ਨਜ਼ਰਾਂ ਨਾਲ ਵੇਖਣ ਲਗ ਪਏ ਸਨ। ਭਰ ਜੁਆਨੀ ਵਿਚ ਕੁੜੀ ਦੀ ਅਜਿਹੀ ਹਾਲਤ ਵੇਖ ਕੇ ਉਹ ਇਸ ਗੱਲ ਬਾਰੇ ਬੜੇ ਸੁਚੇਤ ਰਹਿਣ ਲਗ ਪਏ ਸਨ ਕਿ ਉਹਨੂੰ ਕਿਸੇ ਹੋਰ ਗੱਲ ਦਾ ਦੁਖ ਤਕਲੀਫ਼ ਨਾ ਹੋਵੇ। ਉਹ ਆਪਣੇ ਦੁਖ ਦਾ ਪਰਛਾਵਾਂ ਵੀ ਉਸ ਉਤੇ ਨਹੀਂ ਸਨ ਪੈਣ ਦੇਣਾ ਚਾਹੁੰਦੇ। ਇਸ ਪਿਛੋਂ ਬਸੰਤੀ ਕਰਕੇ ਹੀ ਸਾਰੇ ਪਰਵਾਰ ਦਾ ਸਿਰ ਜੁੜਿਆ ਰਿਹਾ। ਬਸੰਤੀ ਦੀ ਸੱਸ ਤੇ ਸਹੁਰਾ ਉਹਦਾ ਮੂੰਹ ਵੇਖ ਕੇ ਪੁੱਤਰ ਦਾ ਦੁਖ ਭੁੱਲਣ ਦਾ ਯਤਨ ਕਰਦੇ ਸਨ। ਜਦੋਂ ਸਾਰਾ ਕਿਰਿਆ-ਕਰਮ ਸਮਾਪਤ ਹੋ ਗਿਆ ਤਾਂ ਬਸੰਤੀ ਪੇਕੇ ਚਲੀ ਗਈ। ਉਹਦੇ ਤੁਰਨੋਂ ਪਹਿਲਾਂ ਭਾਗੀਰਥ ਨੇ ਉਸ ਨੂੰ ਕਿਹਾ, "ਬੇਟੀ, ਜੇ ਤੂੰ ਉਥੇ ਰਹਿਣਾ ਚਾਹੇਂ ਤਾਂ ਸਾਨੂੰ ਕੋਈ ਇਤਰਾਜ਼ ਨਹੀਂ। ਅਸੀਂ ਦੁਖ ਨਹੀਂ ਮੰਨਾਵਾਂਗੇ।"

ਪਰ ਬਸੰਤੀ ਨੇ ਵਚਨ ਦਿੱਤਾ, "ਪਿਤਾ ਜੀ, ਵਿਆਹ ਹੋਣ ਮਗਰੋਂ ਕੁੜੀ ਨੂੰ ਪੇਕਿਆਂ ਦੇ ਘਰ ਰਹਿਣ ਦਾ ਕੋਈ ਹੱਕ ਨਹੀਂ ਹੁੰਦਾ। ਤੇ ਨਾਲੇ ਉਥੇ ਮੈਂ ਦਿਨ ਵੀ ਕਿਹਦੇ ਆਸਰੇ ਕੱਟਾਂਗੀ ?"

ਬਹੂ ਦੀ ਗੱਲ ਸੁਣ ਕੇ ਭਾਗੀਰਥ ਕਾਨੂੰਗੋ ਦੇ ਮਨ ਨੂੰ ਬੜੀ ਤਸੱਲੀ ਹੋਈ। ਭਨਿਤਾ ਨੇ ਉਹਨਾਂ ਨੂੰ ਦੱਸਿਆ ਸੀ ਕਿ ਬਸੰਤੀ ਪੰਜਾਂ ਮਹੀਨਿਆਂ ਦੀ ਗਰਭਵਤੀ ਸੀ। ਭਾਗੀਰਥ ਕਾਨੂੰਗੋ ਬੜੀ ਆਸ ਨਾਲ ਪਹਿਲੇ ਪੋਤੇ ਦਾ ਮੂੰਹ ਵੇਖਣ ਦੀ ਉਡੀਕ ਕਰਨ ਲਗ ਪਏ। ਇਕ ਪੋਤਾ ਹੋ ਜਾਏ ਤਾਂ ਜੱਗ ਵਿਚ ਮਥਰੇ ਦੀ ਨਿਸ਼ਾਨੀ ਰਹਿ ਜਾਏਗੀ। ਬਸੰਤੀ ਭਨਿਤਾ ਦੇ ਨਾਲ ਪੇਕੀਂ ਚਲੀ ਗਈ ਤੇ ਚਾਰ ਦਿਨ ਉਥੇ ਰਹੀ। ਭੋਗ ਰਾਮ ਤੇ ਤਰੂ ਲਤਾ ਨੇ ਉਸ ਨੂੰ ਮੋਰਾਪੁਰ ਰਹਿਣ ਲਈ ਹੀ ਜ਼ੋਰ ਲਾਇਆ। ਬਸੰਤੀ ਨੂੰ ਉਹਨਾਂ ਦੀ ਹਮਦਰਦੀ ਦੀ ਬੜੀ ਕਦਰ ਸੀ, ਪਰ ਫੇਰ ਵੀ ਉਹ ਪੇਕੀਂ ਰਹਿਣ ਲਈ ਨਾ ਮੰਨੀ। ਨਿਮਰਤਾ ਨਾਲ ਸਾਰੀ ਗੱਲ ਉਹਨਾਂ ਨੂੰ ਦੱਸ ਕੇ ਉਹ ਭਨਿਤਾ ਨਾਲ ਦਰਗਿਆਲ ਪਰਤ ਆਈ।

ਮਾਂ ਦੀ ਹਾਲਤ ਸੱਚ-ਮੁੱਚ ਹੀ ਬੜੀ ਖ਼ਰਾਬ ਹੈ। ਬੀਮਾਰੀ ਬੜੀ ਲੰਮੀ ਸੀ। ਇਸ ਕਰਕੇ ਅਚਾਨਕ ਉਹ ਨਹੀਂ ਮਰੀ। ਜਦੋਂ ਉਹ ਤੁਰਨ ਲੱਗੀ ਸੀ ਤਾਂ ਮਾਂ ਨੇ ਕਿਹਾ ਸੀ, "ਧੀਏ ਤੂੰ ਵਾਪਸ ਚਲੀ ਜਾ। ਤੇਰਾ ਸਹੁਰੀਂ ਰਹਿਣ ਦਾ ਇਰਾਦਾ ਵੇਖ ਕੇ ਮੈਨੂੰ ਬੜੀ ਤਸੱਲੀ ਹੋਈ ਏ। ਸੱਸ-ਸਹੁਰੇ ਨੂੰ ਹੀ ਆਪਣੇ ਮਾਪੇ ਸਮਝੀਂ। ਮੈਂ ਤਾਂ ਪਤਾ ਨਹੀਂ ਹੋਰ ਕਿੰਨੇ ਦਿਨਾਂ ਦੀ ਪ੍ਰਾਹੁਣੀ ਹਾਂ। ਮੇਰੇ ਨਾਲ ਦੇ ਸਾਰੇ ਸੰਗੀ ਵਾਰੋ-ਵਾਰੀ ਅਗਲੇ

ਜਹਾਨ ਤੁਰ ਗਏ ਨੇ। ਅਜਿਹੇ ਦੁਖ ਵਿਚ ਮੈਂ ਜਿਊਣਾ ਵੀ ਨਹੀਂ ਚਾਹੁੰਦੀ। ਕਦੇ-ਕਦਾਈਂ ਗੇੜ ਮਾਰ ਜਾਇਆ ਕਰੀਂ, ਧੀਏ!"

ਮਾਂ ਦੀ ਚਰਨ ਧੂੜ ਮੱਥੇ ਨੂੰ ਲਾ ਕੇ ਹੰਝੂ ਕੇਰਦੀ ਉਹ ਮੁੜ ਆਈ ਸੀ। ਦੁਖ ਨਾਲ ਭੋਗ ਰਾਮ ਦੇ ਮੂੰਹੋਂ ਵੀ ਕੋਈ ਗੱਲ ਨਹੀਂ ਸੀ ਨਿਕਲੀ। ਸਿਰ ਉਤੇ ਹੱਥ ਧਰੀ ਚੁੱਪ ਕੀਤੇ ਬੈਠੇ ਭੋਗ ਰਾਮ ਨੇ ਬਸੰਤੀ ਨੂੰ ਭਨਿਤਾ ਦੇ ਨਾਲ ਜਾਂਦਿਆਂ ਵੇਖ ਕੇ ਇਕ ਹਉਕਾ ਭਰਿਆ ਸੀ। ਉਹਦੀ ਸੱਸ ਨੇ ਸਾਰਾ ਵਾਤਾਵਰਨ ਹੀ ਜਿਵੇਂ ਬੜਾ ਬੋਝਲ ਕਰ ਦਿੱਤਾ ਸੀ। ਭਰਾ ਲਈ ਮਨ ਵਿਚ ਪਹਿਲੀ ਵਾਰ ਮੋਹ ਜਾਗਿਆ। ਸ਼ਾਇਦ ਭੋਗ ਰਾਮ ਸੁਧਰ ਗਿਆ ਹੈ। ਢਲਪੁਰੀਆ ਵਾਲੀ ਜਿਹੜੀ ਤੀਵੀਂ ਕਰਕੇ ਬਦਨਾਮੀ ਹੋਈ ਸੀ, ਉਹ ਸ਼ਾਇਦ ਹੁਣ ਦੱਬੀ-ਦਬਾਈ ਗਈ ਹੈ। ਖੇਤਾਂ ਵਿਚ ਫ਼ਸਲ ਬੀਜਦਿਆਂ ਤੇ ਵਢਦਿਆਂ, ਸੋਨਾਈ ਪਾਰ ਦੀ ਮਨਮੋਹਣੀ ਪ੍ਰਕਿਰਤੀ ਦੇ ਰੁੱਤ ਬਦਲਣ ਨਾਲ ਹੀ, ਸੋਨਾਈਪਰੀਆ ਪੇਂਡੂ ਲੋਕ ਆਪਣਾ ਦੁਖਾਂ-ਕਸ਼ਟਾਂ ਭਰਿਆ ਜੀਵਨ ਤੇ ਮੌਤ ਨਾਲ ਜੂਝਦਾ, ਆਪਣਾ ਭਿਆਨਕ ਭੂਤਕਾਲ, ਭੁੱਲ ਜਾਂਦੇ ਹਨ। ਸੋਨਾਈਪਰੀਆ ਬੜੇ ਖੁਲ੍ਹ ਦਿਲੇ ਲੋਕ ਹਨ। ਖੇਤੀ ਦੇ ਕੰਮੋਂ ਵਿਹਲੇ ਹੋ ਕੇ ਕ੍ਰਿਸ਼ਨ ਭਗਵਾਨ ਦੀ ਪੂਜਾ ਕਰਦੇ ਹਨ। ਸੋਨਾਈ ਦਾ ਵਹਿਣ ਵੀ ਨਿਤ ਨਵੇਂ ਵੇਗ ਵਿਚ ਵਹਿੰਦਾ ਹੈ। ਅਣਜਾਣਿਆਂ ਆਸ਼ਾ ਵੀ ਨਿਤ ਨਵਾਂ ਹੈ। ਪ੍ਰਤੱਖ ਰੂਪ ਵਿਚ ਜਿਊਂਦੀ ਜਾਗਦੀ ਸੋਨਾਈ ਦੀ ਚੜ੍ਹਦੀ ਕਲਾ ਵਿਚ ਰਹਿਣ ਵਾਲੀ ਚੇਤਨਾ ਵੀ ਨਿਤ ਨਵੀਂ ਰਹਿੰਦੀ ਹੈ। ਸੋਨਾਈਪਰੀਆ ਲੋਕ ਤੇ ਉਹਨਾਂ ਦੇ ਮਨ ਵੀ ਨਿਤ ਖਿੜੇ ਪੁੜੇ ਰਹਿੰਦੇ ਹਨ। ਸਮੇਂ ਦੀ ਗਤੀ ਦੇ ਰਸ ਭਿੰਨੇ ਵਹਿਣ ਨੇ ਸਭ ਟੋਏ ਟਿੱਬੇ ਇਕਸਾਰ ਕਰ ਦਿਤੇ ਹਨ। ਇਸੇ ਵਹਿਣ ਨੇ ਭੋਗ ਰਾਮ ਦੀ ਬਦਨਾਮੀ, ਲੋਕਾਂ ਦੇ ਮਿੱਠੇ ਸੁਪਨੇ, ਸਮਾਜ ਦੇ ਪਰਮਾਣਿਤ ਕਲੰਕ, ਭੋਗ ਰਾਮ ਦਾ ਪਿਛਲਾ ਇਤਿਹਾਸ ਤੇ ਬਸੰਤੀ ਦੇ ਮਨ ਵਿਚ ਲਾਟੀਂ ਬਲਦੀ ਦੁਖ ਦੀ ਅੱਗ ਨੂੰ, ਚੇਤਨਾ ਵਿਚੋਂ ਮਿਟਾ ਦਿੱਤਾ ਹੈ। ਪਰ ਬਸੰਤੀ ਰੂਪਵਤੀ ਕੁਦਰਤ ਤੇ ਚਹੁੰ ਦਿਸ ਭੌਂਦੀ ਧਰਤੀ ਦੀ ਹਿੱਕ ਉਤੇ ਨਵੀਆਂ ਕਾਮਨਾਵਾਂ ਦੀ ਆਸ ਦਾ ਸਹਾਰਾ ਨਹੀਂ ਲੱਭ ਸਕੀ। ਹੁਣ ਉਸ ਦੀ ਆਸ ਸੱਸ ਸਹੁਰੇ ਦੀ ਆਸ ਨਿਰਾਸ ਵਿਚ ਸਮਾ ਗਈ। ਉਸ ਦੀ ਇਕ ਬੱਚੇ ਦੀ ਪ੍ਰਾਪਤੀ ਲਈ ਲੰਮੀ ਆਸ। ਪਰ ਜਿਹੜੀ ਇਸਤਰੀ ਜਨਮ ਤੋਂ ਦੁਖੀ ਹੈ। ਮੰਦੇ ਭਾਗ ਜਿਸ ਦੇ ਸੰਗੀ ਸਾਥੀ ਹਨ, ਉਸ ਨੂੰ ਅਜਿਹੀ ਆਸ ਜਾਂ ਭਵਿੱਖ ਦੀ ਸੋਚ ਕਰਨ ਦਾ ਹੌਸਲਾ ਕਿਵੇਂ ਹੋ ਸਕਦਾ ਹੈ?

ਸਾਰਾ ਟੱਬਰ ਹੀ ਉਹਦਾ ਬੜਾ ਆਦਰ-ਸਤਿਕਾਰ ਕਰਦਾ ਹੈ। ਪਾਰੂਲ ਤੇ ਪੁਤਲੀ ਉਹਨੂੰ ਹਾਸੇ-ਠੱਠੇ ਵਿਚ ਪਾਉਣ ਦੀ ਹਰ ਸੰਭਵ ਕੋਸ਼ਿਸ਼ ਕਰਦੀਆਂ ਹਨ। ਭਾਗੀਰਥ ਕਾਨੂੰਗੋ ਉਹਦੇ ਖਾਣ ਪੀਣ ਦੀ ਰੁਚੀ ਦਾ ਵੀ ਧਿਆਨ ਰਖਦੇ ਹਨ। ਭਨਿਤਾ ਦੇ ਮਨ

ਨੂੰ ਤਾਂ ਉਨਾ ਚਿਰ ਚੈਨ ਹੀ ਨਹੀਂ ਪੈਂਦੀ ਜਿੰਨਾ ਚਿਰ ਉਹ ਬਸੰਤੀ ਨੂੰ ਆਪਣੇ ਨਾਲ ਨਾ ਸੰਵਾ ਲਵੇ। ਰਾਤ ਨੂੰ ਬੁੱਢੀ ਉਹਦੇ ਸਿਰ ਉਤੇ ਹੱਥ ਫੇਰਦਿਆਂ ਉਸ ਨੂੰ 'ਗੁਣ-ਮਾਲਾ' (ਸ੍ਰੀ ਸ਼ੰਕਰ ਦੇਵ ਦੇ ਕ੍ਰਿਸ਼ਨ ਮਹਿਮਾ ਵਿਚ ਵਰਣਨ ਕੀਤੇ ਗਏ ਸ਼ਲੋਕ) ਦਾ ਕੀਰਤਨ ਸੁਣਾਉਂਦੀ ਹੈ।

ਪਰ ਇਸ ਦੇ ਬਾਵਜੂਦ ਵੀ ਬਸੰਤੀ ਦਾ ਮਨ ਸ਼ਾਂਤ ਨਹੀਂ ਹੁੰਦਾ। ਇਕ ਗੱਲ ਉਹਨੂੰ ਮੁੜ ਮੁੜ ਦੁਖੀ ਕਰਦੀ ਰਹਿੰਦੀ ਹੈ। ਹਮੇਸ਼ਾਂ ਇਹੋ ਖ਼ਿਆਲ ਆਉਂਦਾ ਰਹਿੰਦਾ ਹੈ ਕਿ ਮਥਰੇ ਦੀ ਮੌਤ ਉਸ ਦੀ ਗ਼ਲਤੀ ਨਾਲ ਹੀ ਹੋਈ ਹੈ। ਜਿਸ ਗੱਲ ਉਤੇ ਸੋਨਾਈਪਰੀਆ ਜੁੱਗਾਂ ਤੋਂ ਵਿਸ਼ਵਾਸ ਕਰਦੇ ਆ ਰਹੇ ਹਨ, ਉਸ ਦਾ ਉਹਨੂੰ ਵੀ ਪਤਾ ਹੈ। ਜਦੋਂ ਉਹ ਕੁਆਰੀ ਸੀ ਇਹ ਗੱਲ ਮਾਂ ਨੇ ਵੀ ਚੰਗੀ ਤਰ੍ਹਾਂ ਸਮਝਾਈ ਸੀ। ਤੀਵੀਂ ਦੇ ਮਨ ਵਿਚ ਪਾਪ ਪੈਦਾ ਹੋਣ ਨਾਲ ਹੀ ਮਰਦ ਉਤੇ ਮੁਸੀਬਤ ਆਉਂਦੀ ਹੈ। ਬਸੰਤੀ ਦਾ ਜੀਵਨ ਵੀ ਕੁਰਾਹੇ ਪੈ ਗਿਆ। ਉਹਦੇ ਮਨ ਵਿਚ ਵੀ ਪਾਪ ਆ ਵੱਸਿਆ ਸੀ। ਇਕ ਦਿਨ ਉਹ ਧਨੰਜੈ ਨਾਲ ਨੱਸਣ ਲਈ ਕਾਹਲੀ ਹੋ ਪਈ ਸੀ। ਪਰ ਮੌਤ ਤੋਂ ਮਗਰੋਂ ਵੀ ਉਹ ਮਥਰੇ ਨੂੰ ਦੋਸ਼ੀ ਸਮਝਦੀ ਹੈ। ਸੱਚੇ ਆਸ਼ੇ ਨਾਲ ਆਪਣਾ ਦੋਸ਼ ਮੰਨ ਲੈਣ ਨਾਲ ਤਾਂ ਮਨੁੱਖ ਦੀ ਮੌਲਕ ਸ਼ਕਤੀ ਦਾ ਰੂਪਾਂਤਰ ਹੁੰਦਾ ਹੈ। ਉਹਨੇ ਵੀ ਇਹ ਦੋਸ਼ ਮਥਰੇ ਨੂੰ ਪਿਆਰ ਕਰਨ ਕਰਕੇ ਹੀ, ਮੰਨਿਆ ਸੀ। ਪਰ ਅੱਗੋਂ ਸਮਝਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਉਹਦੀਆਂ ਮਿੰਨਤਾਂ ਸਮਾਜਤਾਂ ਦਾ ਵੀ ਉਸ ਉਤੇ ਕੋਈ ਅਸਰ ਨਹੀਂ ਹੋਇਆ। ਉਹਨੂੰ ਖ਼ਿਮਾ ਕਰਕੇ ਉਹ ਮਹਾਨ ਨਹੀਂ ਸੀ ਬਣ ਸਕਿਆ। ਉਸ ਦੀ ਵਿਆਕੁਲ ਤੇ ਤਰਲਿਆਂ ਭਰੀ ਉਸ ਬੇਨਤੀ ਵਿਚ ਜਿਹੜਾ ਸੁਖੀ ਸੰਸਾਰ ਵਸਾਉਣ ਦਾ ਬਸੰਤੀ ਦਾ ਇਰਾਦਾ ਸੀ, ਉਸ ਨੂੰ ਉਹ ਨਹੀਂ ਸੀ ਵੇਖ ਸਕਿਆ। ਹੋਰ ਕਿਹੜੇ ਕੰਮ ਵਿਚ ਉਸ ਮਰਦਊਪੁਣਾ ਵਿਖਾਇਆ ਸੀ? ਉਹਨੂੰ ਘਰੋਂ ਕੱਢ ਕੇ ਉਸ ਨੇ ਆਪਣੀ ਮਨ-ਮਰਜ਼ੀ ਦਾ ਰਾਹ ਕਿਉਂ ਨਹੀਂ ਸੀ ਚੁਣਿਆ? ਉਸ ਪਾਗਲ ਹੋ ਕੇ, ਉਦਾਸੀ ਵਿਚ ਆਤਮਘਾਤੀ ਢੰਗ ਚੁਣ ਲਿਆ ਸੀ। ਸ਼ਾਇਦ ਸੋਚਾਂ ਫ਼ਿਕਰਾਂ ਵਿਚ ਮਨ ਵਧੇਰੇ ਹੀ ਡਾਵਾਂਡੋਲ ਹੋ ਗਿਆ ਸੀ। ਤੇ ਇਹਨਾਂ ਸਾਰੇ ਕਾਰਨਾਂ ਕਰਕੇ ਹੀ ਉਹ ਦੁਰਘਟਨਾ ਵਿਚ ਮਰ ਗਿਆ। ਜੇ ਉਹ ਉਸ ਨੂੰ ਘਰੋਂ ਕੱਢ ਕੇ ਜ਼ਿੰਦਾ ਰਹਿੰਦਾ ਤਾਂ ਉਸ ਨੂੰ ਖ਼ੁਸ਼ੀ ਹੋਣੀ ਸੀ। ਘਟੋ ਘਟ ਉਹਦੀ ਮਾਂਗ ਦਾ ਸੰਧੂਰ ਤਾਂ ਕਾਇਮ ਰਹਿ ਜਾਂਦਾ। ਟੁੱਟਿਆ ਬਾਂਸ ਸ਼ਾਇਦ ਫੇਰ ਕਿਸੇ ਦਿਨ ਜੁੜ ਵੀ ਜਾਂਦਾ। ਜਿਹੜੇ ਆਦਮੀ ਨੂੰ ਸਿਰਫ਼ ਸ਼ੱਕ ਹੀ ਏਨਾ ਡਾਵਾਂਡੋਲ ਕਰ ਸਕਦਾ ਹੋਵੇ, ਜਿਹੜਾ ਮਾਨਸਕ ਤਸੀਹਿਆਂ ਨੂੰ ਸਾਵੇਂ ਮਨ ਨਾਲ ਝੱਲ ਨਾ ਸਕਦਾ ਹੋਵੇ, ਉਸ ਆਦਮੀ ਵਿਚ ਮਰਦਾਂ ਵਾਲਾ ਹੌਸਲਾ ਤੇ ਬਲ ਕਿਥੋਂ ਆ ਸਕਦਾ ਹੈ? ਆਤਮ-ਵਿਸ਼ਵਾਸ ਕਿਥੇ ਹੋ ਸਕਦਾ ਹੈ? ਤੇ ਕਿਹੜੀ ਬਹਾਦਰੀ ਹੋ ਸਕਦੀ ਹੈ?......

ਦੁਖੀ ਦਿਨਾਂ ਦੀ ਤ੍ਰੇਲ ਸੁਕਾ ਕੇ ਮਹੀਨੇ ਵਾਹੋ-ਦਾਹੀ ਲੰਘ ਗਏ। ਹੁਣ ਬਸੰਤੀ ਨੂੰ ਕੋਈ ਸੋਚ ਨਹੀਂ ਸਤਾਉਂਦੀ। ਉਹਨੂੰ ਹੁਣ ਇਕੋ ਹੀ ਫ਼ਿਕਰ ਹੈ ਕਿ ਬੱਚਾ ਸੁਖੀ ਸਾਂਦੀ ਹੋ ਜਾਏ। ਉਸੇ ਦੇ ਆਸਰੇ ਉਹ ਜਿਉਂਦੀ ਰਹਿ ਸਕਦੀ ਹੈ। ਉਹਦੇ ਨੌਂ ਮਹੀਨੇ ਪੂਰੇ ਹੋ ਗਏ। ਖਾਣ ਪੀਣ ਨੂੰ ਚਿੱਤ ਨਹੀਂ ਕਰਦਾ। ਸਾਹ ਲੈਣ ਵਿਚ ਵੀ ਤਕਲੀਫ਼ ਹੁੰਦੀ ਹੈ। ਨੀਂਦ ਵੀ ਚੰਗੀ ਤਰ੍ਹਾਂ ਨਹੀਂ ਆਉਂਦੀ। ਪੇਟ ਵਿਚ ਦਰਦ ਰਹਿਣ ਲਗ ਪਿਆ ਹੈ। ਭਨਿਤਾ ਸਰ੍ਹੋਂ ਦੇ ਤੇਲ ਨਾਲ ਮਾਲਸ਼ ਕਰ ਦਿੰਦੀ ਹੈ। ਉਹ ਪਹਿਲਾਂ ਵਾਂਗ ਉਠ ਬੈਠ ਨਹੀਂ ਸਕਦੀ।

ਘਰ ਵਿਚ ਉਹਦਾ ਹਰ ਤਰ੍ਹਾਂ ਨਾਲ ਧਿਆਨ ਰਖਿਆ ਜਾਂਦਾ ਹੈ। ਖਾਣ ਲਈ ਉਹਨੂੰ 'ਮਹੀਨ-ਜਹਾ' (ਆਸਾਮ ਦੇ ਬਹੁਤ ਵਧੀਆ ਕਿਸਮ ਦੇ ਚੌਲ, ਜਿਨ੍ਹਾਂ ਵਿਚੋਂ ਬਹੁਤ ਖ਼ੁਸ਼ਬੋ ਆਉਂਦੀ ਹੈ) ਚੌਲ ਦਿਤੇ ਜਾਂਦੇ ਹਨ। ਦੋ ਮਹੀਨੇ ਹੋ ਗਏ ਹਨ, ਸੌਂਣ ਤੋਂ ਪਹਿਲਾਂ ਇਕ ਪਾਈਆ ਦੁੱਧ ਵੀ ਉਹ ਰੋਜ਼ ਪੀਂਦੀ ਹੈ। ਹੁਣ ਭਾਗੀਰਥ ਕਦੇ ਕਦੇ ਸ਼ਹਿਰ ਜਾ ਕੇ ਭਾਂਤ ਭਾਂਤ ਦੀਆਂ ਵਲਾਇਤੀ ਦੁਆਈਆਂ ਵੀ ਲਿਆਉਂਦੇ ਹਨ। ਇਹ ਦੁਆਈਆਂ ਕਈ ਨਾਵਾਂ ਵਾਲੀਆਂ ਹੁੰਦੀਆਂ ਹਨ — ਔਸਟੋ ਕੈਲਸ਼ੀਅਮ, ਆਇਰਨ ਟੇਬਲੇਟ ਆਦਿ। ਦੁਆਈ ਭਨਿਤਾ ਨੂੰ ਫੜਾਉਂਦਿਆਂ ਭਾਗੀਰਥ ਕਹਿੰਦੇ ਹਨ, "ਇਹ ਦੁਆਈਆਂ ਮੌਕੇ ਸਿਰ ਖੁਆਣੀਆਂ ਪੈਣਗੀਆਂ। ਇਹਨਾਂ ਦੀ ਵਰਤੋਂ ਨਾਲ ਪਰਸੂਤ ਵੇਲੇ ਦੀ ਪੀੜ ਘਟ ਜਾਂਦੀ ਹੈ। ਨਾਲੇ ਬੱਚੇ ਦਾ ਹੱਡ ਵੀ ਨਰੋਇਆ ਹੋ ਜਾਏਗਾ। ਇਕ ਗੱਲ ਹੋਰ ਚੇਤੇ ਰਖੀਂ ਭਨਿਤਾ, ਜਿਸ ਦਿਨ ਦਸ ਮਹੀਨੇ ਪੂਰੇ ਹੋ ਜਾਣ, ਉਸ ਦਿਨ ਪਲਸਾਟਿਲਾ, ਯਾਨੀ ਦਸ ਨੰਬਰ ਦੀ ਪਲਸਾਟਿਲਾ ਖੁਆਉਣੀ ਪਏਗੀ। ਇਹ ਗੱਲ ਚੰਗੀ ਤਰ੍ਹਾਂ ਚੇਤੇ ਰਖਣੀ ਏਂ।"

ਉਹਨੀਂ ਦਿਨੀਂ ਹੀ ਇਕ ਹੋਰ ਘਟਨਾ ਵਾਪਰ ਗਈ। ਮੋਰਾਪੁਰ ਦੇ ਇਕ ਆਦਮੀ ਨੇ ਆ ਕੇ ਖ਼ਬਰ ਦਿੱਤੀ ਕਿ ਸਵੇਰੇ ਹੀ ਬਸੰਤੀ ਦੀ ਮਾਂ ਸੁਰਗਵਾਸ ਹੋ ਗਈ ਹੈ। ਉਹਨੂੰ ਭੋਗ ਰਾਮ ਨੇ, ਬਸੰਤੀ ਨੂੰ ਲੈਣ ਲਈ ਭੇਜਿਆ ਸੀ। ਮਾਂ ਦੀ ਮੌਤ ਦੀ ਖ਼ਬਰ ਸੁਣ ਕੇ ਬਸੰਤੀ ਹਾਲੋਂ ਬੇਹਾਲ ਨਹੀਂ ਸੀ ਹੋਈ। ਉਹਨੇ ਜ਼ਿੰਦਗੀ ਵਿਚ ਇਸ ਨਾਲੋਂ ਵੀ ਵਡੇਰੇ ਦੁਖ ਸਹਿ ਲਏ ਸਨ। ਦੁਰਘਟਨਾ ਉਤੇ ਦੁਰਘਟਨਾ ਵਾਪਰਦੀ ਗਈ ਸੀ ਤੇ ਇਹਨਾਂ ਦੁਖਾਂ ਨੇ ਉਹਦੇ ਜੀਵਨ ਦੀ ਚਾਲ ਹੀ ਬਦਲ ਦਿਤੀ ਸੀ। ਇਹ ਚੰਗਾ ਹੀ ਹੋਇਆ ਸੀ ਕਿ ਮਾਂ ਮਰ ਗਈ। ਉਮਰ ਵੀ ਉਸ ਪੁਗਾ ਲਈ ਸੀ ਤੇ ਨਾਲੇ ਬੀਮਾਰੀ ਨਾਲ ਉਹਨੇ ਦੁਖ ਵੀ ਬੜਾ ਭੋਗ ਲਿਆ ਸੀ। ਇਸ ਤੋਂ ਛੁਟ ਬੁੱਢੀ ਨੇ ਇਸੇ ਜੀਵਨ ਵਿਚ ਹੋਰ ਵੀ ਕਈ ਤਰ੍ਹਾਂ ਦੇ ਦੁਖ ਝੱਲੇ ਸਨ। ਮਰਨ ਵੇਲੇ ਧੀ ਦਾ ਏਡਾ ਵੱਡਾ ਦੁਖ ਵੀ ਆ ਪਿਆ ਸੀ। ਜੇ ਜਿਉਂਦੀ ਰਹਿੰਦੀ ਤਾਂ ਖ਼ਬਰੇ ਏਦੂੰ ਵੀ ਵਡੇਰੇ, ਕਿੰਨੇ ਦੁਖ ਸਹਿਣੇ ਪੈਣੇ ਸਨ। ਬਹੁਤੇ ਲੋਕ ਤਾਂ ਜਿਵੇਂ ਜਨਮ ਹੀ ਦੁਖ ਝੱਲਣ ਲਈ ਲੈਂਦੇ ਹਨ।

ਮਾਂ ਦੀ ਮੌਤ ਦੀ ਖ਼ਬਰ ਸੁਣ ਕੇ ਬਸੰਤੀ ਦੇ ਮਨ ਵਿਚ ਕੁਝ ਅਜਿਹੇ ਹੀ ਭਾਵ ਪੈਦਾ ਹੋਏ ਸਨ ।

ਪਰ ਚਾਹੇ ਕੁਝ ਵੀ ਹੋਵੇ ਸੁਜਲਾ ਉਹਦੀ ਮਾਂ ਸੀ। ਹੁਣ ਏਸ ਜਨਮ ਵਿਚ ਤਾਂ ਉਹ ਕਿਸੇ ਨੂੰ 'ਬੋਊ' ਕਹਿ ਕੇ ਨਹੀਂ ਬੁਲਾ ਸਕੇਗੀ । ਉਹ ਕੁਝ ਚਿਰ ਰੋਂਦੀ ਰਹੀ ।

ਬੁੱਢੀ ਦੇ ਮਰਨੇ ਉਤੇ ਭਾਗੀਰਥ ਤੇ ਭਨਿਤਾ ਹੀ ਗਏ । ਉਹਨਾਂ ਨੇ ਭੋਗ ਰਾਮ ਤੇ ਤਰੂ ਲਤਾ ਨੂੰ ਬਸੰਤੀ ਦੇ ਨਾ ਆਉਣ ਦਾ ਕਾਰਨ ਸਮਝਾ ਦਿੱਤਾ ।

ਇਹ ਗੱਲ ਲੋਕਾਂ ਨੂੰ ਸਮਝਾਉਣ ਦਾ ਕੋਈ ਮਤਲਬ ਨਹੀਂ ਸੀ ਕਿ ਮਾਂ ਦੀ ਮੌਤ ਉਤੇ ਵੀ ਬਸੰਤੀ ਘਰ ਛੱਡ ਕੇ ਕਿਉਂ ਨਹੀਂ ਸੀ ਆਈ। ਇਸ ਗੱਲ ਦਾ ਸਾਰਿਆਂ ਨੂੰ ਹੀ ਪਤਾ ਹੈ ਕਿ ਗਰਭਵਤੀ ਇਸਤਰੀ ਨੂੰ ਸਤਵੇਂ ਤੇ ਨੌਵੇਂ ਮਹੀਨੇ ਘਰੋਂ ਬਾਹਰ ਨਹੀਂ ਜਾਣਾ ਚਾਹੀਦਾ । ਇਸ ਨੇਮ ਦਾ ਉਲੰਘਨ ਕਰਨ ਨਾਲ ਸਿਰਫ਼ ਮਾਂ ਲਈ ਹੀ ਬਿਪਤਾ ਖੜੀ ਨਹੀਂ ਹੁਦੀ। ਔਲਾਦ ਲਈ ਵੀ ਖ਼ਤਰਾ ਹੁਦਾ ਹੈ ।

ਮਾਂ ਦੇ ਸਰਾਧ ਉਤੇ, ਲੋਕਾਂ ਨੂੰ ਮੱਥਾ ਟੇਕ ਕੇ ਤੇ ਮਾਂ ਦੀ ਗਤੀ ਲਈ ਕਾਮਨਾ ਕਰਕੇ, ਸਵਰਗਵਾਸੀ ਦੀ ਆਤਮਾ ਕੋਲੋਂ ਅਸੀਸ ਲੈਣਾ ਵੀ ਵਿਚਾਰੀ ਬਸੰਤੀ ਦੇ ਭਾਗਾਂ ਵਿਚ ਨਹੀਂ ਸੀ ।

## ਸਤਾਰਾਂ

ਬਸੰਤੀ ਦੇ ਦਸ ਮਹੀਨੇ ਪੂਰੇ ਨਹੀਂ ਹੋ ਸਕੇ। ਅਚਾਨਕ ਹੀ ਪਰਸੂਤ ਪੀੜਾਂ ਪੈਣ ਲਗ ਪਈਆਂ। ਸਾਰਾ ਟੱਬਰ ਉਸੇ ਦੇ ਆਹਰੇ ਲਗ ਗਿਆ । ਭਨਿਤਾ ਨੇ ਉਹਨੂੰ ਇਕ ਵੱਖਰੇ ਕਮਰੇ ਵਿਚ ਲਿਟਾ ਦਿੱਤਾ। ਕਮਰੇ ਦੀ ਛੱਤ ਦੇ ਇਕ ਬਾਲੇ ਨੂੰ ਬੰਨ੍ਹੀ ਹੋਈ ਰੱਸੀ ਦਾ ਇਕ ਸਿਰਾ ਬਸੰਤੀ ਨੂੰ ਫੜਾ ਦਿੱਤਾ। ਰੱਸੀ ਖਿੱਚਦਿਆਂ, ਬਸੰਤੀ ਪੀੜ ਝਲਦੀ ਰਹੀ। ਭਨਿਤਾ ਨੇ ਕਿਹਾ, "ਕੋਈ ਗੱਲ ਨਹੀਂ ਧੀਏ, ਕੋਈ ਫ਼ਿਕਰ ਵਾਲੀ ਗੱਲ ਨਹੀਂ, ਛੇਤੀ ਹੀ ਸੌਖੀ ਹੋ ਜਾਏਂਗੀ ।" ਤੇ ਇਹ ਕਹਿ ਕੇ ਉਹ ਉਸ ਦੇ ਕੋਲ ਹੀ ਬਹਿ ਗਈ।

ਭਾਗੀਰਥ ਕਾਨੂੰਗੋ ਨੂੰ ਵੀ ਚੈਨ ਨਹੀਂ ਸੀ ਆ ਰਹੀ। ਸਾਈਕਲ ਉਤੇ ਚਮੂਆ ਗਾਂਵ ਗਿਆ। ਸਿਆਣੇ ਨੇ ਚੂਲੀ ਕੁ ਪਾਣੀ ਮੰਤਰ ਮਾਰ ਕੇ ਦੇ ਦਿਤਾ। ਬਸੰਤੀ ਨੇ ਮੰਦਾਰਿਆ ਪਾਣੀ ਕੁਝ ਸਿਰ 'ਚ ਪਾ ਲਿਆ, ਬਾਕੀ ਪੀ ਲਿਆ । ਪਰ ਕੋਈ ਅਸਰ

ਨਾ ਹੋਇਆ। ਦੋ ਘੰਟੇ ਪੀੜਾਂ ਪੈਂਦੀਆਂ ਨੂੰ ਹੋ ਗਏ ਸਨ। ਹੌਲੀ ਹੌਲੀ ਤਕਲੀਫ਼ ਵਧਦੀ ਗਈ। ਪਰਸੂਤ ਕਮਰੇ ਵਿਚੋਂ ਸੁਣਦੀਆਂ ਬਸੰਤੀ ਦੀਆਂ ਚੀਕਾਂ ਭਾਗੀਰਥ ਤੋਂ ਝੱਲੀਆਂ ਨਹੀਂ ਸਨ ਜਾਂਦੀਆਂ। ਪਿੰਡ ਵਿਚ ਜਾ ਕੇ ਵੈਦ ਨੂੰ ਲੱਭਣ ਲਈ ਤੇ ਦੁਆਈ ਬੂਟੀ ਲਿਆਉਣ ਲਈ ਉਹ ਕਈ ਬੰਦਿਆਂ ਨੂੰ ਭੇਜ ਆਇਆ। ਘਰ ਮੁੜਿਆ ਤਾਂ ਪਤਾ ਲੱਗਿਆ ਬਸੰਤੀ ਬੇਹੋਸ਼ ਹੋ ਗਈ। ਭਾਗੀਰਥ ਜਿਵੇਂ ਸੁੰਨ ਹੀ ਹੋ ਗਿਆ।

ਇਕ ਘੰਟੇ ਪਿਛੋਂ ਭਾਗੀਰਥ ਦਾ ਭੇਜਿਆ ਇਕ ਮੁੰਡਾ ਵਾਪਸ ਆਇਆ। ਉਹਨੇ ਇਕ ਡੋਰ ਲਿਆਂਦੀ ਸੀ। ਦਲੰਗ ਘਾਟ ਵਾਲੀ 'ਮੈਮਨ-ਸਿੰਗੀਆ' (ਪੂਰਬੀ ਬੰਗਾਲ ਦੇ ਮੈਮਨ ਸਿੰਗ ਜ਼ਿਲ੍ਹੇ ਦੇ ਉਹ ਲੋਕ ਜਿਹੜੇ ਆਸਾਮ ਵਿਚ ਵਸ ਗਏ ਹਨ) ਤੀਵੀਂ ਦੀ ਮੰਦਰੀ ਹੋਈ ਡੋਰ, ਭਨਿਤਾ ਨੇ ਬਸੰਤੀ ਦੇ ਲੱਕ ਨੂੰ ਬੰਨ੍ਹ ਦਿਤੀ। ਕੁਝ ਚਿਰ ਪਿਛੋਂ ਉਹਨੂੰ ਹੋਸ਼ ਆ ਗਈ, ਪਰ ਉਹਦੀਆਂ ਚੀਕਾਂ ਵਧਦੀਆਂ ਹੀ ਗਈਆਂ। ਖ਼ਬਰ ਸੁਣ ਕੇ ਦਾਈ ਕਪਿਲੀ ਬਾਈ ਆ ਗਈ। ਹੁਣ ਭਾਗੀਰਥ ਦੇ ਮਨ ਨੂੰ ਕੁਝ ਤਸੱਲੀ ਹੋ ਗਈ। ਕੁਝ ਚਿਰ ਬਸੰਤੀ ਕੋਲ ਬਹਿ ਕੇ ਕਪਿਲੀ ਬਾਈ ਨੇ ਸਾਰੇ ਲੱਛਣਾਂ ਦੀ ਨਿਰਖ ਪਰਖ ਕੀਤੀ। ਉਹ ਸਮਝ ਗਈ ਕਿ ਮਾਮਲਾ ਗੰਭੀਰ ਹੈ। ਪੀੜ ਭਾਵੇਂ ਹੇਠ ਨੂੰ ਆ ਰਹੀ ਸੀ, ਪਰ ਫੇਰ ਵੀ ਬਸੰਤੀ, ਬਾਰ ਬਾਰ ਬੇਹੋਸ਼ ਹੋ ਜਾਂਦੀ ਸੀ। ਜੇ ਬਹੁਤਾ ਚਿਰ ਇੰਜ ਹੀ ਬੇਹੋਸ਼ੀ ਆਉਂਦੀ ਰਹੀ ਤਾਂ ਉਹ ਮਰ ਜਾਏਗੀ। ਕਪਿਲੀ ਨੇ ਕਿਸੇ ਦੀ ਸਲਾਹ ਜਾਂ ਹੁਕਮ ਦੀ ਉਡੀਕ ਨਹੀਂ ਸੀ ਕੀਤੀ, ਚੁੱਪ ਕਰਕੇ ਆਪਣਾ ਕੰਮ ਕਰਨ ਲਗ ਪਈ ਸੀ। ਉਸ ਹੱਥ ਨਾਲ ਹੀ ਬੱਚੇ ਦੀ ਪੈਦਾਇਸ਼ ਕਰਾਈ। ਭਨਿਤਾ ਨੇ ਬਾਹਰ ਖੜੋਤੇ ਟੱਬਰ ਨੂੰ ਸੁਣਾ ਕੇ ਕਿਹਾ — ਮੁੰਡਾ। ਪਰ ਬੱਚਾ ਰੋਇਆ ਨਹੀਂ ਸੀ। ਬਸੰਤੀ ਸਾਰੀ ਤਕਲੀਫ਼ ਭੁੱਲ ਭੁੱਲਾ ਕੇ ਆਪਣੀਆਂ ਆਸਾਂ ਦੇ ਧਨ ਨੂੰ ਵੇਖਣ ਲਗ ਪਈ। ਪਲਾਂ ਵਿਚ ਉਹਨੂੰ ਸਾਰਾ ਦੁਖ ਭੁੱਲ ਗਿਆ। ਖ਼ੁਸ਼ੀ ਨਾਲ ਅੱਖਾਂ ਮੀਟ ਲਈਆਂ। ਪਰ ਬੱਚਾ ਤਾਂ ਰੋਇਆ ਹੀ ਨਹੀਂ। ਉਹਦਾ 'ਕੇਹੂ-ਕੇਹੂ' ਕਰਕੇ ਰੋਣਾ ਕਿੰਨਾ ਚੰਗਾ ਲਗਦਾ ਹੈ। ਉਹਦਾ ਰੋਣ ਤਾਂ ਬਸੰਤੀ ਲਈ ਸ਼ਹਿਦ ਵਾਂਗ ਮਿੱਠਾ ਹੋਵੇਗਾ। ਪੋਤਰੇ ਦੀਆਂ ਸੁਖਾਂ-ਸੁਖਦੇ ਤੇ ਆਸਾਂ ਲਾਈ ਬੈਠੇ ਭਨਿਤਾ ਤੇ ਭਾਗੀਰਥ ਵੀ ਬੱਚੇ ਦੇ ਰੋਣ ਦੀ ਪਹਿਲੀ ਆਵਾਜ਼ ਸੁਣ ਕੇ ਬਾਗ਼ੋ ਬਾਗ਼ ਹੋ ਜਾਣਗੇ।

ਖ਼ਾਸਾ ਚਿਰ ਇੰਜ ਹੀ ਲੰਘ ਗਿਆ। ਕਪਿਲੀ ਨੂੰ ਭੈੜਾ ਸ਼ੱਕ ਪਿਆ। ਛਾਤੀ ਉਤੇ ਹੱਥ ਰਖ ਕੇ ਵੇਖਿਆ, ਛਾਤੀ ਵਿਚ ਸਾਹ ਵਗਦੇ ਸਨ। ਹੱਥ ਦੀ ਨਬਜ਼ ਭਾਵੇਂ ਚਲਦੀ ਹੈ, ਪਰ ਠੀਕ ਨਹੀਂ ਚਲ ਰਹੀ।

ਛੱਤ ਉਤੇ ਚੜ੍ਹ ਕੇ ਦੋ ਮੁੰਡਿਆਂ ਨੇ ਟੀਨ ਦਾ ਟੁੱਟਿਆ ਪੀਪਾ ਖੜਕਾ ਦਿੱਤਾ। ਲੋਕਾਂ ਦਾ ਵਿਸ਼ਵਾਸ਼ ਹੈ ਕਿ ਚੁੱਪ ਕੀਤਾ ਹੋਇਆ ਬੱਚਾ ਇੰਜ ਜਾਗ ਪੈਂਦਾ ਹੈ। ਪਰ ਬੱਚਾ

ਨਹੀਂ ਜਾਗਿਆ। ਉਹਦੀ ਹਾਲਤ ਪਹਿਲਾਂ ਵਾਂਗ ਹੀ ਨਿਢਾਲ ਸੀ। ਕਪਿਲੀ ਬਾਈ ਨੇ ਬਾਹਰ ਆ ਕੇ ਕੰਨ ਵਿਚ ਹੌਲੀ ਜਿਹਾ ਕਿਹਾ, "ਭਾਗੀਰਥ ਭਰਾ ਜੀ, ਇਕ ਕੰਮ ਕਰੋ। ਬੱਚੇ ਦਾ ਇੰਜ ਚੁੱਪ ਰਹਿਣਾ ਏਡੀ ਕੋਈ ਡਰ ਵਾਲੀ ਗੱਲ ਨਹੀਂ। ਕਈ ਬੱਚੇ ਜੰਮਦਿਆਂ ਹੀ ਹੰਕਾਰੀ ਬਣ ਕੇ ਦੁਨੀਆਂ ਵਿਚ ਆਉਂਦੇ ਹਨ। ਰੋਂਦੇ ਨਹੀਂ। ਚੁੱਪ ਰਹਿੰਦੇ ਹਨ। ਇਸ ਹੰਕਾਰ ਨੂੰ ਤੋੜਣ ਲਈ ਪਿਓ ਨੂੰ ਕੁਝ ਦੇ ਦੁਆ ਕੇ ਉਹਨਾਂ ਦੀ ਖ਼ਾਤਰਦਾਰੀ ਕਰਨੀ ਪੈਂਦੀ ਹੈ। ਨਾਲੇ ਉਹ ਤਾਂ ਵਿਚਾਰਾ ਭਾਗ ਹੀ ਹੌਲੇ ਲੈ ਕੇ ਜੰਮਿਆ ਏ। ਸੰਸਾਰ ਵਿਚ ਪਿਓ ਵਾਙ੍ਹਾ ਹੀ ਆਇਆ ਹੈ। ਉਹਦੇ ਲਈ ਹੁਣ ਤੁਸੀਂ ਹੀ ਸਭ ਕੁਝ ਹੋ। ਭਾਵੇਂ ਤੁਹਾਡਾ ਰਿਸ਼ਤਾ ਦਾਦੇ ਵਾਲਾ ਹੈ, ਪਰ ਤੁਸੀਂ ਉਹਨੂੰ ਕੁਝ ਦੇ ਕੇ, ਵਾਜ ਮਾਰ ਕੇ ਬੁਲਾਓ।"

ਕਪਿਲੀ ਦੇ ਕਹੇ ਸੁਣੇ ਭਾਗੀਰਥ ਸਾਰੇ ਨੇਮ, ਕਾਨੂੰਨ ਤੇ ਸੰਙ ਸੰਕੋਚ ਛੱਡ ਕੇ ਬਸੰਤੀ ਵਾਲੇ ਕਮਰੇ ਵਿਚ ਆ ਗਏ। ਬਸੰਤੀ ਹੁਣ ਹੋਸ਼ ਵਿਚ ਸੀ। ਉਹਨੇ ਲੰਮਾ ਘੁੰਡ ਕੱਢ ਲਿਆ। ਭਾਗੀਰਥ ਨੇ ਲੱਕੜ ਵਾਂਗ ਸਿੱਧਣ-ਸਿੱਧੇ ਲੇਟੇ ਪੋਤੇ ਵਲ ਵੇਖਿਆ। ਦੂਰੋਂ ਹੀ ਸੋਨੇ ਦੀਆਂ ਦੋ ਮੋਹਰਾਂ ਉਹਦੀ ਹਿੱਕ ਉਤੇ ਧਰ ਦਿੱਤੀਆਂ ਤੇ ਬੋਲੇ, "ਰਾਜਿਆ ਪੁੱਤਰਾ, ਹੰਕਾਰ ਛੱਡ। ਅੱਖਾਂ ਖੋਲ੍ਹ ਕੇ ਵੇਖ; ਤੈਨੂੰ ਮੇਰੀ ਸਹੁੰ, ਦਾਦੇ ਦੇ ਸਾਹਮਣੇ ਇੰਜ ਹੰਕਾਰ ਨਹੀਂ ਕਰੀਦਾ ਹੁੰਦਾ!"

ਇਹ ਕਹਿ ਕੇ ਬੁੱਢਾ ਪੋਤੇ ਵਲ ਤੱਕਦਾ ਰਿਹਾ। ਰੋਣ ਜਾਂ ਅੱਖਾਂ ਖੋਲ੍ਹਣ ਦੇ ਕੋਈ ਲੱਛਣ ਨਜ਼ਰ ਨਹੀਂ ਸਨ ਆਏ। ਪੰਜਾਂ ਕੁ ਮਿੰਟਾਂ ਪਿਛੋਂ ਅਚਾਨਕ ਹੀ ਬੱਚਾ ਤ੍ਰਭਕ ਪਿਆ। ਫੇਰ ਬਿੰਦ ਕੁ ਮਗਰੋਂ ਉਹਨੇ ਰੋਣ ਵਰਗਾ ਮੂੰਹ ਤਾਂ ਕੀਤਾ, ਪਰ ਰੋਇਆ ਨਹੀਂ। ਹਿਚਕੀਆਂ ਲੈਣ ਲਗ ਪਿਆ। ਬਸੰਤੀ ਡਰ ਨਾਲ ਚੀਕ ਪਈ। ਭਨਿਤਾ ਨੇ ਬੱਚੇ ਦੀ ਛਾਤੀ ਉਤੇ ਹੱਥ ਰਖਿਆ। ਉਹਨੇ ਆਪਣੀਆਂ ਦੋਏ ਅੱਖਾਂ ਦੋ ਵਾਰੀ ਚੰਗੀ ਤਰ੍ਹਾਂ ਖੋਹਲੀਆਂ ਤੇ ਫੇਰ ਸਦਾ ਲਈ ਮੀਟ ਲਈਆਂ। ਕੁਝ ਚਿਰ ਲਈ ਰੁਕੇ ਪ੍ਰਾਣ ਉਸੇ ਵੇਲੇ ਉੱਡ ਗਏ। ਪਰਸੂਤ ਵਾਲੇ ਕਮਰੇ ਵਿਚ ਜਿਵੇਂ ਭਾਂਬੜ ਮਚ ਉਠੇ ਹੋਣ। ਜਦੋਂ ਆਂਢੀਆਂ-ਗੁਆਂਢੀਆਂ ਨੇ ਰੁੱਖਾਂ ਦੇ ਪੱਤਰ ਵੀ ਝਾੜ ਦੇਣ ਵਾਲਾ ਵਰਲਾਪ ਸੁਣਿਆਂ ਤਾਂ ਨੱਸੇ ਆਏ। ਵਿਹੜੇ ਵਿਚ ਭੀੜ ਲਗ ਗਈ।

ਘੰਟੇ ਕੁ ਮਗਰੋਂ ਘਰ ਵਿਚ ਕੁਝ ਸ਼ਾਂਤੀ ਵਾਪਰੀ। ਪਰ ਬੱਚੇ ਨੂੰ ਬਾਸੰਤੀ ਦੀ ਗੋਦੀ ਵਿਚੋਂ ਚੁਕਣ ਵੇਲੇ ਮੁੜ ਰੋਣ ਪਿੱਟਣ ਸ਼ੁਰੂ ਹੋ ਗਿਆ। ਭਨਿਤਾ, ਮੋਏ ਬੱਚੇ ਨੂੰ ਉਹਦੀ ਗੋਦੀ ਵਿਚੋਂ ਨਾ ਖੋਹ ਸਕੀ। ਜਿੰਨਾ ਭਨਿਤਾ ਉਹਨੂੰ ਖੋਹਣ ਦਾ ਯਤਨ ਕਰਦੀ ਓਨਾ ਹੀ ਬਸੰਤੀ ਉਸ ਨੂੰ ਆਪਣੀ ਹਿੱਕ ਨਾਲ ਘੁੱਟੀ ਜਾਂਦੀ। ਅਖ਼ੀਰ ਕਪਿਲੀ ਬਾਈ ਨੇ ਨਿਰਦਈ ਹੋ ਕੇ ਬੱਚੇ ਨੂੰ ਉਸ ਕੋਲੋਂ ਖੋਹ ਲਿਆ। ਬਸੰਤੀ ਚੀਕਾਂ-ਕੂਕਾਂ ਮਾਰਦਿਆਂ ਮੇਲ੍ਹਣ ਲਗ ਪਈ। "ਮੇਰਿਆ ਸੋਨਿਆਂ, ਮੈਂ

ਵੀ ਤੇਰੇ ਨਾਲ ਹੀ ਚੱਲਾਂਗੀ। ਮਾਂ ਜੀ, ਪਿਤਾ ਜੀ, ਮੈਨੂੰ ਵੀ ਇਸ ਦੇ ਨਾਲ ਹੀ ਦੱਬ-ਫੂਕ ਆਓ।"

ਭਨਿਤਾ ਤੋਂ ਉਹਦਾ ਵਰਲਾਪ ਝੱਲਿਆ ਨਹੀਂ ਗਿਆ ਤੇ ਪਰਸੂਤ ਕਮਰੇ ਵਿਚੋਂ ਬਾਹਰ ਚਲੀ ਗਈ। ਬੱਚੇ ਦੀ ਲੋਥ ਲੈ ਕੇ ਭਾਗੀਰਥ ਸਿਵਿਆਂ ਵਲ ਤੁਰ ਪਏ। ਉਹਨਾਂ ਦੇ ਮਗਰ ਮਗਰ, ਦੋ ਆਦਮੀ ਕਹੀ ਤੇ ਕੰਧਾਲਾ ਲੈ ਕੇ ਤੁਰ ਪਏ। ਕਪਿਲੀ ਬਾਈ ਬਸੰਤੀ ਨੂੰ ਏਸ ਹਾਲਤ ਵਿਚ ਛੱਡ ਕੇ ਘਰ ਨਹੀਂ ਸੀ ਗਈ। ਇਸ ਗੱਲ ਦਾ ਕਾਰਨ ਸੋਚਦਿਆਂ ਕਿ ਬੱਚਾ ਕਿਉਂ ਮਰ ਗਿਆ ਉਹ ਪਰਸੂਤ ਕਮਰਾ ਸਾਫ਼ ਕਰਦਿਆਂ, ਇਹਨਾਂ ਸੋਚਾਂ ਵਿਚ ਹੀ ਡੁੱਬੀ ਰਹੀ। ਦਿਨ ਛਿਪਣ ਵਾਲਾ ਸੀ। ਜਦੋਂ ਉਹ ਜਾਣ ਲੱਗੀ ਤਾਂ ਭਨਿਤਾ ਨੇ ਆਪ ਹੀ ਗੱਲ ਛੇੜ ਲਈ। ਇਸੇ ਕਰਕੇ ਕਪਿਲੀ ਬਾਈ ਨੇ ਵੀ ਮਨ ਦੀ ਗੱਲ ਕਹਿ ਦਿੱਤੀ!

"ਕਪਿਲੀ ਬਾਈ ਭਗਵਾਨ ਵੀ ਇਸ ਨਾਲ ਮਖੌਲ ਕਰ ਰਹੇ ਹਨ। ਚੌਥੇ ਮਹੀਨੇ ਮਥਰੇ ਦੀ ਮੌਤ ਦਾ ਸੰਤਾਪ ਝਲਣਾ ਪਿਆ। ਅਜੇ ਕਲ੍ਹ ਮਾਂ ਦੀ ਮੌਤ ਦਾ ਸੱਲ ਵੇਖਿਆ ਹੈ। ਅੱਜ ਇਹ ਭਾਣਾ ਵਰਤ ਗਿਆ।"

"ਤੁਸੀਂ ਠੀਕ ਕਹਿੰਦੇ ਓ। ਜਦੋਂ ਪੇਟ ਵਿਚ ਬੱਚਾ ਹੋਵੇ ਤਾਂ ਤੀਵੀਂ ਨੂੰ ਸੰਤਾਨ ਦੇ ਭਲੇ ਲਈ ਹੀ ਖ਼ੁਸ਼ ਰਹਿਣਾ ਚਾਹੀਦਾ ਹੈ। ਪਰ ਉਹ ਤਾਂ ਹਰ ਵੇਲੇ ਏਡਾ ਦੁਖ ਸਹਿੰਦੀ ਤੁਰੀ ਫਿਰੀ ਏ। ਪਤਾ ਨਹੀਂ ਕਿੰਨੀਆਂ ਰਾਤਾਂ ਸੁੱਤੀ ਨਹੀਂ ਹੋਣੀ, ਤੇ ਇਹ ਰਾਤਾਂ ਕਿੰਜ ਰੋ-ਰੋ ਕੇ ਕੱਟੀਆਂ ਹੋਣਗੀਆਂ। ਮਾਂ ਭਾਵੇਂ ਬੁੱਢੀ ਸੀ, ਪਰ ਫੇਰ ਵੀ ਉਸ ਦੇ ਦੁਖ ਨੇ ਉਹਨੂੰ ਵਿੰਨ੍ਹ ਦਿਤਾ ਹੋਇਐ। ਅਜਿਹੀ ਹਾਲਤ ਵਿਚ ਗਰਭਵਤੀ ਦੇ ਮਰਨ ਦਾ ਡਰ ਵਧੇਰੇ ਹੁੰਦਾ ਏ। ਉਹ ਤਾਂ ਖ਼ੈਰ ਕਿਵੇਂ ਨਾ ਕਿਵੇਂ ਬਚ ਗਈ। ਬੱਚੇ ਦਾ ਮਰਨਾ ਸੁਭਾਵਕ ਗੱਲ ਸੀ। ਕੋਈ ਮਾਂਦਰੀ ਜਾਂ ਸਿਆਣਾ ਵੀ ਇਸ ਨੂੰ ਨਹੀਂ ਸੀ ਬਚਾ ਸਕਦਾ। ਪੇਟ ਵਿਚ ਹੁੰਦਿਆਂ ਹੀ ਉਸ ਉਤੇ ਮਾੜਾ ਅਸਰ ਪਿਆ ਸੀ। ਅਜਿਹੀ ਹਾਲਤ ਵਿਚ ਤਾਂ ਤੀਵੀਂਆਂ ਨੂੰ ਮੋਇਆ ਬੱਚਾ ਹੀ ਪੈਦਾ ਹੁੰਦਾ ਏ।"

ਅਖ਼ੀਰੀ ਗੱਲ ਕਹਿੰਦਿਆਂ ਕਪਿਲੀ ਦੀ ਆਵਾਜ਼ ਕੰਬਣ ਲਗ ਪਈ। ਭਨਿਤਾ ਨੇ ਹੰਝੂ ਲੁਕਾਣ ਦੀ ਕੋਸ਼ਿਸ਼ ਨਹੀਂ ਕੀਤੀ। ਰੋਂਦਿਆਂ ਰੋਂਦਿਆਂ ਬੋਲੀ, "ਬਸ ਹੋਰ ਕੁਝ ਨਾ ਆਖੀਂ। ਬਸ ਬਹੁਤ ਹੋ ਗਈ ਏ।"

ਬਸੰਤੀ ਦੋ ਦਿਨ ਬਿਸਤਰੇ ਤੋਂ ਨਹੀਂ ਉੱਠੀ। ਤੀਜੇ ਦਿਨ ਅੱਖਾਂ ਖੋਹਲ ਕੇ ਨਿਗਾਹ ਗੱਡੀ ਉੱਪਰ ਵਲ ਝਾਕਦੀ ਰਹੀ। ਭਨਿਤਾ ਨੇ ਉਸ ਨੂੰ ਬੈਠਣ ਲਈ ਕਿਹਾ। ਪਰ ਉਹਨੂੰ ਸੁਣਿਆ ਹੀ ਨਾ। ਮੁੜ ਮੁੜ ਕਹਿਣ ਦੇ ਬਾਵਜੂਦ ਵੀ ਉਹਨੇ ਮੂੰਹ ਉਤੇ ਕੁਝ ਨਾ ਧਰਿਆ। ਉਹਦੇ ਕੁਝ ਨਾ ਖਾਣ ਦਾ ਭਨਿਤਾ ਨੇ ਬੁਰਾ ਨਹੀਂ

ਮਨਾਇਆ। ਪਹਿਲੇ ਤਿੰਨ ਦਿਨ ਤਾਂ ਕੁਝ ਨਾ ਹੀ ਖਾਧਾ ਜਾਏ ਚੰਗਾ ਰਹਿੰਦਾ ਹੈ। ਪਰਸੂਤ ਵਿਚ ਨਾੜਾਂ ਕਮਜ਼ੋਰ ਹੋ ਜਾਂਦੀਆਂ ਨੇ। ਬਹੁਤਾ ਖਾਧਾ ਪੀਤਾ ਵੀ ਨਹੀਂ ਜਾਂਦਾ।

ਇਕ ਦਿਨ ਬੀਤਿਆ, ਦੂਜਾ ਵੀ ਲੰਘ ਗਿਆ। ਵੇਂਹਦਿਆਂ ਵੇਂਹਦਿਆਂ ਦਸ ਦਿਨ ਲੰਘ ਗਏ। ਜਦੋਂ ਖਾਣ ਨੂੰ ਕਹਿੰਦੇ ਤਾਂ ਉਹ ਪਾਣੀ ਦੇ ਘੁੱਟ ਤੋਂ ਬਿਨਾਂ ਕਿਸੇ ਚੀਜ਼ ਨੂੰ ਹੱਥ ਵੀ ਨਾ ਲਾਉਂਦੀ। ਬੈਠਣ ਉੱਠਣ ਜੋਗੀ ਤਾਕਤ ਵੀ ਸਰੀਰ ਵਿਚ ਨਹੀਂ ਸੀ ਰਹੀ। ਸਾਰੇ ਟੱਬਰ ਨੂੰ ਬੜੀ ਹੀ ਚਿੰਤਾ ਹੋਣ ਲਗ ਪਈ। ਭੋਗ ਰਾਮ ਨੂੰ ਖ਼ਬਰ ਭੇਜੀ। ਭੋਗ ਰਾਮ ਤੇ ਤਰੂ ਲਤਾ ਨੇ ਆ ਕੇ ਬਹੁਤ ਸਮਝਾਇਆ, ਪਰ ਉਸ ਉਤੇ ਰੱਤੀ ਭਰ ਅਸਰ ਨਾ ਹੋਇਆ। ਸਾਰਿਆਂ ਨੇ ਇਹੋ ਸਮਝਿਆ ਕਿ ਉਹਨੇ ਭੁੱਖੀ ਰਹਿ ਕੇ ਮਰਨ ਦਾ ਪੱਕਾ ਇਰਾਦਾ ਧਾਰਿਆ ਹੋਇਆ ਹੈ। ਸਿਆਣੇ ਬਿਆਣੇ ਵੀ ਉਹਨੂੰ ਕਾਹਦੇ ਆਸਰੇ ਦਿਲਾਸਾ ਦੇਣ। ਉਹਦੇ ਚਾਰੇ ਪਾਸੇ ਤਾਂ ਹਨੇਰ ਗ਼ੁਬਾਰ ਹੈ। ਤੀਵੀਂ ਦੀ ਦੇਹ ਸਲਾਮਤ ਰਹੇ, ਮੁੜ ਕੇ ਕਿਹੜਾ ਔਲਾਦ ਹੋਣੀ ਨਹੀਂ ? ਜੇ ਇਕ ਬੱਚਾ ਤੁਰ ਗਿਆ ਤਾਂ ਕੀ ਇਸੇ ਕਰ ਕੇ ਹੀ ਤੀਵੀਂ ਭੁੱਖਣ-ਭਾਣੀ ਰਹਿ ਕੇ ਮਰ ਜਾਏ ?" ਆਦਿ ਗੱਲਾਂ ਕਹਿ ਕੇ ਵੀ ਉਹਨੂੰ ਧਰਵਾਸ ਦੇਣ ਜੋਗੀ ਗੱਲ ਹੁਣ ਨਹੀਂ ਸੀ ਰਹੀ। ਸਾਰਿਆਂ ਨੂੰ ਪਤਾ ਹੈ ਕਿ ਉਹ ਇੰਜ ਕਿਉਂ ਮਰਨਾ ਚਾਹੁੰਦੀ ਹੈ। ਪਿੰਡ ਦੇ ਲੋਕ ਤ੍ਰਾਸ ਤ੍ਰਾਸ ਕਰ ਰਹੇ ਹਨ। ਆਪਣੇ ਜੀਵਨ ਵਿਚ ਪਹਿਲੀ ਤੇ ਅੰਤਲੀ ਸੰਤਾਨ ਨੂੰ ਉਹ ਦਿਲ ਦਾ ਪਿਆਰ ਦੇਣੋਂ ਵਾਂਝੀ ਰਹਿ ਗਈ ਹੈ! ਅਜਿਹੀ ਹਾਲਤ ਵਿਚ ਉਹਦਾ ਪਾਗਲ ਹੋ ਜਾਣਾ ਸੁਭਾਵਕ ਗੱਲ ਹੈ। ਪਰ ਇਹ ਕਿਵੇਂ ਹੋ ਸਕਦਾ ਹੈ ਕਿ ਏਨਾ ਦੁਖ ਹੁੰਦਿਆਂ ਵੀ ਦਸ ਬਾਰਾਂ ਦਿਨ ਭੁੱਖ ਨਾ ਲੱਗੇ। ਸ਼ਾਇਦ ਉਹਨੂੰ ਭੁੱਖ ਨਾ ਲੱਗਣ ਦੀ ਬੀਮਾਰੀ ਹੋ ਗਈ ਹੋਵੇ।

ਉਹਨਾਂ ਡਾਕਟਰ ਨੂੰ ਘਰ ਸੱਦਿਆ। ਡਾਕਟਰ ਨੇ ਵੀ ਕਿਹਾ ਕਿ ਮਾਨਸਿਕ ਬੀਮਾਰੀ ਹੈ। ਫੇਰ ਵੀ ਉਹ ਭਾਗੀਰਥ ਨੂੰ ਬਹੁਤ ਸਾਰੀਆਂ ਗੱਲਾਂ ਦਸ ਗਿਆ। ਬਾਰਾਂ ਦਿਨ ਬੀਤ ਗਏ। ਹੁਣ ਉਹ ਆਪਣੀ ਮਰਜ਼ੀ ਨਾਲ, ਬਾਹਰ ਦਿਹਲੀ ਉਤੇ ਆ ਬੈਠਦੀ। ਕਮਜ਼ੋਰ ਤਾਂ ਪਹਿਲਾਂ ਹੀ ਬਹੁਤ ਹੋ ਗਈ ਸੀ। ਹੁਣ ਤਾਂ ਉਸ ਵਲ ਝਾਕਿਆ ਵੀ ਨਹੀਂ ਸੀ ਜਾਂਦਾ। ਉਹ ਦੁਨੀਆਂ ਤੋਂ ਬੇਧਿਆਨ ਰਹਿਣ ਲਗ ਪਈ। ਜਿਵੇਂ ਉਹਨੂੰ ਨਾ-ਸੁਣਨ ਤੇ ਨਾ-ਬੋਲਣ ਦੀ ਬੀਮਾਰੀ ਹੋ ਗਈ ਹੋਵੇ। ਦਿਹਲੀ ਉਤੇ ਬੈਠ ਕੇ ਉਤਾਂਹ ਵਲ ਤਕਦੀ ਰਹਿੰਦੀ। ਉਤਾਂਹ ਵਲ ਇੰਜ ਤਕਦੀ ਰਹਿੰਦੀ ਜਿਵੇਂ ਅਣ-ਦਿਸਦੇ ਤਾਰਿਆਂ ਨਾਲ ਉਹਨੇ ਸਹੇਲਪੁਣਾ ਪਾ ਲਿਆ ਹੋਵੇ।

ਪਹਿਲਾਂ ਬਸੰਤੀ ਸੱਸ ਸਹੁਰੇ ਦਾ ਹਰ ਹੁਕਮ ਮੰਨ ਲੈਂਦੀ ਸੀ। ਹੁਣ ਉਹਨਾਂ ਦੀ ਕੋਈ ਗੱਲ ਨਹੀਂ ਸੀ ਮੰਨਦੀ। ਇਸ ਨਾਲ ਉਹਨਾਂ ਦੀ ਚਿੰਤਾ ਤਾਂ ਜ਼ਰੂਰ ਵਧ ਗਈ।

ਪਰ ਉਹਨਾਂ ਉਸ ਨੂੰ ਮੰਦਾ ਚੰਗਾ ਕਦੇ ਕੁਝ ਨਾ ਕਿਹਾ। ਉਹ ਹੋਰ ਕਿੰਨੇ ਕੁ ਦੁਖ ਸਹੇਗੀ।

ਭੋਗ ਰਾਮ ਵੀ ਬਹੁਤ ਸੋਚ ਵਿਚ ਪੈ ਗਿਆ। ਉਹ ਆਪਣੇ ਆਪ ਨੂੰ ਦੋਸ਼ੀ ਸਮਝਣ ਲਗ ਪਿਆ। ਉਸ ਦੇ ਗੁਨਾਹਾਂ ਕਰ ਕੇ ਹੀ ਬਸੰਤੀ ਦੇ ਜੀਵਨ ਵਿਚ ਅਜਿਹੇ ਕਸ਼ਟ ਆਏ। ਏਸ ਮਹੀਨੇ ਉਸ ਕੋਲ ਬਿਲਕੁਲ ਵੀ ਸਮਾਂ ਨਹੀਂ। ਠੇਕੇ ਦੇ ਸਾਰੇ ਕੰਮ ਏਸੇ ਮਹੀਨੇ ਪੂਰੇ ਕਰਨੇ ਹਨ। ਇਸੇ ਕਰ ਕੇ ਭੈਣ ਦੇ ਘਰ ਇਕੋ ਦਿਨ ਰਹਿ ਕੇ ਉਹ ਮੁੜ ਗਿਆ ਸੀ। ਤਰੂ ਲਤਾ ਇਕ ਦਿਨ ਹੋਰ ਠਹਿਰ ਗਈ। ਨਿਆਣਿਆਂ ਨਿੱਕਿਆਂ ਵਾਲੇ ਘਰ ਸੌ ਜੰਜਾਲ ਹੋਏ, ਇਸੇ ਕਰ ਕੇ ਬਸੰਤੀ ਨੂੰ ਛਡ ਕੇ ਉਹਨੂੰ ਜਾਣਾ ਪਿਆ।

ਪਰ ਦੋ ਦਿਨ ਪਿਛੋਂ ਜਿਹੜੀ ਇਕ ਘਟਨਾ ਵਾਪਰੀ, ਉਹਨੇ ਸਾਰਿਆਂ ਨੂੰ ਜਿਵੇਂ ਸੁੰਨ ਹੀ ਕਰ ਦਿਤਾ। ਭਾਗੀਰਥ ਵਿਹੜੇ ਵਿਚ, ਖੂੰਜੇ ਬੈਠਾ ਰੱਸਾ ਵੱਟ ਰਿਹਾ ਸੀ। ਵਕਤ ਸਵੇਰ ਦਸ ਵਜੇ ਦਾ ਸੀ। ਬਸੰਤੀ ਸਦਾ ਵਾਂਗ ਦਿਹਲੀ ਉਤੇ ਬੈਠੀ ਹੋਈ ਸੀ। "ਪਦੂਲ-ਮੁਖ" ਸਾਹਮਣੇ, ਲਗਾਤਾਰ ਕਿਸੇ ਨੇ ਤਿੰਨ ਵਾਰੀ ਸਾਈਕਲ ਦੀ ਟੱਲੀ ਵਜਾਈ। ਬਸੰਤੀ ਵੀ ਉਧਰ ਝਾਕਣ ਲਗ ਪਈ। ਭਾਗੀਰਥ ਨੇ ਵੀ ਸਿਰ ਚੁੱਕ ਕੇ ਵੇਖਿਆ। ਪਰ ਪਛਾਣ ਨਹੀਂ ਸੀ ਆਈ। ਜੇ ਕਿਧਰੇ ਵੇਖਿਆ ਵੀ ਸੀ ਤਾਂ ਯਾਦ ਨਹੀਂ ਸੀ ਆ ਰਿਹਾ। ਆਪਣੇ ਗੁਜ਼ਰੇ ਹੋਏ ਪੁੱਤਰ ਵਰਗਾ ਹੀ ਸੋਹਣਾ ਸੁਨੱਖਾ ਜੁਆਨ ਲਗਦਾ ਸੀ। ਸਫ਼ੈਦ ਨਿੱਕਰ ਤੇ ਕਮੀਜ਼ ਨਾਲ ਬਿਲਕੁਲ ਸ਼ਹਿਰ ਦੇ ਕਿਸੇ ਡਾਕਟਰ ਵਰਗਾ ਹੀ ਦਿਸਦਾ ਸੀ। ਡਾਕਟਰ ਹੀ ਹੋਵੇਗਾ, ਕਿਉਂਕਿ ਸਾਈਕਲ ਦੇ ਹੈਂਡਲ ਉਤੇ ਇਕ ਡਾਕਟਰੀ ਬੈਗ ਵੀ ਟੰਗਿਆ ਹੋਇਆ ਸੀ।

ਉਸ ਆਦਮੀ ਨੇ ਸਾਈਕਲ 'ਨੰਗਲਾ' (ਇਕ ਤਰ੍ਹਾਂ ਦਾ ਬਾਂਸਾਂ ਦਾ ਖਿੜਕਾ) ਦੇ ਨਾਲ ਲਾ ਕੇ ਖੜਾ ਕਰ ਦਿਤਾ। ਉਹਨੂੰ ਵੇਂਹਦਿਆਂ ਹੀ ਬਸੰਤੀ ਅੰਦਰ ਚਲੀ ਗਈ।

ਇਕ ਅਣਪਛਾਤੇ ਬੰਦੇ ਨੂੰ ਇੰਜ ਅੰਦਰ ਆ ਕੇ ਬੈਠਦਿਆਂ ਵੇਖ ਕੇ ਭਾਗੀਰਥ ਨੇ ਕਿਹਾ, "ਤੂੰ ਕੌਣ ਏਂ ਪੁੱਤਰ ?"

ਉਸ ਨੇ ਜੁਆਬ ਦਿਤਾ, "ਮੈਂ ਕੋਈ ਜਾਨਣ ਦੇ ਕਾਬਿਲ ਬੰਦਾ ਨਹੀਂ ਹਾਂ। ਪਰ ਕਿਉਂਕਿ ਤੁਸੀਂ ਪੁੱਛ ਰਹੇ ਹੋ, ਇਸ ਲਈ ਦੱਸ ਦਿੰਦਾ ਹਾਂ। ਮੈਂ ਪਾਭਚਿਲਾ ਵਾਲਾ ਧਨੰਜੈ ਹਾਂ।"

"ਹਾਂ, ਨਾਂ ਤਾਂ ਤੇਰਾ ਸੁਣਿਆਂ ਏਂ। ਸਾਡੇ ਧੰਨ ਭਾਗ ਜੋ ਘਰ 'ਚ ਗੰਗਾ ਆਪੇ ਹੀ ਆ ਗਈ ਏ। ਚੰਗਾ ਹੀ ਹੋਇਆ ਏ ਤੂੰ ਆਪ ਹੀ ਆ ਗਿਆ ਏਂ। ਤੈਨੂੰ ਭੋਗ ਰਾਮ ਨੇ ਖ਼ਬਰ ਕੀਤੀ ਸੀ ?"

ਧਨੰਜੈ ਨੇ ਝੂਠ ਬੋਲਦਿਆਂ ਕਿਹਾ, "ਨਹੀਂ। ਏਧਰ ਉਂਜ ਹੀ ਆਇਆ ਸਾਂ। ਏਥੇ ਆ ਕੇ ਹੀ ਪਤਾ ਲੱਗਿਆ ਏ। ਸੋਚਿਆ, ਇਕ ਵਾਰੀ ਵੇਖ ਜਾਵਾਂ। ਪਰ ਜਦੋਂ

ਕੁਝ ਖਾਣਾ ਪੀਣਾ ਹੀ ਨਹੀਂ ਤਾਂ ਦੁਆਈ ਬੂਟੀ ਦਾ ਵੀ ਕੀ ਫ਼ਾਇਦਾ ?"

ਧਨੰਜੈ ਦੀ ਆਵਾਜ਼ ਕੁਝ ਪਰੇਸ਼ਾਨ ਜਿਹੀ ਲਗਦੀ ਸੀ। ਉਹ ਜਿੰਨਾ ਗੰਭੀਰ ਅਸਲ ਵਿਚ ਹੈ, ਹੁਣ ਉਸ ਨਾਲੋਂ ਵੀ ਵਧੇਰੇ ਗੰਭੀਰ ਹੋ ਗਿਆ ਹੈ। ਭਾਗੀਰਥ ਬੁੱਢੇ ਨੂੰ ਕੁਝ ਇੰਜ ਹੀ ਮਹਿਸੂਸ ਹੋਇਆ। ਬੁੱਢੇ ਨੇ ਉਸ ਵਲ ਕਰਤਿੱਗ ਭਰੀਆਂ ਨਜ਼ਰਾਂ ਨਾਲ ਵੇਖਿਆ। ਕਪੜੇ ਏਨੇ ਸਾਫ਼ ਪਹਿਨੇ ਹੋਏ ਨੇ, ਪਰ ਵਾਲ ਫੇਰ ਵੀ ਅਣਵਾਹੇ ਤੇ ਉਲਝੇ ਹੋਏ ਹਨ। ਦਾੜ੍ਹੀ ਦੀ ਹਜਾਮਤ ਵੀ ਨਹੀਂ ਕੀਤੀ ਹੋਈ। ਕਿਸੇ ਭਿਆਨਕ ਦੁਖ ਨੇ ਜਿਵੇਂ ਉਹਦੀਆਂ ਦੋਹਾਂ ਅੱਖਾਂ ਦੀ ਚਮਕ ਤੇ ਮੂੰਹ ਦਾ ਨੂਰ ਖ਼ਤਮ ਕਰ ਦਿਤਾ ਹੈ।

"ਪਹਿਲਾਂ, ਉਹਨੂੰ ਵੇਖ ਲਏਂਗਾ ਬੇਟਾ ?"

"ਸੱਦ ਦਿਓ।"

ਭਾਗੀਰਥ ਨੇ ਅੰਦਰ ਜਾ ਕੇ ਸਾਰੀ ਗੱਲ ਦੱਸੀ ਤੇ ਮੁੜ ਧਨੰਜੈ ਕੋਲ ਆ ਬੈਠਾ। ਬਸੰਤੀ ਨੇ ਕਈਆਂ ਦਿਨਾਂ ਮਗਰੋਂ ਅੱਜ ਹੀ ਸੱਸ ਨਾਲ ਗੱਲ ਕੀਤੀ ਸੀ।

"ਬੇਟੀ ! ਤਾਂ ਹੁਣ ਉਹਨੂੰ ਜਾਣ ਲਈ ਕਹਿ ਦਿੰਦਾ ਹਾਂ। ਉਹ ਕਿਸੇ ਦੇ ਘਰ ਆਪਣੇ ਆਪ ਆਉਣੋਂ ਨਹੀਂ ਝਿਜਕਦੇ।"

"ਤੂੰ ਉਹਨਾਂ ਨੂੰ ਜਾਣਦੀ ਏਂ ?"

"ਜਾਣਦੀ ਸਾਂ।"

"ਉਸ ਕੀ ਕਸੂਰ ਕਰ ਦਿਤਾ ਏ ? ਦੁਆਈ ਬੂਟੀ ਦਾ ਕੰਮ ਜਾਨਣ ਵਾਲਾ ਲੜਕਾ ਏ। ਤੇ ਤੂੰ ਬਾਹਰ ਨਹੀਂ ਨਿਕਲਦੀ। ਕੀ ਲੋਕਾਂ ਨੂੰ ਸਾਡੇ ਘਰ ਨਹੀਂ ਆਉਣਾ ਚਾਹੀਦਾ ?"

ਬਸੰਤੀ ਨੂੰ ਜਿਵੇਂ ਹੁਣ ਹੋਸ਼ ਆਈ। ਧਨੰਜੈ ਨੇ ਏਥੇ ਆ ਕੇ ਗ਼ਲਤ ਕੰਮ ਕੀਤਾ ਸੀ।

ਜਿਹੜੀ ਗ਼ਲਤੀ ਉਸ ਨਾਲ ਨਾ ਨੱਸ ਕੇ ਉਸ ਨੇ ਆਪ ਕੀਤੀ ਸੀ, ਉਹ ਹੁਣ ਉਸ ਨਾਲੋਂ ਵੀ ਵੱਡੀ ਗ਼ਲਤੀ ਕਰਨ ਲੱਗਾ ਹੈ। ਮਨੋਂ ਉਹਨੂੰ ਮਰਿਆ ਸਮਝ ਕੇ, ਬਸੰਤੀ ਨੇ ਉਹਨੂੰ ਭੁਲਾ ਛੱਡਿਆ ਸੀ। ਜੇ ਉਹ ਹੁਣ ਧਨੰਜੈ ਪ੍ਰਤੀ ਅਸਾਧਾਰਨ ਭਾਵ ਵਿਖਾਏਗੀ ਤਾਂ ਕੁੜੱਕੀ ਵਿਚ ਫਸ ਜਾਏਗੀ। ਸੱਸ, ਇਹ ਗੱਲ ਜ਼ਰੂਰ ਕਹੇਗੀ, "ਹੋਰ ਸਾਰਿਆਂ ਦੇ ਸਾਹਮਣੇ ਤਾਂ ਬਾਹਰ ਆ ਜਾਨੀ ਏਂ, ਇਹਦੇ ਸਾਹਮਣੇ ਕਿਉਂ ਨਹੀਂ ਨਿਕਲਦੀ ?" ਧਨੰਜੈ ਦਾ ਇਹ ਹੌਸਲਾ ਉਹਨੂੰ ਚੰਗਾ ਲੱਗਿਆ। ਪਰ ਕੀ ਇਹ ਹੌਸਲਾ ਸੱਚਾ ਹੈ ? ਕੀ ਉਹ ਆਪਣੇ ਫੜੇ ਜਾਣ ਦੇ ਡਰ ਦੀ ਪਰਵਾਹ ਨਾ ਕਰਦਿਆਂ, ਉਸ ਦੇ ਦੁਖ ਦਾ ਭਾਈਵਾਲ ਬਣਨ ਲਈ ਏਥੇ ਆਇਆ ਹੈ, ਜਾਂ ਮਰਦ ਹੋਣ ਕਰ ਕੇ ਉਸ ਵਿਚ ਮਾਨਸਿਕ ਬਲ ਹੀ ਏਨਾ ਹੈ ?

ਫੇਰ ਉਹ ਸੱਸ ਦੇ ਨਾਲ ਉਸ ਕਮਰੇ ਵਿਚ ਆ ਗਈ ਜਿਥੇ ਧਨੰਜੈ ਬੈਠਾ ਸੀ। ਤੇ ਆ ਕੇ ਪੀੜ੍ਹੀ ਉਤੇ ਬੈਠ ਗਈ। ਘੁੰਡ ਮੱਥੇ ਤੋਂ ਹੇਠ ਖਿੱਚ ਲਿਆ। ਪੈਰ ਦੇ ਨੌਂਹਾਂ ਨਾਲ ਮਿੱਟੀ ਖੁਰਚਣ ਲਗ ਪਈ।

ਧਨੰਜੈ ਜਿਵੇਂ ਸੁੰਨ ਹੋ ਗਿਆ। ਉਹਨੇ ਉਸ ਨੂੰ ਗਹੁ ਨਾਲ ਵੇਖਿਆ, ਉਹ ਬਹੁਤ ਹੀ ਮਾੜੀ ਹੋ ਗਈ ਸੀ। ਤੇ ਪਹਿਲਾਂ ਵਾਲੇ ਚਿਹਰੇ ਦਾ ਜਿਵੇਂ ਪਰਛਾਵਾਂ ਵੀ ਕਿਧਰੇ ਨਜ਼ਰ ਨਹੀਂ ਸੀ ਆ ਰਿਹਾ, ਪਰ ਫੇਰ ਵੀ ਦੇਹ ਦੀ ਬਾਕੀ ਰਹਿ ਗਈ ਸੁੰਦਰਤਾ ਤੇ ਕੋਮਲਤਾ ਸਦਕਾ ਉਹ ਸੋਹਣੀ ਲਗਦੀ ਸੀ। ਉਹਦੇ ਨੈਣ ਨਕਸ਼ਾਂ ਨੂੰ ਤੱਕ ਕੇ ਹੁਣ ਵੀ ਮਨ ਖਿੜ ਪੁੜ ਜਾਂਦਾ ਹੈ। ਪਰ ਖ਼ੂਬਸੂਰਤ ਅੱਖਾਂ ਦੀ ਤਾਰਿਆਂ ਵਰਗੀ ਚਮਕ ਜ਼ਰੂਰ ਡੂੰਘੇ ਦੁਖ ਨੇ ਮੁਕਾ ਦਿਤੀ ਹੈ। ਉਦਾਸ ਚਿਹਰੇ ਉਤੇ, ਪੁੱਤਰ ਗੁਆ ਬੈਠੀ ਮਾਂ ਦੀ ਮਮਤਾ ਦੇ ਗੰਭੀਰ ਚਿੰਨ੍ਹਾਂ ਦੇ ਨਿਸ਼ਾਨ ਸਾਫ਼ ਦਿਸਦੇ ਹਨ।

ਧਨੰਜੈ ਕੋਈ ਪੁੱਛ-ਦੱਸ ਨਹੀਂ ਸੀ ਕਰ ਰਿਹਾ। ਭਾਗੀਰਥ ਬੁੱਢੇ ਨੇ ਸੋਚਿਆ ਕਿ ਉਹ ਉਹਨਾਂ ਦੇ ਏਥੇ ਬੈਠੇ ਹੋਣ ਕਰ ਕੇ ਇਲਾਜ ਕਰਨ ਤੋਂ ਝਿਜਕ ਰਿਹਾ ਹੈ, ਇਸੇ ਕਰ ਕੇ ਉਹ ਬਾਹਰ ਚਲਿਆ ਗਿਆ। ਭਨਿਤਾ ਨੂੰ ਵੀ ਉਸ ਸੈਣਤ ਕਰ ਦਿਤੀ।

ਫੇਰ ਵੀ ਬਸੰਤੀ ਹੀ ਪਹਿਲਾਂ ਬੋਲੀ, "ਮੈਨੂੰ ਸਮਝ ਨਹੀਂ ਪਈ ਕਿ ਤੁਸੀਂ......।"

ਧਨੰਜੈ ਨੇ ਬੜੀ ਧੀਮੀ ਆਵਾਜ਼ ਵਿਚ ਕਿਹਾ, "ਹਾਂ, ਇਹ ਤਾਂ ਪਤਾ ਸੀ ਕਿ ਮੈਂ ਗ਼ਲਤੀ ਕਰ ਰਿਹਾ ਹਾਂ, ਪਰ ਫੇਰ ਵੀ ਰਹਿ ਨਹੀਂ ਸਕਿਆ। ਬੰਦਾ ਬੜਾ ਕਮਜ਼ੋਰ ਹੈ। ਸਮਝ ਗਈ ਏਂ ਨਾ? ਤੇ ਬੰਦਾ ਮਾਫ਼ੀ ਦੇ ਯੋਗ ਵੀ ਨਹੀਂ। ਇਹ ਬੰਧਨ ਨਹੀਂ ਤੋੜ ਸਕਦਾ। ਤੂੰ ਤਾਂ ਮੈਨੂੰ ਛਡ ਦਿਤਾ ਸੀ; ਸ਼ਾਇਦ ਮੈਂ ਏਨਾ ਯੋਗ ਵੀ ਨਹੀਂ। ਪਰ ਤਦ ਵੀ ਮੈਂ ਤੈਨੂੰ ਦੋਸ਼ ਨਹੀਂ ਦੇ ਰਿਹਾ। ਆਪ ਹੀ ਤੇਰੇ ਕੋਲ ਚਲ ਕੇ ਆਇਆ ਹਾਂ।"

ਬਸੰਤੀ ਹਟਕੋਰੇ ਭਰਨ ਲਗ ਪਈ। ਉਸ ਕਿਹਾ, "ਮੈਨੂੰ ਮਾਫ਼ੀ ਦੇ ਕੇ, ਕਿਉਂ ਇੰਜ ਮੈਨੂੰ ਦੁਖੀ ਕਰਨ ਆਏ ਓ? ਹੁਣ ਤਾਂ ਸਮਾਂ ਵੀ ਬੀਤ ਚੁੱਕਿਆ ਹੈ।"

"ਸਮਝ ਗਿਆ ਹਾਂ।"

"ਕੀ ਸਮਝ ਗਏ ਓ?"

"ਇਹੋ ਕਿ ਤੂੰ ਇਕ ਇੱਜ਼ਤਦਾਰ ਹਿੰਦੂ ਘਰ ਦੀ ਵਹੁਟੀ ਏਂ।"

"ਹਾਂ, ਮੈਂ ਹਿੰਦੂ ਘਰ ਦੀ ਵਿਧਵਾ ਹਾਂ। ਇਕ ਦਿਨ, ਅੱਗ ਦੇ ਸਾਹਮਣੇ ਬੇਦੀ ਉਤੇ ਬੈਠੀ ਸਾਂ। ਮਾਂਗ ਵਿਚ ਸੰਧੂਰ ਭਰਿਆ ਸੀ। ਕਿਸੇ ਦੀ ਪਤਨੀ ਬਣੀ ਸਾਂ। ਮੇਰੇ ਸਰੀਰ ਵਿਚ ਇਕ ਮਰਦ ਦੀ ਗੰਧ ਹੈ। ਫੇਰ ਵੀ ਤੁਸੀਂ ਮੈਨੂੰ ਮਾਫ਼ ਕਰ ਦਿਤਾ ਏ? ਕਿੰਨੀ ਹੈਰਾਨੀ ਵਾਲੀ ਗੱਲ ਏ। ਮੈਂ ਇਕ ਸਧਾਰਨ ਕੁੜੀ ਹਾਂ। ਸਮਝਦੇ ਓ ਨਾ? ਮੇਰੇ ਬਾਰੇ ਸੋਚਾਂ ਵਿਚ ਪੈ ਕੇ ਆਪਣਾ ਜੀਵਨਦਾ ਬਰਬ ਨਾ ਕਰੋ। ਤੁਹਾਡਾ ਭਵਿੱਖ,

ਤੁਹਾਡੇ ਸਾਹਮਣੇ ਹੈ। ਮੈਨੂੰ ਇੰਜ ਹੀ ਜਿਉਂਦੀ ਰਹਿਣ ਦਿਓ ?"

"ਬਸੰਤੀ !"

"ਦੱਸੋ ?"

"ਮੈਂ ਤਾਂ ਸਿਰਫ਼ ਤੈਨੂੰ ਵੇਖਣ ਆਇਆ ਸਾਂ।"

"ਚੰਗਾ ਕੀਤਾ।"

"ਪਰ ਤੂੰ ਆਪਣੇ ਆਪ ਨੂੰ ਖ਼ਤਮ ਕਰਨ ਦਾ ਇਹ ਕੀ ਢੰਗ ਲੱਭਿਆ ਹੈ ? ਤੈਨੂੰ ਲੋਕਾਂ ਨੂੰ ਦੁਖੀ ਕਰ ਕੇ ਕੋਈ ਸੁਆਦ ਆਉਂਦਾ ਏ ? ਮੁੱਠੀ ਅੰਨ ਨੇ ਕੀ ਕਸੂਰ ਕੀਤਾ ਏ ? ਮੈਂ ਤੈਨੂੰ ਪਹਿਲਾਂ ਵੀ ਕਿਹਾ ਸੀ; ਮਰਨ ਦੀ ਭਾਲ ਕਰਨ ਵਿਚ, ਜਾਂ ਆਪ ਮਰ ਜਾਣ ਵਿਚ ਕੋਈ ਵਡਿਆਈ ਜਾਂ ਮਾਣ ਵਾਲੀ ਗੱਲ ਨਹੀਂ। ਇਸ ਧਰਤੀ ਉਤੇ ਜਿਊਂਦੇ ਰਹਿਣਾ ਹੀ ਅਸਲ ਗੱਲ ਹੈ। ਇਸ ਵਿਚ ਬੰਦੇ ਦੀ ਆਪਣੀ ਹੀ ਵਡਿਆਈ ਤੇ ਮਾਣ ਹੈ।"

ਧਨੰਜੈ ਦੀਆਂ ਅੱਖਾਂ ਸਿੱਲ੍ਹੀਆਂ ਹੋ ਗਈਆਂ ਸਨ। ਦੋ ਵਾਰੀ ਹੰਝੂ ਵਗਾ ਕੇ ਬਸੰਤੀ ਦਾ ਮਨ ਵੀ ਕਰੜਾ ਹੋ ਗਿਆ। ਉਹਨੇ ਕਿਹਾ, "ਮੈਂ ਵਚਨ ਦਿੰਦੀ ਹਾਂ ਕਿ ਮੈਂ ਜ਼ਿੰਦਾ ਰਹਾਂਗੀ। ਸੱਤ ਚੱਕਰਾਂ ਵਿਚ ਬੱਧੀ ਹੋਈ ਵੀ ਮੈਂ ਜ਼ਿੰਦਾ ਰਹਾਂਗੀ। ਤੁਸੀਂ ਮੈਨੂੰ ਇੰਜ ਜਿਊਂਦੀ ਰਹਿਣ ਦਾ ਕੋਈ ਉੱਦੇਸ਼ ਦੱਸ ਸਕੋਗੇ ?"

ਧਨੰਜੈ ਤੁਰਤ ਕੋਈ ਜੁਆਬ ਨਾ ਦੇ ਸਕਿਆ। ਨੀਵੀਂ ਪਾ ਕੇ ਧਰਤੀ ਵਲ ਤੱਕਦਾ ਰਿਹਾ। ਉਸ ਸੋਚਿਆ ਕਿ ਕੀ ਬਸੰਤੀ ਧਰਮ ਦਾ ਆਸਰਾ ਲੈ ਕੇ, ਤੇ ਪਰਉਪਕਾਰ ਵਿਚ ਆਪਣੇ ਆਪ ਨੂੰ ਨਿਛਾਵਰ ਕਰ ਕੇ, ਬਾਕੀ ਰਹਿੰਦੀ ਉਮਰ ਸ਼ਾਂਤੀ ਨਾਲ ਬਿਤਾ ਸਕੇਗੀ ? ਜ਼ਰੂਰ ਬਿਤਾ ਸਕੇਗੀ। ਹਿੰਦੂ ਇਸਤਰੀ ਆਪਣੀਆਂ ਮਿਸਾਲਾਂ ਨਾਲ, ਸਦੀਆਂ ਤੋਂ ਇਹੋ ਗੱਲ ਸਿੱਧ ਕਰਦੀ ਆ ਰਹੀ ਹੈ। ਮੀਰਾਂ ਨੇ ਬੰਸਰੀ ਵਾਲੇ ਨੂੰ ਆਪਣੇ ਮਨ ਵਿਚ ਵਸਾ ਕੇ ਜਿਊਂਦੇ ਰਹਿਣ ਲਈ ਮੋਹ ਪੈਦਾ ਕਰ ਲਿਆ ਸੀ। ਸੰਗੀਤ ਦੇ ਜਾਦੂ ਨਾਲ ਜੀਭ ਦੀ ਜਿੰਦ ਜਾਨ ਹਰ ਲਈ ਸੀ। ਹੋਰ ਵੀ ਅਜਿਹੀਆਂ ਬੜੀਆਂ ਮਿਸਾਲਾਂ ਹਨ।

ਜੁਆਬ ਦੇਣ ਲਈ ਉਸ ਸਿਰ ਉਤਾਂਹ ਚੁੱਕ ਕੇ ਬਸੰਤੀ ਵਲ ਤੱਕਿਆ। ਪਰ ਬਸੰਤੀ ਪਹਿਲਾਂ ਹੀ ਚੁੱਪ ਕੀਤੀ ਉਠ ਕੇ ਚਲੀ ਗਈ ਸੀ। ਉਹਨੇ ਅੰਦਰੋਂ ਉਸ ਨੂੰ ਕਹਿੰਦਿਆਂ ਸੁਣਿਆ, "ਮਾਂ, ਮੈਂ ਰੋਟੀ ਖਾਵਾਂਗੀ।" ਉਹਦੇ ਮੂੰਹੋਂ ਇਹ ਗੱਲ ਸੁਣ ਕੇ ਸਭ ਦੇ ਚਿਹਰੇ ਖਿੜ ਗਏ। ਇਹਦਾ ਮਤਲਬ ਹੈ ਕਿ ਉਹ ਸੰਭਲ ਗਈ ਹੈ। ਸਾਰਿਆਂ ਨੇ ਧਨੰਜੈ ਪ੍ਰਤੀ ਕਰਤਿੱਗਤਾ ਮਹਿਸੂਸ ਕੀਤੀ।

ਭਾਗੀਰਥ ਨੇ ਉਹਦਾ ਹੱਥ ਫੜ ਕੇ ਕਿਹਾ, "ਪੁੱਤਰ ਤੂ ਤਾਂ ਬੜਾ ਕੌਤਕ ਕਰ ਵਿਖਾਇਆ ਏ। ਪਰਮਾਤਮਾ ਤੇਰਾ ਨਾਂ ਵੱਡਾ ਕਰੇ।"

ਧਨੰਜੈ ਨੇ ਗੰਭੀਰਤਾ ਨਾਲ ਉੱਤਰ ਦਿਤਾ, "ਉਹ ਰੋਟੀ ਖਾਣਾ ਚਾਹੁੰਦੇ ਹਨ। ਪਰ ਪਹਿਲਾਂ ਰੋਟੀ ਨਾ ਦੇਣਾ। ਏਨੇ ਦਿਨਾਂ ਪਿਛੋਂ ਖਾਧੀ ਰੋਟੀ ਹਜ਼ਮ ਨਹੀਂ ਹੋਣੀ। ਪਹਿਲਾਂ ਸ਼ੁਰੂ ਵਿਚ ਨਿੰਬੂ ਦਾ 'ਝੋਲ' (ਨਿੰਬੂ ਦਾ ਤਰੀਦਾਰ ਸਲੂਣਾ) ਹੀ ਦੇਣਾ। ਜੇ ਉਹ ਹਜ਼ਮ ਹੋ ਜਾਏ ਤਾਂ ਸ਼ਾਮ ਤਕ ਰੋਟੀ ਵੀ ਦੇ ਦੇਣਾ।" ਏਨਾ ਕਹਿ ਕੇ ਧਨੰਜੈ ਇਕ ਪਲ ਵੀ ਉਥੇ ਨਹੀਂ ਰੁਕਿਆ। ਵਿਹੜੇ ਵਿਚ ਭਨਿਤਾ ਤੇ ਭਾਗੀਰਥ ਨੇ ਪਿਆਰ ਨਾਲ ਉਹਨੂੰ ਅੰਦਰ ਚਲਣ ਲਈ ਜ਼ੋਰ ਲਾਇਆ। ਪਰ ਗੱਲ ਅਣਸੁਣੀ ਕਰ ਕੇ ਅਣਜਾਣ ਜਿਹਾ ਬਣ ਕੇ ਤੁਰ ਗਿਆ। ਉਸ ਭਗਵਾਨ ਅਗੇ ਪ੍ਰਾਰਥਨਾ ਕੀਤੀ ਕਿ ਉਹਨੂੰ ਮੁੜ ਏਥੇ ਕਦੇ ਵੀ ਨਾ ਆਉਣਾ ਪਵੇ।

## ਅਠਾਰਾਂ

ਇਕ ਹਫ਼ਤਾ ਬੀਤ ਗਿਆ। ਵੇਂਹਦਿਆਂ ਵੇਂਹਦਿਆਂ ਇਕ ਪਖਵਾੜਾ ਲੰਘ ਗਿਆ। ਦਰਗਿਆਲ ਵਾਲੇ ਪਾਸੇ ਧਨੰਜੈ ਦਾ ਪਰਛਾਵਾਂ ਵੀ ਨਹੀਂ ਸੀ ਦਿੱਸਿਆ। ਉਸ ਬਾਰੇ ਬਸੰਤੀ ਨੇ ਕਿਸੇ ਦੇ ਮੂੰਹੋਂ ਕੁਝ ਨਹੀਂ ਸੀ ਸੁਣਿਆ। ਕਿਸ ਕੋਲੋਂ ਪੁੱਛੇ ? ਕਿਧਰੇ ਲੋਕਾਂ ਨੂੰ ਸ਼ੱਕ ਹੋ ਗਿਆ ਤਾਂ ਗੱਲ ਨੂੰ ਵਧਾ ਚੜ੍ਹਾ ਕੇ ਫੈਲਾ ਦੇਣਗੇ।

ਪਰ ਇਕ ਦਿਨ ਉਸ ਨੇ ਬਿਨਾਂ ਪੁੱਛਿਆਂ ਹੀ ਧਨੰਜੈ ਬਾਰੇ ਸੁਣ ਲਿਆ। ਸਾਰੇ ਸੋਨਾਈਪਰੀਆ ਲੋਕ ਧਨੰਜੈ ਦੀ ਦਲੇਰੀ ਦੀ ਗੱਲਾਂ ਕਰ ਰਹੇ ਸਨ।

ਘਟਨਾ ਕੁਝ ਇਸ ਤਰ੍ਹਾਂ ਵਾਪਰੀ :

ਠੇਕੇ ਲੈ ਕੇ ਢੇਰ ਸਾਰਾ ਧਨ ਕਮਾਉਣ ਪਿਛੋਂ ਵੀ ਭੋਗ ਰਾਮ ਦੇ ਮਨ ਵਿਚ ਪੈਸੇ ਦੀ ਲਾਲਸਾ ਵਧਦੀ ਹੀ ਗਈ ਹੈ। ਧਨ ਦਾ ਲੋਭੀ ਮਨ ਰਾਕਸ਼ ਬਣ ਗਿਆ ਹੈ। ਮਾਂ ਦੀ ਮੌਤ ਤੇ ਭੈਣ ਨਾਲ ਵਾਪਰੇ ਕਹਿਰ ਨੇ ਕੁਝ ਚਿਰ ਉਹਦੇ ਮਨ ਨੂੰ ਸਿਥਲ ਕਰ ਦਿਤਾ ਸੀ। ਸ਼ਾਇਦ ਕੁਝ ਦਿਨ ਧਨ ਕਮਾਉਣਾ ਅਸਾਨ ਸਮਝਿਆ ਸੀ। ਪਰ ਅੱਜ ਕਲ੍ਹ ਉਹਦੇ ਨੇੜੇ ਦੇ ਸਾਥੀਆਂ ਵਿਚ ਕੁਝ ਸ਼ਹਿਰ ਦੇ ਬੰਦੇ ਵੀ ਸ਼ਾਮਲ ਹਨ। ਇਹਨਾਂ ਵਿਚ ਕਰਪੂਰ ਚੰਦ ਤੋੜੀ, ਰਾਮ ਮਿਲਾਪ ਪਚਾਮਨ, ਹਰਬੀਰ ਭਾਟੀਆ ਤੇ ਸੰਨਤ ਫੁਕਨ ਆਦਿ ਸ਼ਾਮਲ ਹਨ। ਇਹ ਸ਼ਹਿਰ ਦੇ ਬੜੇ ਪ੍ਰਸਿਧ ਧਨਾਢ ਬੰਦੇ ਹਨ। ਇਸ ਗੱਲ ਦਾ ਕਿਸੇ ਨੂੰ ਕੋਈ ਪਤਾ ਨਹੀਂ ਕਿ ਇਹ ਬੰਦੇ ਕੀ ਕਾਰੋਬਾਰ ਕਰਦੇ ਹਨ। ਉਹਨਾਂ ਦੇ ਨਾਲ ਰਹਿਣ ਕਰਕੇ ਭੋਗ ਰਾਮ ਵਧੇਰੇ ਭੈੜਾ ਬੰਦਾ ਬਣ ਗਿਆ ਹੈ। ਹੁਣ ਭੋਗ ਰਾਮ ਸ਼ਰਾਬ ਵੀ ਪੀਣ ਲਗ ਪਿਆ ਹੈ। ਜਿੰਨੇ ਦਿਨ ਉਹ ਸ਼ਹਿਰ ਰਹਿੰਦਾ

ਹੈ ਉਹੋ ਕੁਝ ਦਿਨ ਉਹਦੇ ਆਰਾਮ ਨਾਲ ਬੀਤਦੇ ਹਨ। ਉਹ ਚੰਗੇ ਹੋਟਲ ਵਿਚ ਰਹਿੰਦਾ ਹੈ। ਸ਼ਰਾਬ ਪੀਂਦਾ ਹੈ। ਪੈਸਿਆਂ ਨਾਲ ਹੋਟਲ ਵਿਚ, ਕੁੜੀਆਂ ਵੀ ਮਿਲ ਜਾਂਦੀਆਂ ਹਨ। ਚਾਰ ਚੁਫੇਰੇ ਅਜਿਹੀ ਐਸ਼ ਦਾ ਪ੍ਰਬੰਧ ਵੇਖ ਕੇ ਹੀ ਉਹਨੂੰ ਸਮਝ ਪਈ ਹੈ ਕਿ ਮਾਇਆ ਕੀ ਕੁਝ ਕਾਰੇ ਕਰ ਸਕਦੀ ਹੈ। ਕਮਾਇਆ ਹੋਇਆ ਧਨ ਉਹਨੂੰ ਤਸੱਲੀ ਨਹੀਂ ਦੇ ਰਿਹਾ। ਉਹ ਤਾਂ ਸੰਨਤ ਫੁਕਨ ਤੇ ਰਾਮ ਮਿਲਾਪ ਵਾਂਗ ਲੜਕੀ ਦੇ ਕਤਲ ਦੀ ਸਥਾਪਨਾ ਕਰਨੀ ਚਾਹੁੰਦਾ ਹੈ। ਹਰਬੀਰ ਭਾਟੀਏ ਵਰਗਾ ਇਕ ਸਿਨੇਮਾ ਬਣਾਉਣਾ ਚਾਹੁੰਦਾ ਹੈ। ਲਾਲਸਾ, ਤੇ ਲਾਲਸਾ ਦੀ ਛਿਣਭੰਗਰ ਤ੍ਰਿਪਤੀ ਵੀ ਏਸ ਅਸੰਤੁਸ਼ਟੀ ਨੂੰ ਹੋਰ ਵਧਾ ਰਹੀ ਹੈ। ਉਹ ਸੂਖਮ ਮਨੁੱਖੀ ਅਨੁਭਵ ਗੁਆ ਬੈਠਾ ਹੈ। ਇਕ ਸੋਨਾਈਪਰੀਆ ਮਨ ਗੁਆਚ ਗਿਆ ਹੈ। ਉਹ ਅਜਿਹਾ ਬਣ ਗਿਆ ਹੈ ਜਿਵੇਂ 'ਸ਼ਾਲ' (ਬਿਨਾਂ ਕੰਡਿਓਂ ਮੱਛੀ) ਵਿਚ 'ਸ਼ੀਗੀ' (ਕੰਡੇ ਵਾਲੀ ਮੱਛੀ) ਹੋਵੇ। ਕਿਰਸਾਣੀ ਜੀਵਨ ਦੀ ਅਪਾਹਜ ਹਾਲਤ, ਦੇਸ਼ ਦੀ ਰੋਗ-ਗ੍ਰੱਸੀ ਤਰੱਕੀ ਦੀ ਚਾਲ ਤੇ ਪੇਂਡੂ ਜੀਵਨ ਦੀ ਸਹਿਨਸ਼ੀਲ ਅਵਸਥਾ ਵਿਚ, ਨਵੀਆਂ ਕੀਮਤਾਂ ਦੀ ਚੇਤਨਾ ਤੇ ਹਾਲਤ ਨੇ ਹੀ, ਉਸ ਵਰਗੇ ਬੰਦੇ ਪੈਦਾ ਕੀਤੇ ਹਨ। ਉਸ ਵਰਗੇ ਰਾਹੂ ਹੀ ਸੋਨਾਈਪਰੀਆ ਲੋਕਾਂ ਦੀ ਸਰਲਤਾ ਤੇ ਨੀਤੀ ਬੋਧ ਨੂੰ ਭੱਖ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਸੋਨਾਈ ਦੇ ਉਰਾਰ ਪਾਰ ਬਦਨੀਤੀ ਆ ਤਾਂ ਵੜੀ ਹੈ, ਪਰ ਅਜੇ ਤਕ ਰਾਹੂ ਤੋਂ ਆਪਣਾ ਵੱਡਾ ਮੂੰਹ ਖੋਹਲਿਆ ਨਹੀਂ ਗਿਆ। ਇਸ ਦਾ ਕਾਰਨ ਇਹ ਹੈ ਕਿ ਲੋਕਾਂ ਵਿਚ ਗੁੱਝੀ ਸ਼ਕਤੀ ਮੌਜੂਦ ਹੈ ਤੇ ਸੋਨਾਈਪਰੀਆ ਲੋਕਾਂ ਦੀ ਇਹ ਪ੍ਰਸਿਧ ਪਰੰਪਰਾਗਤ ਸ਼ਕਤੀ ਏਸ ਵਾਰ ਨੂੰ ਰੋਕ ਸਕਦੀ ਹੈ। ਸੋਨਾਈ ਵਿਚ ਸਰੋਤ ਹੈ, ਸੋਨਾਈ ਵਿਚ ਸੁੰਦਰਤਾ ਹੈ। ਸੋਨਾਈਪਰੀਆ ਇਲਾਕੇ ਦੇ ਜੀਵਨ ਦੀ ਚਾਲ ਪੂਰੀ ਤਰ੍ਹਾਂ ਤਾਲ ਬੱਧ ਹੈ। ਦਲੰਗ ਘਾਟ ਉਤੇ ਲੱਕੜ ਦਾ ਇਕ ਨਰੋਇਆ ਪੁਲ ਬਣਿਆ ਹੈ। ਇਸ ਉਤੋਂ ਦੀ ਜਿਹੜੀ ਪੱਕੀ ਸੜਕ ਬਣੇਗੀ ਉਹ ਪਾਭਚਿਲਾ ਵਿਚੋਂ ਦੀ ਲੰਘ ਕੇ, ਪਹਿਲਾਂ ਬਣੀ ਹੋਈ ਦੱਖਣ ਪਾਰ ਵਾਲੀ ਪੱਕੀ ਸੜਕ ਨਾਲ ਜਾ ਮਿਲੇਗੀ। ਨਵੀਂ ਸੜਕ ਉਤੇ ਕੰਮ ਸ਼ੁਰੂ ਹੋ ਗਿਆ ਹੈ। ਇਹਦਾ ਠੇਕਾ ਭਾਟੀਏ, ਤੋੜੀ, ਪਚਾਮਨ ਤੇ ਭੋਗ ਰਾਮ ਨੂੰ ਮਿਲਿਆ ਹੈ। ਇਹ ਨਵੀਂ ਸਰਕਾਰੀ ਸੜਕ ਕਈ ਕਿਲੋਮੀਟਰ ਲੰਮੀ ਹੋਵੇਗੀ, ਤੇ ਕੂੰਜੀ ਤੋਂ ਹੋ ਕੇ ਢੀਂਗ-ਬਜ਼ਾਰ ਤਕ ਜਾਏਗੀ। ਛੇਤੀ ਹੀ ਲੋਕ ਬੱਸਾਂ ਉਤੇ ਬਰਦੋਵਾ ਦੀ ਤੀਰਥ ਯਾਤਰਾ ਕਰਨ ਜਾ ਸਕਿਆ ਕਰਨਗੇ। ਪਹਿਲਾਂ ਉਹ ਬਰਦੋਵਾ ਵਿਚ 'ਫਗੂਆ' ਦਾ ਮੇਲਾ ਵੇਖਣ ਜਾਂਦਿਆਂ, ਮਿੱਟੀ ਘੱਟੇ ਤੇ ਚਿੱਕੜ ਨਾਲ ਲਿਬੜ ਤਿਬੜ ਜਾਂਦੇ ਸਨ। ਪਰ ਹੁਣ ਅਜਿਹੀ ਕੋਈ ਔਕੜ ਨਹੀਂ ਆਉਣੀ।

ਪਾਭਚਿਲਾ ਵਿਚ ਇਕ ਸਰਕਾਰੀ ਹਸਪਤਾਲ ਖੋਹਲਿਆ ਜਾਏਗਾ। ਇਹਦੀ

ਇਮਾਰਤ ਦਾ ਠੇਕਾ ਭੋਗ ਰਾਮ ਨੂੰ ਮਿਲ ਗਿਆ ਹੈ। ਭੋਗਰਾਮ ਦਾ ਖ਼ਿਆਲ ਸੀ ਜਦੋਂ ਹਸਪਤਾਲ ਖੁਲ੍ਹ ਗਿਆ ਤੇ ਇਹਦੀ ਪੈਂਠ ਪੈ ਗਈ ਤਾਂ ਧਨੰਜੇ ਦਾ ਹੋਮੋਪੈਥੀ ਇਲਾਜ ਦਾ ਕੰਮ ਬੰਦ ਹੋ ਜਾਏਗਾ, ਤੇ ਉਹਦੀ ਰੋਜ਼ੀ ਮਾਰੀ ਜਾਏਗੀ। ਪਰ ਧਨੰਜੈ ਨੂੰ ਇੰਜ ਨਹੀਂ ਲਗਦਾ। ਹਾਥੀਚੁੰਗ ਤੇ ਜਾਜੋਰੀ ਵਿਚ ਵੀ ਕੋਲੋਂ ਕੋਲ ਹੀ ਦੋ ਸਰਕਾਰੀ ਹਸਪਤਾਲ ਹਨ। ਕੀ ਉਹਨਾਂ ਪਿੰਡਾਂ ਵਿਚ ਉਹਦੀ ਹੋਮੋਪੈਥੀ ਦਾ ਇਲਾਜ ਬੰਦ ਹੋ ਗਿਆ ਹੈ ? ਅੱਜ ਵੀ ਪੇਂਡੂ ਵੈਦਾਂ ਦਾ ਮੁੱਲ ਨਹੀਂ ਘਟਿਆ। ਪਰ ਜਦੋਂ ਇਹ ਪੱਕੀ ਸੜਕ ਬਰਦੋਵਾ ਤੋਂ ਅਗਾਂਹ ਲੰਘ ਗਈ ਤਾਂ ਇਸ ਨਾਲ ਸੋਨਾਈ ਦੇ ਉੱਤਰ ਵਾਲੇ ਪਾਸੇ ਦੇ ਲੋਕਾਂ ਵਿਚ ਅਫ਼ੀਮ ਖਾਣ ਦੀ ਆਦਤ ਵਧਣ ਲਗ ਪਈ। ਇਹ ਹੈ ਠੇਕੇਦਾਰਾਂ ਦੀ ਮਸ਼ਹੂਰੀ ! ਧਨੰਜੈ ਨੇ ਪਾਭਚਿਲਾ ਵਿਚ ਇਕ ਸ਼ਾਂਤੀ ਸੈਨਾ ਬਣਾ ਲਈ ਹੈ। ਉਹ ਮੁੰਡੇ ਰਾਤ ਨੂੰ ਦਲੰਗ ਘਾਟ ਤੋਂ ਜਲਮਈ ਪਿੰਡ ਤਕ ਵਾਰੀ ਨਾਲ ਪਹਿਰਾ ਦਿੰਦੇ ਹਨ। ਇਕ ਦਿਨ ਪਾਭਚਿਲਾ ਦੇ ਘਾਟ ਉਤੇ ਉਹਨਾਂ ਨੇ ਖ਼ਿਕ ਨਿੱਕੀ ਜਿਹੀ ਕਿਸ਼ਤੀ ਆਉਂਦੀ ਵੇਖੀ। ਕਿਸ਼ਤੀ ਵਾਲਿਆਂ ਨੇ ਸਾਰਾ ਸਾਮਾਨ ਕੰਢੇ ਉਤੇ ਲਾਹ ਲਿਆ। ਕੁਝ ਚਿਰ ਪਿਛੋਂ ਇਕ ਗੱਡਾ ਵੀ ਆ ਖੜੋਤਾ। ਸ਼ਾਂਤੀ ਸੈਨਾ ਵਾਲਿਆਂ ਨੇ ਉਹਨਾਂ ਨੂੰ ਵੇਖ ਲਿਆ ਸੀ। ਫੇਰ ਉਹਨਾਂ ਵੇਖਿਆ ਕਿ ਛੇ-ਸੱਤ ਭਰੀਆਂ ਹੋਈਆਂ ਬੋਰੀਆਂ ਦੇ ਕੋਲ ਭੋਗ ਰਾਮ ਖੜੋਤਾ ਹੈ। ਉਹਦੇ ਨਾਲ ਦੋ ਲੰਮੇ ਲੰਝੇ ਤੇ ਹੱਟੇ ਕੱਟੇ ਜੁਆਨ ਵੀ ਖੜੋਤੇ ਹਨ। ਉਹਨਾਂ ਦੇ ਹੱਥਾਂ ਵਿਚ ਡਾਂਗਾਂ ਸਨ। ਉਹਨਾਂ ਦੀਆਂ ਵੱਟੀਆਂ ਹੋਈਆਂ ਮੁੱਛਾਂ ਤੋਂ ਹੀ ਪਤਾ ਲਗ ਗਿਆ ਕਿ ਉਹ ਖਾੜਕੂ ਬੰਦੇ ਹਨ। ਉਹਨਾਂ ਦੇ ਚਿਹਰੇ ਵੀ ਬੜੇ ਡਰਾਉਣੇ ਸਨ। ਮੂੰਹ ਉਤੇ ਰੱਤੀ ਭਰ ਵੀ ਨਰਮੀ ਨਹੀਂ ਦਿਸਦੀ। ਦੋਹਾਂ ਦੇ ਮੂੰਹ ਜਿਵੇਂ ਲੋਹੇ ਦੇ ਬਣੇ ਹੋਏ ਸਨ।

ਇਕ ਸ਼ਾਂਤੀ ਸੈਨਕ ਨੇ ਉਹਨਾਂ ਨੂੰ ਪੁੱਛਿਆ, "ਇਹਨਾਂ ਬੋਰੀਆਂ ਵਿਚ ਕੀ ਏ ?"

ਭੋਗ ਰਾਮ ਨੇ ਜੁਆਬ ਦਿੱਤਾ, "ਵਲਾਇਤੀ ਮਿੱਟੀ ਏ।"

"ਮਿੱਟੀ ਲਿਆਉਣ ਦਾ ਤੁਹਾਨੂੰ ਰਾਤ ਨੂੰ ਹੀ ਮੌਕਾ ਲਗਿਐ ? ਦਿਨੇ ਨਹੀਂ ਸੀ ਲਿਆ ਸਕਦੇ ?"

"ਅਸਲ ਵਿਚ ਡਿਸਪੈਂਸਰੀ ਬਣਾਉਣ ਦਾ ਕੰਮ ਕੁਝ ਦਿਨਾਂ ਵਿਚ ਮੁਕਾਣਾ ਪੈਣਾ ਹੈ। ਕਲ੍ਹ ਨੂੰ ਫੇਰ ਸੜਕ ਦੇ ਕੰਮ ਲਈ ਜਾਣਾ ਪਏਗਾ। ਇਸ ਕਰਕੇ ਰਾਤ ਨੂੰ ਹੀ ਲੈ ਆਇਆ ਹਾਂ। ਜੇ ਹੁਣ ਨਾ ਲਿਆਉਂਦਾ ਤਾਂ ਕਲ੍ਹ ਨੂੰ ਰਾਜ ਤੇ ਮਿਸਤਰੀਆਂ ਨੇ ਵਿਹਲੇ ਬੈਠੇ ਰਹਿਣਾ ਸੀ।"

"ਇਹਨਾਂ ਮਿੱਠੀਆਂ ਤੇ ਮੋਮੋਠਗਣੀਆਂ ਗੱਲਾਂ ਨਾਲ ਕੁਝ ਨਹੀਂ ਬਣਨਾ, ਠੇਕੇਦਾਰ ਸਾਹਿਬ; ਸਾਨੂੰ ਸ਼ੱਕ ਹੈ ਕਿ ਇਹਨਾਂ ਬੋਰੀਆਂ ਵਿਚ ਕੋਈ ਨਜਾਇਜ਼ ਚੀਜ਼ ਹੈ। ਅਜੇ

ਤੁਸੀਂ ਇਹਨਾਂ ਨੂੰ ਏਥੇ ਹੀ ਰਖਣ ਦੀ ਖੇਚਲ ਕਰੋ। ਕਲ੍ਹ ਨੂੰ ਜਦੋਂ ਇਹਦੀ ਪੜਤਾਲ ਹੋ ਗਈ ਤਾਂ ਲੈ ਜਾਇਓ।"

"ਕੀ ਗੱਲ ਕਰਦੇ ਓ, ਤੁਸੀਂ ? ਪਾਭਚਿਲਾ ਵਿਚ ਕਦੇ ਤੁਸੀਂ ਮਿੱਟੀ ਨਹੀਂ ਵੇਖੀ ? ਮੈਂ ਸੀਮਿੰਟ ਵਿਚ ਰੇਤਾ ਤਾਂ ਨਹੀਂ ਰਲਾ ਕੇ ਲਿਆਇਆ।"

"ਠੇਕੇਦਾਰ ਸਾਹਿਬ, ਇਸ ਗੱਲ ਦਾ ਤਾਂ ਸਾਨੂੰ ਵੀ ਪਤਾ ਹੈ ਕਿ ਤੁਸੀਂ ਸੀਮਿੰਟ ਵਿਚ ਮਿੱਟੀ ਰਲਾ ਕੇ ਨਹੀਂ ਲਿਆਏ। ਤੁਸੀਂ ਏਨੇ ਸਿੱਧੜ ਬੰਦੇ ਨਹੀਂ ਓ। ਸਾਨੂੰ ਇਹੋ ਸ਼ੱਕ ਹੈ ਕਿ ਇਸ ਵਿਚ 'ਕਾਲੀ' ਭਾਂਤ ਦੀ ਮਿੱਟੀ ਹੈ।" ਇਹ ਗੱਲ ਕਹਿੰਦਿਆਂ ਹੀ ਦੋਹਾਂ ਧਿਰਾਂ ਵਿਚ ਗਰਮਾ ਗਰਮੀ ਹੋ ਪਈ। ਇਹ ਗੱਲ ਸੋਚਦਿਆਂ ਕਿ ਇਸ ਬੋਲ ਬੁਲਾਰੇ ਤੋਂ ਹੱਥੋ ਪਾਈ ਤਕ ਵੀ ਨੌਬਤ ਪਹੁੰਚ ਸਕਦੀ, ਇਕ ਸੈਨਿਕ ਧਨੰਜੈ ਨੂੰ ਸੱਦਣ ਚਲਾ ਗਿਆ। ਜਦੋਂ ਮੁੰਡੇ ਭੋਗ ਰਾਮ ਦੀ ਆਖ਼ਰੀ ਚਾਲ ਵਿਚ ਵੀ ਨਾ ਫਸੇ ਤਾਂ ਭੋਗ ਰਾਮ ਨੇ ਇਕ ਸੈਨਿਕ ਨੂੰ ਵੱਖਰਿਆਂ ਪਰ੍ਹਾਂ ਲਿਜਾ ਕੇ ਕਿਹਾ, "ਅੱਜ ਦੀ ਰਾਤ ਸੀਮਿੰਟ 'ਬਲਾਕ' ਹੋ ਜਾਣ ਨਾਲ ਮੇਰਾ ਬੜਾ 'ਲੌਸ' ਹੋਵੇਗਾ। ਤੁਸੀਂ ਥੋੜੇ ਬਹੁਤ ਪੈਸੇ ਲੈ ਲਓ ਜਿਹੜੇ ਲੈਣੇ ਨੇ, ਤੇ ਮੇਰਾ ਖਹਿੜਾ ਛੱਡੋ।" ਉਹਦੀ ਇਸ ਗੱਲ ਨਾਲ ਸ਼ਾਂਤੀ ਸੈਨਾ ਵਾਲਿਆਂ ਦਾ ਸ਼ੱਕ ਬਿਲਕੁਲ ਪੱਕਾ ਹੋ ਗਿਆ।

ਏਨੇ ਨੂੰ ਧਨੰਜੈ ਵੀ ਆ ਗਿਆ। ਉਹਨੇ ਸ਼ਾਂਤੀ ਸੈਨਾ ਦੇ ਪ੍ਰਧਾਨ ਨੂੰ ਵੱਖਰਿਆਂ ਬੁਲਾ ਕੇ ਪੁੱਛਿਆ, "ਤੁਸੀਂ ਭੋਗ ਰਾਮ ਦੀ ਪੌਕੇਟ ਚੈੱਕ ਕੀਤੀ ਸੀ ? ਉਹਦੇ ਕੋਲ ਪਿਸਟਲ ਵੀ ਹੋ ਸਕਦਾ ਹੈ।" ਨੌਜਵਾਨ ਦੇ ਨਾਂਹ ਕਹਿੰਦਿਆਂ ਹੀ ਧਨੰਜੈ ਭੱਜ ਕੇ ਭੋਗ ਰਾਮ ਨੂੰ ਪੈ ਗਿਆ, ਤੇ ਉਹਨੂੰ ਧੱਕਾ ਦੇ ਕੇ ਭੁੰਜੇ ਸੁਟ ਲਿਆ। ਉਸੇ ਵੇਲੇ ਸ਼ਾਂਤੀ ਸੈਨਾ ਦੇ ਚਾਰ ਜਵਾਨ ਦੋਹਾਂ ਗੁੰਡਿਆਂ ਨੂੰ ਵੀ ਪੈ ਗਏ। ਇਕ ਜਣੇ ਨੇ ਮੱਝ ਦੇ ਸਿੰਗ ਦਾ 'ਪੈਪਾ' (ਬਾਂਸ ਦੀ ਬਣੀ ਹੋਈ, ਸ਼ਹਿਨਾਈ ਵਰਗੀ ਇਕ ਪੀਪਨੀ) ਵਜਾ ਦਿੱਤਾ। ਹੱਥੋ ਪਾਈ ਤੇ ਮਾਰ ਕੁਟਾਈ ਵੀ ਸ਼ੁਰੂ ਹੋ ਗਈ। ਧਨੰਜੈ ਨੇ ਭੋਗ ਰਾਮ ਆਪੋ ਵਿਚ ਗੁਥਮ ਗੁੱਥਾ ਹੁੰਦੇ ਰਹੇ। ਜਦੋਂ ਪਿੰਡ ਦੇ ਲੋਕ ਭੱਜ ਕੇ ਉਹਨਾਂ ਕੋਲ ਪਹੁੰਚੇ ਤਾਂ ਉਹਨਾਂ ਵੇਖਿਆ, ਧਨੰਜੈ ਭੋਗ ਰਾਮ ਦੀ ਜੇਬ ਵਿਚੋਂ ਉਸੇ ਦਾ ਪਸਤੌਲ ਕੱਢ ਕੇ, ਉਹਦੀ ਛਾਤੀ ਦਾ ਨਿਸ਼ਾਨਾ ਸੇਧੀ ਬੈਠਾ ਸੀ। ਉਹਨੇ ਹਉਂਕਦਿਆਂ ਹਫ਼ਦਿਆਂ ਕਿਹਾ, "ਹੁਣ ਜੇ ਭਲਾ ਤੈਨੂੰ ਗੋਲੀ ਮਾਰ ਕੇ ਤੇਰੀ ਲੋਥ ਸੋਨਾਈ ਵਿਚ ਤੋਰ ਦਿਆਂ, ਫੇਰ ?"

ਭੋਗ ਰਾਮ ਨੇ ਗਿੜਗਿੜਾਂਦਿਆਂ ਕਿਹਾ, "ਮੈਨੂੰ ਮਾਫ਼ੀ ਦੇ ਦੇ, ਧਨੰਜੈ।"

ਧਨੰਜੈ ਗੱਜਿਆ, "ਕਾਇਰਾ, ਸ਼ਰਮ ਨਹੀਂ ਆਉਂਦੀ ? ਸਾਡੇ ਵਰਗੇ ਬੰਦੇ ਨਰ-ਹੱਤਿਆ ਨਹੀਂ ਕਰਦੇ ਹੁੰਦੇ। ਕਰ ਵੀ ਨਹੀਂ ਸਕਦੇ। ਪਰ ਤੇਰੇ ਵਰਗੇ ਬੰਦਿਆਂ ਦਾ ਹੀ ਹੱਤਿਆ ਕਰਨ ਨੂੰ ਜੀਅ ਕਰਦਾ ਹੈ। ਫੇਰ ਵੀ ਕਰ ਨਹੀਂ ਸਕਦੇ। ਤੁਹਾਡੇ ਵਿਚ ਦਲੇਰੀ ਨਹੀਂ ਹੈ। ਕਾਇਰ।"

ਪਿੰਡ ਦੇ ਬੰਦਿਆਂ ਨੇ ਉਸੇ ਵੇਲੇ ਭੋਗ ਰਾਮ ਤੇ ਦੋਹਾਂ ਗੁੰਡਿਆਂ ਨੂੰ ਮੁਸ਼ਕਾਂ ਦੇ ਕੇ ਨੂੜ ਲਿਆ। ਸਵੇਰੇ ਪੁਲਿਸ ਨੂੰ ਖ਼ਬਰ ਕੀਤੀ। ਆਬਕਾਰੀ ਵਿਭਾਗ ਦੇ ਬੰਦੇ ਵੀ ਆ ਗਏ।

ਆਬਕਾਰੀ ਵਿਭਾਗ ਵਾਲਿਆਂ ਨੇ ਪਹਿਲਾਂ ਧਨੰਜੈ ਤੋਂ ਹੀ ਪੁੱਛਿਆ, "ਬੋਰੀਆਂ ਦੀ ਪੜਤਾਲ ਕੀਤੀ ਸੀ ?"

ਧਨੰਜੈ ਨੇ ਜੁਆਬ ਦਿੱਤਾ, "ਨਹੀਂ ਕੀਤੀ।"

"ਤਾਂ ਫੇਰ ਕਬਜ਼ਾ ਕਿਉਂ ਕੀਤਾ ਏ ?"

ਅਫ਼ਸਰ ਦੀ ਗੱਲ ਬਾਤ ਦਾ ਢੰਗ ਹੀ ਕੁਝ ਵੱਖਰਾ ਸੀ। ਇੰਜ ਜਾਪਿਆ ਜਿਵੇਂ ਉਹ ਭੋਗ ਰਾਮ ਦੇ ਪੱਖ ਵਿਚ ਹੈ। ਉਹਨੇ ਬੜੀ ਨਿਮਰਤਾ ਨਾਲ ਕਿਹਾ, "ਸਰਕਾਰ ਦੀ ਗ੍ਰਿਹ ਰੱਖਿਆ ਬਾਹਿਨੀ, ਤੇ ਸਾਡੀ ਸ਼ਾਂਤੀ ਸੈਨਾ ਦੋਵੇਂ ਇਕੋ ਹੀ ਚੀਜ਼ ਹਨ। ਸਾਡੇ ਨੇਮ ਅਨੁਸਾਰ ਜਿਸ ਬੰਦੇ ਉਤੇ ਸ਼ੱਕ ਹੋਵੇ ਉਹ ਰਾਤ ਨੂੰ ਪਿੰਡ ਅੰਦਰ ਨਹੀਂ ਵੜ ਸਕਦਾ। ਅੱਧੀ ਰਾਤ ਨੂੰ, ਇਹਨਾਂ ਦਾ ਸੀਮਿੰਟ ਲਿਆਉਣ ਦਾ ਕੀ ਮਤਲਬ ਹੈ ? ਤੇ ਇਹ ਸੀਮਿੰਟ ਕਿਸ਼ਤੀ ਉਤੇ ਲਿਆਏ ਹਨ। ਦੋ ਆਦਮੀਆਂ ਦੇ ਹੱਥਾਂ ਵਿਚ ਡਾਂਗਾਂ ਤੇ ਇਕਦੀ ਜੇਬ ਵਿਚ ਪਸਤੌਲ ਕਾਹਦੇ ਲਈ ਪਾਇਆ ਹੋਇਆ ਸੀ ?"

ਅਫ਼ਸਰ ਚੁੱਪ ਕਰ ਗਿਆ। ਲੋਕਾਂ ਨੂੰ ਬੜੀ ਘਬਰਾਹਟ ਹੋਈ। ਸਾਰਿਆਂ ਨੇ ਮੰਗ ਕੀਤੀ ਕਿ ਵਲਾਇਤੀ ਮਿੱਟੀ ਦੀਆਂ ਬੋਰੀਆਂ ਦੀ ਤਲਾਸ਼ੀ ਸਭ ਦੇ ਸਾਹਮਣੇ ਲਈ ਜਾਏ। ਬੋਰੀਆਂ ਦੀ ਖ਼ਾਨਾ ਤਲਾਸ਼ੀ ਕੀਤੀ ਗਈ। ਦੋ ਬੋਰੀਆਂ ਵਿਚੋਂ ਅਫ਼ੀਮ ਦੀਆ ਦੋ ਪੋਟਲੀਆਂ ਨਿਕਲੀਆਂ। ਅਫ਼ਸਰ ਅਫ਼ੀਮ ਤੋਲਣਾ ਨਹੀਂ ਸੀ ਚਾਹੁੰਦਾ। ਉਹ ਕਹਿੰਦਾ ਸੀ ਉਹਨਾਂ ਕੋਲ ਤੋਲਣ ਲਈ ਤਕੜੀ ਵੱਟੇ ਆਦਿ ਨਹੀਂ ਹਨ। ਪਰ ਲੋਕਾਂ ਨੇ ਇਕ ਨਿੱਕੀ ਤਕੜੀ ਵੀ ਲਿਆ ਕੇ ਫੜਾ ਦਿੱਤੀ। ਅਫ਼ੀਮ ਤੋਲੀ ਗਈ। ਇਕ ਕਿਲੋ ਸੀ। ਭੋਗ ਰਾਮ ਤੇ ਉਹਦੇ ਨਾਲ ਦੇ ਦੋਏ ਗੁੰਡੇ ਗ੍ਰਿਫ਼ਤਾਰ ਕਰ ਲਏ ਗਏ। ਸ਼ਹਿਰ ਵਿਚ ਚਲਾਣ ਕੀਤਾ ਗਿਆ। ਇਸ ਘਟਨਾ ਨਾਲ ਸੋਨਾਈਪਰੀਆ ਦੇ ਲੋਕ ਹੋਰ ਤਿੱਖੇ ਹੋ ਗਏ ਸਨ। ਸਾਰੇ ਇਸੇ ਘਟਨਾ ਦੀ ਚਰਚਾ ਕਰਦੇ ਫਿਰਦੇ ਸਨ। ਧਨੰਜੈ ਇਸ ਘਟਨਾ ਦਾ ਵੀਰ ਯੋਧਾ ਬਣ ਗਿਆ ਸੀ। ਤੇ ਭੋਗ ਰਾਮ ਦੀ ਬਦਨਾਮੀ, ਹਨੇਰੀ ਵਾਂਗ ਫੈਲ ਗਈ ਸੀ। ਉਂਜ ਤਾਂ ਲੋਕਾਂ ਨੇ ਪਹਿਲਾਂ ਵੀ ਸੁਣਿਆ ਸੀ ਕਿ ਭੋਗ ਰਾਮ ਕਾਲਾ ਵਪਾਰ ਕਰਦਾ ਹੈ, ਪਰ ਮੂੰਹ ਪਾੜ ਕੇ ਕਹਿਣ ਦਾ ਹੌਸਲਾ ਨਹੀਂ ਸੀ ਪੈਂਦਾ ਕਿਉਂਕਿ ਸੋਨਾਈ ਦੇ ਇਲਾਕੇ ਵਿਚ ਭੋਗ ਰਾਮ ਹੀ ਧਨਾਢ ਬੰਦਾ ਹੈ। ਉਹਦੀ ਪਹੁੰਚ ਏਨੀ ਹੈ ਕਿ ਜਿਸ ਦਾ ਨੁਕਸਾਨ ਉਹ ਕਰਨਾ ਚਾਹੇ ਕਰ ਸਕਦਾ ਹੈ। ਤੇ ਪਿੰਡ ਵਿਚ ਬਹੁਤੇ ਲੋਕ ਉਹਦੇ ਕਰਜ਼ਾਈ ਵੀ ਹਨ। ਪਰ ਹੁਣ ਲੋਕ ਦੱਬੀ ਜ਼ਬਾਨ ਨਾਲ ਗੱਲਾਂ ਕਰਨ ਲਗ ਪਏ ਸਨ। ਉਂਜ ਉਹਦੇ ਸਾਹਮਣੇ ਬਹੁਤੇ ਲੋਕ ਸਿਰ ਨੀਵਾਂ

ਕਰਕੇ ਹੀ ਗੱਲ ਕਰਦੇ ਸਨ। ਨਾਲੇ ਹੁਣ ਤਾਂ ਉਹਨੇ ਕਿੱਡਾ ਵੱਡਾ ਮਹਿਲ ਵਰਗਾ ਘਰ ਵੀ ਉਸਾਰ ਲਿਆ ਹੈ। ਆਮ ਲੋਕ ਤਾਂ ਉਹਦੇ ਘਰ ਪੈਰ ਪਾਉਂਦਿਆਂ ਹੀ ਡਰਦੇ ਹਨ।

ਭੋਗ ਰਾਮ ਸੱਤ ਦਿਨ ਹਵਾਲਤ ਵਿਚ ਰਿਹਾ। ਸਾਰੇ ਮਾਮਲੇ ਨੇ ਬੁਰੀ ਤਰ੍ਹਾਂ ਮੋੜ ਖਾਧਾ ਸੀ। ਭਾਵ ਇਹ ਕਿ ਕਾਨੂੰਨ ਦੇ ਪੰਨਿਆਂ ਵਿਚ ਤਾਂ ਭੋਗ ਰਾਮ ਉਤੇ 'ਬ੍ਰਹਸਪਤੀ' ਦੀ ਕਿਰਪਾ ਦ੍ਰਿਸ਼ਟੀ ਹੋ ਗਈ ਸੀ, ਪਰ ਜਦੋਂ ਪਿੰਡ ਵਾਲਿਆਂ ਦੀਆਂ ਗਵਾਹੀਆਂ ਭੁਗਤੀਆਂ ਤਾਂ ਉਹਦੀ ਹਾਲਤ ਬੜੀ ਪਤਲੀ ਹੋ ਗਈ। ਉਹਨੂੰ ਦੋ ਸਾਲਾਂ ਦੀ ਕੈਦ ਹੋ ਗਈ। ਬਾਕੀ ਦੋ ਜਣਿਆਂ ਨੂੰ ਛੇ ਛੇ ਮਹੀਨੇ ਦੀ ਕੈਦ ਹੋਈ। ਕਿਉਂਕਿ ਵਲਾਇਤੀ ਮਿੱਟੀ ਦੇ ਮਾਲਕ ਉਹ ਨਹੀਂ, ਭੋਗ ਰਾਮ ਹੀ ਸੀ। ਜੇਲ ਜਾਣ ਤੋਂ ਪਹਿਲਾਂ ਤਰੂ ਲਤਾ ਤੇ ਬੱਚੇ ਉਸ ਨਾਲ ਮੁਲਾਕਾਤ ਕਰਨ ਆਏ। ਉਹਦੀਆਂ ਅੱਖਾਂ ਵਿਚ ਹੰਝੂ ਨਹੀਂ ਸਨ। ਚਿਹਰੇ ਉਤੇ ਦ੍ਰਿੜ੍ਹਤਾ ਸੀ। ਇੰਜ ਜਾਪਦਾ ਸੀ ਜਿਵੇਂ ਪਿੰਜਰੇ ਵਿਚ ਤਾੜਿਆ ਸ਼ੇਰ ਬਦਲਾ ਲੈਣ ਲਈ, ਮਾਰ ਦੇਣ ਵਾਸਤੇ ਬਾਹਰ ਝਾਕ ਰਿਹਾ ਹੋਵੇ। ਤਰੂ ਲਤਾ ਰੋ ਪਈ। ਭੋਗ ਰਾਮ ਦੀਆਂ ਗੱਲਾਂ ਤੇ ਉਹਦੇ ਚਿਹਰੇ ਦੇ ਹਾਵਾਂ ਭਾਵਾਂ ਤੋਂ ਸਾਫ਼ ਦਿਸਦਾ ਸੀ ਕਿ ਭਵਿੱਖ ਵਿਚ ਉਹਦੇ ਸੁਧਰਨ ਦੀ ਕੋਈ ਆਸ ਨਹੀਂ। ਉਹਨੇ ਜੇਲ ਜਾਣ ਤੋਂ ਪਹਿਲਾਂ, ਬੈਂਕ ਦੀ ਚੈੱਕ ਬੁਕ ਦੇ ਕੁਝ ਪੰਨਿਆਂ ਉਤੇ ਦਸਖ਼ਤ ਕਰਕੇ ਆਪਣੇ ਮਸੇਰ ਮੁਕਟਾ ਨੂੰ ਫੜਾਂਦਿਆਂ ਕਿਹਾ, "ਇਹ ਕਰਾਸ ਚੈੱਕ ਸਾਂਭ ਲੈ। ਦੋ ਵਰ੍ਹੇ ਘਰ ਦੀ ਪੂਰੀ ਨਿਗਰਾਨੀ ਰਖੀਂ। ਜੇ ਪੈਸੇ ਟਕੇ ਦੀ ਤੰਗੀ ਹੋਵੇ ਜਾਂ ਹੋਰ ਕੋਈ ਤਕਲੀਫ਼ ਹੋਵੇ ਤਾਂ ਤੋੜੀ ਜਾਂ ਮਨਤ ਫੂਕਨ ਨੂੰ ਰਤਾ ਦਸ ਦੇਈਂ, ਉਹ ਆਪੇ ਹੀ ਸਾਰਾ ਪ੍ਰਬੰਧ ਕਰ ਦੇਣਗੇ।"

ਇਸ ਘਟਨਾ ਦਾ ਬਸੰਤੀ ਨੂੰ ਭਾਵੇਂ ਪੂਰੀ ਤਰ੍ਹਾਂ ਪਤਾ ਨਹੀਂ ਸੀ ਲਗਿਆ, ਪਰ ਉਹ ਵਿਚਲੀ ਸਾਰੀ ਗੱਲ ਚੰਗੀ ਤਰ੍ਹਾਂ ਸਮਝ ਗਈ ਸੀ। ਭਾਬੀ ਬਾਰੇ ਉਹਨੂੰ ਬੜਾ ਦੁਖ ਸੀ। ਪਰ ਉਹ ਕਿਹੜੀ ਅਜਿਹੀ ਨਵੀਂ ਗੱਲ ਕਹਿ ਸਕਦੀ ਸੀ ਜਿਸ ਨਾਲ ਭਾਬੀ ਦੇ ਮਨ ਨੂੰ ਤਸੱਲੀ ਦੇ ਸਕੇ ? ਏਨਾ ਅਪਮਾਨ ਤੇ ਬਦਨਾਮੀ ਸਹਿ ਸਕੇ, ਤਰੂ ਲਤਾ ਵੀ ਕਿਸ ਮੂੰਹ ਨਾਲ ਦਰਗਿਆਲ ਆ ਕੇ ਆਪਣੇ ਦੁਖੜੇ ਸੁਣਾ ਸਕੇਗੀ ? ਬਸੰਤੀ ਵੀ ਉਹਨੂੰ ਮੋਰਾਪੁਰੋਂ ਬੁਲਾਉਣ ਲਈ ਕਿਵੇਂ ਜਾਵੇ ? ਉਹਨੂੰ ਤਾਂ ਭੋਗ ਰਾਮ ਦੀ ਭੈਣ ਕਹਾਉਣਾ ਵੀ ਬੁਰਾ ਲੱਗਣ ਲੱਗ ਪਿਆ ਸੀ। ਉਹਨੇ ਸੋਚਿਆ ਕਿ ਹੁਣ ਉਮਰ ਭਰ, ਮੁੜ ਪੇਕਿਆਂ ਦੇ ਘਰ ਜਾਣਾ, ਸ਼ਾਇਦ ਉਹਦੇ ਭਾਗਾਂ ਵਿਚ ਹੀ ਨਹੀਂ ਸੀ ਲਿਖਿਆ। ਏਨੇ ਦੁਖ ਵਿਚ ਵੀ ਧਨੰਜੇ ਨੂੰ ਯਾਦ ਕਰਕੇ ਤੇ ਲੋਕਾਂ ਦੇ ਮੂੰਹੋਂ ਉਹਦੀ ਵਡਿਆਈ ਸੁਣ ਕੇ ਉਸ ਦੇ ਮਨ ਵਿਚ ਜਿਵੇਂ ਬਿਜਲੀ ਲਿਸ਼ਕ ਪਈ। ਬਸੰਤੀ ਨੂੰ ਮੁੜ ਫ਼ਿਕਰਾਂ ਵਿਚ ਪੈ ਗਈ ਵੇਖ ਕੇ ਭਾਗੀਰਥ ਬੁੱਢਾ ਵੀ ਚਿੰਤਾ ਵਿਚ ਡੁਬ ਗਿਆ। ਇਕ ਦਿਨ ਉਹਨੇ ਆਪੇ ਹੀ ਕਿਹਾ।

"ਬਸੰਤੀ, ਪੁੱਤਰ, ਭਰਾ ਬਾਰੇ ਬਹੁਤਾ ਸੋਚਣਾ ਫ਼ਜ਼ੂਲ ਹੈ। ਉਸ ਨੂੰ ਹਾਲਾਤ ਨੇ ਹੀ ਖ਼ਰਾਬ ਕੀਤਾ ਹੈ। ਜੇ ਭਰਾ ਮਾੜਾ ਹੋ ਗਿਆ ਤਾਂ ਕੀ ਲੋਕੀਂ ਭੈਣ ਨੂੰ ਵੀ ਮਾੜੀ ਸਮਝਣ ਲਗ ਪੈਣਗੇ ? ਇਹੋ ਤੇਰਾ ਘਰ ਹੈ। ਅਸੀਂ ਵੀ ਤੇਰੇ ਮਾਪੇ ਹਾਂ। ਜੇ ਅਸੀਂ ਭੈੜੇ ਹੋਈਏ ਜਾਂ ਤੈਨੂੰ ਭੈੜਾ ਸਮਝੀਏ, ਤੈਨੂੰ ਤਾਂ ਤਦ ਹੀ ਬੁਰਾ ਲਗਣਾ ਚਾਹੀਦਾ ਹੈ ਨਾ।"

ਬੁੱਢੇ ਦੀ ਗੱਲ ਸੁਣ ਕੇ ਬਸੰਤੀ ਦਾ ਮਨ ਟਿਕ ਗਿਆ। ਇੰਜ ਲੱਗਿਆ ਜਿਵੇਂ ਸਾਰੀ ਦੁਨੀਆਂ ਵਿਚ, ਸਭ ਤੋਂ ਸਿਆਣਾ ਗਿਆਨਵਾਨ ਬੰਦਾ ਉਹੋ ਹੀ ਹੈ। ਬੁੱਢੇ ਨੂੰ ਉਸ ਵਚਨ ਤਾਂ ਦੇ ਦਿੱਤਾ ਕਿ ਹੁਣ ਉਹ ਇਹਨਾਂ ਗੱਲਾਂ ਦਾ ਦੁਖ ਨਹੀਂ ਮਨਾਏਗੀ, ਪਰ ਮਨ ਦੇ ਸ਼ੱਕ ਨੂੰ ਨਹੀਂ ਦਬਾ ਸਕੀ, ਤੇ ਪੁੱਛ ਲਿਆ, "ਪਿਤਾ ਜੀ ਮੈਨੂੰ ਇਕ ਗੱਲ ਸਮਝ ਨਹੀਂ ਪੈ ਰਹੀ, ਕੀ ਉਹ ਤੁਸੀਂ ਸਮਝਾ ਦਿਓਗੇ ?"

"ਦੱਸ ਬੇਟੀ ?"

"ਭੋਗ ਰਾਮ ਮੇਰਾ ਬੜਾ ਖ਼ਿਆਲ ਰਖਦੇ ਹੁੰਦੇ ਹਨ। ਮੇਰਾ ਵਿਆਹ ਕਰਕੇ, ਤੋਰਨ ਵੇਲੇ ਵੀ ਉਹਨਾਂ ਨੂੰ ਬੜਾ ਦੁਖ ਹੋਇਆ ਸੀ। ਘਰੇ ਉਹਨਾਂ ਦਾ ਚਿਤ ਨਹੀਂ ਸੀ ਲਗਦਾ। ਮੇਰੇ ਵਿਧਵਾ ਹੋਣ ਵੇਲੇ ਤੇ ਮੇਰੇ ਬੱਚੇ ਦੀ ਮੌਤ ਵੇਲੇ ਵੀ ਉਹਨਾਂ ਨੂੰ ਮੇਰੇ ਜਿੰਨਾ ਹੀ ਦੁੱਖ ਹੋਇਆ ਸੀ। ਉਹਨਾਂ ਦਾ ਮਨ ਬੜਾ ਹੀ ਕੋਮਲ ਹੈ। ਪਰ ਉਹੋ ਭੋਗ ਰਾਮ ਨਾਲ ਦੀ ਨਾਲ ਅਜਿਹੇ ਭੈੜੇ ਕੰਮ ਕਿਉਂ ਕਰਦਾ ਰਿਹਾ ਏ ? ਕੀ ਇਹਦਾ ਮਤਲਬ ਇਹ ਨਹੀਂ ਕਿ ਕਿਸੇ ਵੀ ਬੰਦੇ ਉਤੇ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ ?"

ਪ੍ਰਸ਼ਨ ਦਾ ਰੰਗ ਢੰਗ ਵੇਖ ਕੇ ਚਾਰੇ ਕੂਟਾਂ ਘੁੰਮਿਆ ਫਿਰਿਆ ਤੇ ਚਹੁੰ ਦਿਸ਼ਾਵਾਂ ਦੀਆ ਗੱਲਾਂ ਬਾਤਾਂ ਜਾਨਣ ਵਾਲਾ ਭਾਗੀਰਥ ਕਾਨੂੰਗੋ ਵੀ ਦੁਬਿਧਾ ਵਿਚ ਪੈ ਗਿਆ। ਉਸ ਸੋਚਿਆ ਕਿ ਸਾਰੀ ਉਮਰ ਦੁਖ ਮੁਸੀਬਤਾਂ ਸਹਿਣ ਕਰਕੇ ਹੀ ਕੁੜੀ ਦੀ ਸਮਝ ਏਨੀ ਡੂੰਘੀ ਹੋ ਗਈ ਏ। ਉਹ ਅਸਲੀ ਸੱਚ ਲੱਭ ਰਹੀ ਹੈ। ਪਰ ਏਥੇ 'ਪਰਮ-ਪੁਰਖ' ਤੋਂ ਬਿਨਾ ਹੋਰ ਕਿਹੜੀ ਸ਼ੈ ਅਸਲੀ ਸੱਚ ਹੋ ਸਕਦੀ ਹੈ ? ਬੁੱਢੇ ਨੇ ਧੀਮੀ ਆਵਾਜ਼ ਵਿਚ ਜੁਆਬ ਦਿੱਤਾ, "ਬੇਟੀ, ਇਸ ਸਿਆਣੀ ਉਮਰ ਵਿਚ ਵੀ ਮੈਂ ਤੇਰੇ ਪ੍ਰਸ਼ਨ ਦਾ ਠੀਕ ਉੱਤਰ ਨਹੀਂ ਦੇ ਸਕਾਂਗਾ। ਮੈਨੂੰ ਕਿੰਨਾ ਕੁ ਏਡਾ ਗਿਆਨ ਏ ? ਪਰਮਾਤਮਾ ਉਤੇ ਭਰੋਸਾ ਹੈ, ਇਸ ਲਈ ਕਦੇ ਕਦੇ ਸੋਚਦਾ ਹਾਂ ਕਿ ਜੀਵਨ ਵਿਚ ਸ਼ਾਇਦ ਮੈਂ ਵਧੇਰੇ ਗ਼ਲਤੀਆਂ ਨਹੀਂ ਕੀਤੀਆਂ। ਪੋਥੀ ਪੱਤਰਾ ਪੜ੍ਹਿਆ ਕਰ, ਪੁੱਤਰ ਮਨ ਦੇ ਸਾਰੇ ਸ਼ੰਕੇ ਸ਼ਾਸਤਰ ਹੀ ਦੂਰ ਕਰ ਸਕਦਾ ਹੈ। ਇਹ ਸਾਰੇ ਦੁਖ ਕਸ਼ਟ ਵੀ ਦੂਰ ਕਰ ਦਿੰਦਾ ਹੈ।"

"ਪੜ੍ਹਿਆ ਕਰਾਂਗੀ। ਪਰ ਅਜੇ ਮੇਰਾ ਮਨ ਬੜਾ ਬੇਚੈਨ ਹੈ।"

"ਮੈਨੂੰ ਸਾਰੀ ਗੱਲ ਦਾ ਪਤਾ ਹੈ, ਬੇਟੀ। ਹਰ ਆਦਮੀ ਦੇ ਦੋ ਮਨ ਹੁੰਦੇ ਹਨ। ਇਸ ਲਈ ਜਿਹੜਾ ਬੰਦਾ ਸਦਾ ਕੋਲ ਵੀ ਰਹਿੰਦਾ ਹੋਵੇ ਉਹਦਾ ਮਨ ਸਮਝਣਾ ਵੀ ਮੁਸ਼ਕਲ ਹੋ ਜਾਂਦਾ ਹੈ। ਜ਼ਮੀਨ ਵਿਚ ਕਈ ਕਿਲੋਮੀਟਰ ਪੁਟਾਈ ਕਰਕੇ ਹੀ ਧਰਤੀ ਵਿਚੋਂ ਕੋਲਾ ਤੇ ਤੇਲ ਲਭਦਾ ਹੈ, ਪਰ ਮਨੁੱਖ ਦੇ ਮਨ ਦੀ ਡੂੰਘਾਈ ਤਕ ਪਹੁੰਚਣਾ ਬੜਾ ਮੁਸ਼ਕਲ ਹੈ। ਇਨਸਾਨ ਦੇ ਦੋ ਮਨ ਹੋਣ ਕਰਕੇ ਹੀ ਇਕ ਆਦਮੀ ਦੀ ਦੂਜੇ ਪ੍ਰਤੀ ਏਨੀ ਉਤਸੁਕਤਾ ਹੁੰਦੀ ਹੈ। ਮਨੁੱਖ ਵਿਚ ਗੁਣ ਔਗੁਣ ਘੁਲੇ-ਮਿਲੇ ਹੁੰਦੇ ਹਨ। ਨਿਰਮੂਲ ਆਦਮੀ ਕੋਈ ਨਹੀਂ ਹੁੰਦਾ। ਬਹੁਤ ਬੁਰੇ ਆਦਮੀ ਵਿਚ ਵੀ ਕੁਝ ਚੰਗੇ ਗੁਣ ਹੁੰਦੇ ਹਨ। ਕਾਤਲ ਬੰਦੇ ਨੂੰ ਵੀ ਕਦੇ ਨਾ ਕਦੇ ਸਾਧਾਰਨ ਬੀਮਾਰੀ ਨਾਲ ਪਸ਼ੂ ਨੂੰ ਵੀ ਮਰਦਿਆਂ ਵੇਖ ਕੇ ਰੋਣ ਆ ਸਕਦਾ ਹੈ। ਇਸ ਲਈ ਮੈਂ ਸੋਚਦਾ ਹਾਂ ਕਿ ਚੰਗੇ ਗੁਣਾਂ ਨਾਲੋਂ ਜਦੋਂ ਭੈੜੇ ਔਗਣ ਵਧ ਜਾਂਦੇ ਹਨ ਤਾਂ ਆਦਮੀ ਦੇਸ਼ ਲਈ ਕਲੰਕ ਬਣ ਜਾਂਦਾ ਹੈ। ਉਹ ਆਪੇ ਹੀ ਬਰਬਾਦ ਹੋਣ ਦਾ ਰਾਹ ਚੁਣ ਲੈਂਦਾ ਹੈ। ਭੋਗ ਰਾਮ ਨਾਲ ਵੀ ਇੰਜ ਹੀ ਹੋਇਆ ਹੈ। ਇਸ ਕਰਕੇ ਬੇਟੀ, ਮਨ ਨੂੰ ਸਥਿਰ ਰਖਣ ਲਈ ਪਰਮਾਤਮਾ ਉਤੇ ਭਰੋਸਾ ਰਖਣਾ ਚਾਹੀਦਾ ਹੈ। ਵਾਸ਼ਨਾ, ਲੋਭ ਤੇ ਮੋਹ ਦੀ ਤਾਂ ਕੋਈ ਹੱਦ ਹੀ ਨਹੀਂ। ਇਸੇ ਲਈ ਮਨੁੱਖ ਸੁਖੀ ਨਹੀਂ। ਇਸੇ ਲਈ ਸ਼ਾਸਤਰਾਂ ਦਾ ਕਥਨ ਏਨਾ ਅਮੁੱਲਾ ਹੈ। ਨਿਸ਼ਕਾਮ ਭਗਤੀ ਨਾਲ ਆਤਮਾ ਨੂੰ ਭਗਵਾਨ ਵਿਚ ਲੀਨ ਕਰਨ ਨਾਲ ਹੀ ਮਨੁੱਖ ਨੂੰ ਪੂਰੀ ਸ਼ਾਂਤੀ ਮਿਲ ਸਕਦੀ ਹੈ। ਇੰਜ ਮਨ ਇਕਾਗਰ ਹੁੰਦਾ ਹੈ। ਹਉਮੈ ਮਿਟ ਜਾਂਦੀ ਹੈ। ਜੀਭਾ ਨੂੰ ਮੁਕਤੀ ਪ੍ਰਾਪਤ ਹੁੰਦੀ ਹੈ। ਇਸ ਕਰਕੇ ਖ਼ਿਆਲ ਆਉਂਦਾ ਹੈ ਕਿ ਜਿਹੜੀ ਦੇਣ ਸਾਨੂੰ ਸ਼ੰਕਰ ਮਾਧਵ ਦੇ ਗਏ ਹਨ, ਉਹੋ ਜਿਹੀ, ਅੱਜ ਪੰਜ ਸੌ ਵਰ੍ਹੇ ਬਾਅਦ ਵੀ ਆਸਾਮ ਦਾ ਕੋਈ ਨੇਤਾ ਜਾਂ ਧਰਮ ਗੁਰੂ ਨਹੀਂ ਦੇ ਸਕਿਆ। ਮੈਨੂੰ ਤਾਂ ਇਸ ਗੱਲ ਉਤੇ ਸ਼ੱਕ ਹੈ ਕਿ ਉਹਨਾਂ ਦੀ ਅਮੁੱਲੀ ਸਿੱਖਿਆ ਦਾ ਮਹੱਤਵ ਵੀ ਇਹਨਾਂ ਨੇ ਸਮਝਿਆ ਹੈ ਜਾਂ ਨਹੀਂ।"

ਇਹ ਸਾਰੀਆਂ ਗੱਲਾਂ ਜਿਵੇਂ ਭਾਗੀਰਥ ਆਪਣੇ ਆਪ ਨੂੰ ਹੀ ਕਹਿ ਗਏ ਸਨ। ਇਸੇ ਕਰਕੇ ਬਸੰਤੀ ਦਾ ਉਥੇ ਹੋਣਾ ਵੀ ਉਹਨਾਂ ਨੂੰ ਵਿਸਰ ਗਿਆ ਤੇ ਉਹ ਇਕ ਦੋਹਾ ਗੁਣਗੁਣਾਉਣ ਲਗ ਪਏ :

ਕਰਮਤ ਵਿਸ਼ਵਾਸ ਜਾਰ
ਹੀਆ ਤੋ ਥਕਾਂਤ ਹਰੀ
ਅਤਿਸ਼ਯ ਦੂਰ ਹੋਤ ਤਾਰ।
ਦੂਰਤ ਵਿਦੂਰ ਹੋਂਤ
ਅਹੰਕਾਰ ਥਾਕੰਤੇਪੋ
ਸਾਕਸ਼ਤੇ ਕ੍ਰਿਸ਼ਨ ਕੋ, ਪਾਵੇ,
ਸ੍ਰਵਣ ਕੀਰਤਨ ਧਰਮ ਜਾਰ।

ਜਿਸ ਨੂੰ ਕਰਮ ਵਿਚ ਵਿਸ਼ਵਾਸ ਹੈ ਉਹਦੀ ਅੰਤਰ ਆਤਮਾ ਵਿਚ ਹਰੀ ਦਾ ਵਾਸਾ ਹੈ। ਜਿਸ ਦੇ ਹਿਰਦੇ ਵਿਚ ਹੰਕਾਰ ਨਹੀਂ ਹੈ, ਉਹੋ ਪ੍ਰਤੱਖ ਕ੍ਰਿਸ਼ਨ ਨੂੰ ਪ੍ਰਾਪਤ ਕਰਦਾ ਹੈ ਤੇ ਕੀਰਤਨ ਸੁਣਨਾ ਹੀ ਉਹਦਾ ਧਰਮ ਹੈ।)

ਬਸੰਤੀ ਦਾ ਮਨ ਸ਼ਾਂਤ ਹੋ ਕੇ ਟਿਕ ਗਿਆ। ਅਚਾਨਕ ਘਰ ਤੀਰਥ ਵਰਗਾ ਲਗਣ ਲਗ ਪਿਆ। ਉਹ ਪਿਤਾ ਜੀ ਦੇ ਕੋਲੋਂ ਚਲੀ ਗਈ। ਨਿਗਾਹ ਟਿਕਾ ਕੇ ਸਾਹਮਣੇ ਵਹਿੰਦੀ ਸੋਨਾਈ ਨੂੰ ਵੇਂਹਦੀ ਰਹੀ। ਸਿਆਲ ਦੀ ਰੁੱਤ ਵਿਚ ਸੋਨਾਈ ਹੌਲੀ ਹੌਲੀ ਵਹਿ ਰਹੀ ਸੀ। ਉਸ ਵਿਚ ਪਹਿਲਾਂ ਵਾਲਾ ਉਛਾਲ ਨਹੀਂ ਸੀ ਰਿਹਾ। ਪਾਣੀ ਬਲੌਰ ਵਾਂਗ ਲਿਸ਼ਕ ਰਿਹਾ ਹੈ। ਇਹ ਵੀ ਸੋਨਾਈ ਦਾ ਇਕ ਨਵਾਂ ਰੂਪ ਹੈ। ਇਸ ਰੂਪ ਦੀ ਆਪਣੀ ਹੀ ਵਡਿਆਈ ਹੈ। ਸੋਨਾਈ ਦਾ ਇਹ ਰੂਪ ਮੋਹ-ਰਹਿਤ, ਪਰ ਗਿਆਨ ਵਰਧਕ ਹੈ। ਮਾਘ ਮਹੀਨੇ ਦਾ ਹੱਡੀਂ ਵੜਣ ਵਾਲਾ ਪਾਲਾ ਤੇ ਅਗਲੇ ਪਾਰ ਖੜੋਤੇ ਸੁੱਕੇ ਰੁੱਖ਼, ਸੋਨਾਈ ਦੇ ਇਸ ਰੂਪ ਨੂੰ ਰਤਾ ਵੀ ਮੈਲਾ ਨਹੀਂ ਕਰ ਸਕੇ।

ਇਕ ਦਿਨ ਭਨਿਤਾ ਨੇ ਕਿਹਾ, "ਤੂੰ ਹਰ ਵੇਲੇ ਚਿੱਟੇ ਕਪੜੇ ਪਾਈ ਰਖਦੀ ਏਂ, ਇਸ ਨਾਲ ਤੇਰੇ ਪਿਤਾ ਜੀ ਦਾ ਮਨ ਬੜਾ ਦੁਖੀ ਰਹਿੰਦਾ ਏ। ਕਹਿੰਦੇ ਨੇ, ਅਜਿਹੇ ਕਪੜੇ ਪਾਉਣ ਨਾਲ ਤੇਰਾ ਦੁਖ ਹੋਰ ਵਧਦਾ ਏ। ਸੁਖ ਦੁਖ ਦੀ ਜੜ ਤਾਂ ਮਨ ਵਿਚ ਹੁੰਦੀ ਏ। ਅਜਿਹੇ ਕਪੜਿਆਂ ਨਾਲ ਤੇਰਾ ਮਨ ਪਹਿਲਾਂ ਨਾਲੋਂ ਵਧੇਰੇ ਉਦਾਸ ਹੁੰਦਾ ਜਾਏਗਾ। ਜੇ ਤੂੰ ਪਾਰੂਲ ਵਰਗੇ ਹੀ ਕਪੜੇ ਪਹਿਨੇਂਗੀ ਤਾਂ ਹੀ ਸਾਡਾ ਮਨ ਖ਼ੁਸ਼ ਹੋਵੇਗਾ। ਜੁਆਨ ਜਹਾਨ ਕੁੜੀ ਦੇ, ਅਜਿਹੇ ਕਪੜੇ ਪਾਏ ਸਾਥੋਂ ਕਦੋਂ ਝੱਲੇ ਜਾਂਦੇ ਨੇ ?"

ਅਗਲੇ ਦਿਨ ਤੋਂ ਹੀ ਬਸੰਤੀ ਨਿੱਕੇ ਨਿੱਕੇ ਫੁੱਲਾਂ ਵਾਲਾ 'ਰਿਹਾ' (ਅਸਾਮ ਦਾ, ਸਰੀਰ ਦੇ ਉਤਲੇ ਭਾਗ ਉਤੇ ਪਹਿਨਣ ਵਾਲਾ ਕਪੜਾ) ਤੇ ਜ਼ਰੀ ਕਿਨਾਰੀ ਵਾਲਾ ਪਟਕਾ ਪਹਿਨਣ ਲਗ ਪਈ। ਪਾਰੂਲ ਵਾਂਗ ਵਾਲ ਵਾਹੁਣ ਲਗ ਪਈ। ਹੁਣ ਉਹਦੇ ਵਿਧਵਾ ਹੋਣ ਦੀ ਇਕੋ ਨਿਸ਼ਾਨੀ ਰਹਿ ਗਈ ਸੀ ਕਿ ਉਸ ਮੱਥੇ ਉਤੇ ਬਿੰਦੀ ਨਹੀਂ ਸੀ ਲਾਈ ਹੋਈ।

ਮਾਰਚ ਦੇ ਪਹਿਲੇ ਹਫ਼ਤੇ ਭਾਗੀਰਥ ਕਾਨੂੰਗੋ, ਆਪਣੀ ਪੈਨਸ਼ਨ ਲੈਣ ਸ਼ਹਿਰ ਗਏ। ਪੈਨਸ਼ਲ ਦੇ ਪੈਸਿਆਂ ਵਿਚੋਂ 'ਸ੍ਰੀ ਸ਼ੰਕਰ ਵਾਕਿ ਅੰਮ੍ਰਿਤ' ਨਾਂ ਦੀ ਵੱਡੀ ਸਾਰੀ ਪੋਥੀ ਤੇ ਇਕ 'ਰਤਨਾਵਲੀ' ਖ਼ਰੀਦ ਲਿਆਏ। ਇਕ 'ਨਾਮਘੋਸ਼ਾ' (ਆਸਾਮ ਦੇ ਸੰਤ ਕਵੀ ਸ੍ਰੀ ਮਾਧਵ ਦੇਵ ਦਾ ਗੀਤ ਕਾਵਿ) ਘਰ ਹੀ ਪਿਆ ਸੀ। ਨਾਲ ਹੀ ਉਹਨਾਂ ਅਸਮੀ ਦਾ ਸ਼ਬਦ ਕੋਸ਼ ਵੀ ਖ਼ਰੀਦ ਲਿਆਂਦਾ। ਦੋਏ ਪੁਸਤਕਾਂ ਤੇ ਸ਼ਬਦ ਕੋਸ਼ ਬਸੰਤੀ ਨੂੰ ਦੇ ਦਿੱਤਾ। ਹੌਲੀ ਹੌਲੀ ਬਸੰਤੀ ਦੇ ਚਿਹਰੇ ਉਤੇ ਰੌਣਕ ਆਉਣ ਲਗ ਪਈ।

ਘਰ ਵਿਚ ਕੋਈ ਵੀ ਉਸ ਨੂੰ, ਕਿਸੇ ਕੰਮ ਨੂੰ ਨਹੀਂ ਸੀ ਕਹਿੰਦਾ। ਉਹ ਦੋਏ ਵੇਲੇ, ਜਦੋਂ ਵਿਹਲੀ ਹੁੰਦੀ ਤਾਂ ਪੋਥੀਆਂ ਪੜ੍ਹਦੀ ਰਹਿੰਦੀ, ਪਰ ਬਾਕੀ ਸਾਰਾ ਸਮਾਂ ਵਿਧਵਾ ਹੋਣ ਤੋਂ ਪਹਿਲਾਂ ਦੇ ਦਿਨਾਂ ਵਾਂਗ ਹੀ ਉਤਸ਼ਾਹ ਨਾਲ, ਘਰ ਦਾ ਕੰਮ ਕਾਰ ਕਰਾਉਣ ਲਗ ਪੈਂਦੀ। ਬਸੰਤੀ ਦੀ ਇਹ ਹਾਲਤ ਵੇਖ ਕੇ ਸਾਰਾ ਟੱਬਰ ਹੀ ਖ਼ੁਸ਼ ਰਹਿਣ ਲਗ ਪਿਆ। ਨਿਘਰਦੇ ਜਾਂਦੇ ਘਰ ਵਿਚ ਜਿਵੇਂ ਮੁੜ ਜਾਨ ਪੈ ਗਈ। ਬਸੰਤੀ ਪਾਰੂਲ ਦੇ ਨਾਲ ਪਿੰਡ ਵਿਚ ਵੀ ਆਉਣ ਜਾਣ ਲਗ ਪਈ 'ਭਾਉਨਾ' ਤੇ 'ਸੁਬਾਹ' ਵਰਗੀਆਂ ਧਾਰਮਕ ਸਭਾਵਾਂ ਵਿਚ ਵੀ ਉਹ ਚਲੀ ਜਾਂਦੀ।

ਇਕ ਦਿਨ ਉਹ ਤਰੂ ਲਤਾ ਦੀ ਖ਼ਬਰ ਲੈਣ ਲਈ ਵੀ ਚਲੀ ਗਈ। ਇੰਜ ਹੀ ਪਾਭਚਿਲਾ ਵਾਲੀ ਮਾਸੀ ਕੋਲ ਵੀ ਹੋ ਆਉਂਦੀ। ਪਰ ਫੇਰ ਵੀ ਮਨ ਦੀ ਹਾਲਤ ਹਮੇਸ਼ਾ ਇਕੋ ਤਰ੍ਹਾਂ ਦੀ ਹੀ ਰਹਿੰਦੀ।

ਦਿਨ ਪਿਛੋਂ ਰਾਤ ਆ ਜਾਂਦੀ ਹੈ। ਬਸੰਤੀ ਲਈ ਅਰਥ ਸਖਣੀਆਂ ਤਾਰੀਖ਼ਾਂ ਅਗਾਂਹ ਵਧਦੀਆਂ ਰਹਿੰਦੀਆਂ ਹਨ। ਵਧਦੀਆਂ ਹੋਈਆਂ ਤਾਰੀਖ਼ਾਂ ਮਹੀਨਾ ਮੁਕਾ ਦਿੰਦੀਆਂ ਹਨ। ਨਵਾਂ ਮਹੀਨਾ ਨਵੀਂ ਮਹਿਮਾ ਵਿਖਾਂਦਾ ਹੈ। ਛੇ ਰੁੱਤਾਂ ਦਾ ਮੁੜ ਮੁੜ ਆਉਂਦਾ ਗੇੜ ਚੱਕਰ ਸੋਨਾਈਪਰੀਆ ਲੋਕਾਂ ਨੂੰ ਸਦਾ ਨਵਾਂ ਨਰੋਇਆ ਤੇ ਬੇਅੰਤ ਉਤਸ਼ਾਹ ਦਿੰਦਾ ਹੈ। ਕਈ ਰੁੱਤਾਂ ਵਿਚ ਵਿਆਹ ਹੁੰਦੇ ਹਨ। ਫੇਰ ਕਿਸੇ ਰੁੱਤ ਵਿਚ ਬਹੂ ਪਹਿਲੀ ਸੰਤਾਨ ਦਾ ਮੂੰਹ ਵੇਂਹਦੀ ਹੈ। ਕਿਸੇ ਦੇ ਦਿਲ ਵਿਚ ਸ਼ਾਇਦ ਪਿਆਰ ਦਾ ਅੰਕੁਰ ਫੁਟਦਾ ਹੈ। ਸੁਖੀ ਭਵਿੱਖ ਲਭਦੀ, ਕਲੱਮ ਕੱਲੀ, ਨਿਰਾਸ਼ਾ ਵਿਚ ਡੁੱਬੀ ਤੇ ਜਵਾਨੀ ਦੀ ਸੁਭਾਵਕ ਚਾਲ ਨੂੰ ਸਮਾਜਕ ਨੀਤੀ ਮੂਜਬ ਬੰਨ੍ਹਦੀ ਹੋਈ ਬਸੰਤੀ ਨੂੰ, ਦਿਹ ਤੇ ਮਨ ਨੂੰ ਸ਼ਾਂਤ ਕਰਨ ਲਈ ਇਸ ਤੋਂ ਵੱਖਰੀ ਤਰ੍ਹਾਂ ਦੀ ਕਲਪਨਾ ਦੇ ਸਹਾਰੇ ਹੀ ਜਿਊਣਾ ਪੈ ਰਿਹਾ ਹੈ। ਪਾਰੂਲ ਤੇ ਪੁਤਲੀ ਨਾਲ ਰਲ ਮਿਲ ਕੇ, ਭਨਿਤਾ ਤੇ ਭਾਗੀਰਥ ਦੀ ਸ਼ਰਧਾ ਭਗਤੀ ਕਰਦਿਆਂ ਉਹਨਾਂ ਕੋਲੋਂ ਮੋਹ ਪਿਆਰ ਲੈ ਕੇ ਆਪਣੇ ਆਪ ਨੂੰ ਘਰੇਲੂ ਕੰਮਾਂ ਧੰਦਿਆਂ ਵਿਚ ਲਾ ਕੇ ਤੇ ਮਨ ਨੂੰ ਬੰਨ੍ਹ ਕੇ ਸ਼ਾਸਤਰ ਸਿੱਖਿਆ ਵਿਚ ਲੀਨ ਰਖਦਿਆਂ ਹੀ, ਉਹ ਸੁਖੀ ਹੋਣਾ ਚਾਹੁੰਦੀ ਹੈ।

ਦੋ ਸਾਲ ਬੀਤ ਗਏ। ਦੋ ਵਰ੍ਹਿਆਂ ਵਿਚ ਦੋ ਫਗਣ, ਦੋ ਬਰਸਾਤਾਂ ਤੇ ਦੰਦ ਕੜਿੱਕਾ ਵਜਾ ਦੇਣ ਵਾਲੇ ਦੋ ਸਿਆਲ ਲੰਘ ਗਏ। ਬਹੁਤ ਸਾਰੇ ਦਿਨ ਜਵਾਨ ਤੀਵੀਂਆਂ ਲਈ ਬੜੇ ਲੰਮੇ ਹੁੰਦੇ ਹਨ। ਬਸੰਤੀ ਲਈ ਤਾਂ ਸਭੋ ਦਿਨ ਹੀ ਪਹਾੜ ਬਣ ਜਾਂਦੇ ਹਨ। ਇਕ ਸਾਰ ਲਕੀਰ ਦੀ ਫ਼ੀਕੀਰੀ ਵਾਲਾ ਜੀਵਨ ਉਹਨੂੰ ਦੁਖੀ ਕਰਦਾ ਹੈ। ਪਿਆਰ, ਮੁਹੱਬਤ, ਲੋਕਾਂ ਦੇ ਮੂੰਹੋਂ ਸੁਣੀ ਵਡਿਆਈ, ਤੇ ਇਸ ਤੋਂ ਵਧੇਰੇ ਪੋਥੀਆਂ ਪੜ੍ਹ ਕੇ ਸਮਝ ਨਾ ਆਉਣ ਵਾਲੇ ਤੱਤਾਂ ਤੋਂ ਵੀ, ਉਹ ਬੜੀ ਬੇਜ਼ਾਰ ਹੋ ਗਈ ਹੈ। ਤ੍ਰੇਲ ਦੇ ਤੁਪਕੇ ਮੋਤੀ ਬਣ

ਘਾਹ ਦੀ ਪੱਤੀ ਦੀ ਵੀ ਆਪਣੀ ਇਕ ਹੋਂਦ ਹੁੰਦੀ ਹੈ, ਪਰ ਉਸ ਦੀ ਕੋਈ ਹੋਂਦ ਨਹੀਂ। ਉਹ ਜੀਵਨ ਦੀ ਹੋਂਦ ਦੇ ਮਾਣ ਨਾਲ ਹੀ ਕਿਉਂ ਨਹੀਂ ਜਿਊਂ ਸਕਦੀ ? ਉਸ ਕੋਲੋਂ ਕੋਈ ਵੀ ਆਪਣੇ ਵਲ ਤਰਸ ਨਾਲ ਤੱਕਦਾ ਝੱਲਿਆਂ ਨਹੀਂ ਜਾਂਦਾ। ਉਹ ਰਾਹ ਲੱਭ ਰਹੀ ਹੈ। ਘਰ ਵਿਚ ਰਹਿੰਦਿਆਂ ਵੀ ਉਹਨੂੰ ਕਠੋਰ ਵੈਰਾਗ ਦਾ ਹੀ ਰਾਹ ਸਾਹਮਣੇ ਨਜ਼ਰੀਂ ਆਉਂਦਾ ਹੈ।

## ਉੱਨੀ

ਦੋ ਵਰ੍ਹਿਆਂ ਵਿਚ ਬੜਾ ਕੁਝ ਬਦਲ ਗਿਆ ਹੈ। ਸੋਨਾਈ ਪਾਰ ਵਾਲੀ ਪੱਕੀ ਸੜਕ ਢੀਂਗ ਬਜ਼ਾਰ ਤਕ ਪਹੁੰਚ ਗਈ ਹੈ। ਰੋਜ਼ ਦੋ ਬੱਸਾਂ ਚਲਦੀਆਂ ਹਨ। ਲੋਕਾਂ ਦੇ ਮਨ ਜਟਿਲ ਹੋ ਗਏ ਹਨ। ਲੋਕ ਸਵਾਰਥੀ ਬਣ ਚੁੱਕੇ ਹਨ। ਨੂੰਹਾਂ ਧੀਆਂ ਦੀ, ਨਵੀਂ ਭਾਂਤ ਦੀ ਬਦਨਾਮੀ ਹੋਣ ਲਗ ਪਈ ਹੈ। ਪੰਚਾਇਤੀ ਰਾਜ ਹੋ ਗਿਆ ਹੈ। ਪੰਚਾਇਤ ਦੇ ਮੈਂਬਰ ਤੇ ਸਰਪੰਚ ਚੁਣਨ ਲਈ ਪਿੰਡ ਵਿਚ ਗੁਟਬੰਦੀ ਤੇ ਝਗੜੇ ਵਧਣ ਲਗ ਪਏ ਹਨ। ਲੋਕ ਡਾਂਗੋ-ਸੋਟੀ ਹੋਣ ਲਗ ਪਏ ਹਨ। ਪਿੰਡ ਵਿਚ ਵੈਰ ਵਿਰੋਧ ਵਧਣ ਕਰਕੇ ਗੁਟਬੰਦੀ ਹੋਰ ਵਧਦੀ ਜਾਂਦੀ ਹੈ। ਦੱਖਣ ਪਾਰ ਦੇ ਇਲਾਕੇ ਵਾਂਗ ਉੱਤਰ ਪਾਰ ਵਲ ਵੀ ਹੁਣ ਫੁੱਟ ਪੈਰ ਪਾ ਗਈ ਹੈ। ਭਲੇ ਬੰਦਿਆਂ ਦੀਆਂ ਕਹੀਆਂ ਗੱਲਾਂ ਲੋਕ ਹੁਣ ਨਹੀਂ ਮੰਨਦੇ।

ਪਾਭਚਿਲਾ ਦੇ ਸਰਕਾਰੀ ਹਸਪਤਾਲ ਵਿਚ ਐਮ. ਬੀ. ਬੀ. ਐਸ. ਡਾਕਟਰ ਆ ਗਏ ਹਨ। ਸੋਨਾਈ ਦੇ ਮੱਛੀਆਂ ਫੜਨ ਵਾਲੇ ਸਾਰੇ ਹੀ ਖੱਤੇ ਸਰਕਾਰ ਨੇ ਹਜ਼ਾਰਾਂ ਰੁਪਏ ਉਤੇ ਨੀਲਾਮ ਕਰ ਦਿਤੇ ਹਨ। ਬਾਹਰੋਂ ਆਏ, ਨਵੇਂ ਢੰਗ ਨਾਲ ਮੱਛੀਆਂ ਫੜਨ ਵਾਲੇ ਬੰਦਿਆਂ ਨੇ, ਸੋਨਾਈਪਰੀਆ ਮਛੇਰਿਆਂ ਦੀ ਰੋਜ਼ੀ ਮਾਰ ਦਿਤੀ ਹੈ।

ਸੋਨਾਈਪਰੀਆ ਲੋਕ ਗੱਲਾਂ-ਬਾਤਾਂ ਹੀ ਹੋਰ ਤਰ੍ਹਾਂ ਕਰਨ ਲਗ ਪਏ ਹਨ। ਕੰਮ ਦਾ ਢੰਗ ਵੀ ਕੁਝ ਬਦਲ ਗਿਆ ਹੈ। ਸ਼ਹਿਰੋਂ ਰੋਜ਼ਾਨਾ ਅਖ਼ਬਾਰ ਆਉਣ ਲਗ ਪਏ ਹਨ। ਲੋਕ ਪਿੰਡ ਦੀ ਹੱਟੀ ਦੇ ਸਾਹਮਣੇ ਬਣੀ ਲਾਇਬਰੇਰੀ ਮੂਹਰੇ ਤੇ ਸਕੂਲ ਦੇ ਵਿਹੜੇ ਵਿਚ ਬੈਠ ਕੇ ਅਖ਼ਬਾਰ ਪੜ੍ਹਦੇ ਹਨ। ਸਾਰੇ ਲੋਕ ਐਮ. ਐਲ. ਏ. ਤੇ ਮੰਤਰੀਆਂ ਦੇ ਨਾਂ ਵੀ ਜਾਣ ਗਏ ਹਨ। ਸੋਨਾਈਪਰੀਆ ਇਲਾਕੇ ਵਿਚ ਬਹੁਤੇ ਲੋਕਾਂ ਨੂੰ ਰਾਜਨੀਤੀ ਦੇ ਦਾਅ-ਪੇਚ ਸਮਝ ਆਉਣ ਲਗ ਪਏ ਹਨ। ਜੇ ਪਰਚਿਲਤ ਬੋਲੀ ਵਿਚ ਕਹੀਏ ਤਾਂ ਇੰਜ ਕਹਾਂਗੇ ਕਿ ਸੋਨਾਈ ਪਾਰ 'ਪਾਲਟਿਕਸ' ਆ ਗਿਆ ਹੈ।

ਬਣ ਨਹੀਂ ਕਿਰਦੇ, ਸਗੋਂ ਹੰਝੂਆਂ ਵਾਂਗ ਡਿਗਦੇ ਹਨ। ਸਰਘੀ ਵੇਲੇ ਕਿਰਨਾਂ ਵਿਚੋਂ ਭਵਿੱਖ ਦੇ ਰੰਗ ਨਹੀਂ ਝਲਕਦੇ। ਸੂਰਜ ਛਿਪਣ ਸਮੇਂ ਦੇ ਪੀਲੇ ਬੱਦਲਾਂ ਵਿਚੋਂ 'ਹੇਂਗੁਲ ਹਾਇਤਲ' (ਪੇਂਡੂ ਘਰੇਲੂ ਉਦਯੋਗ ਰਾਹੀਂ ਤਿਆਰ ਕੀਤੇ ਅਨੇਕ ਰੰਗ) ਦੇ ਰੰਗ ਝਰ ਝਰ ਕੇ, ਉਹਦੇ ਮਨ ਦੀ ਵਾਸ਼ਨਾ, ਦਿਹ ਦੀ ਤ੍ਰਿਪਤੀ, ਤੇ ਫੇਰ ਸੁੰਨੀਆਂ ਰਾਤਾਂ ਦੀਆਂ ਮੂਕ ਕਾਮਨਾਵਾਂ ਵਿਚ ਰਚਮਿਚ ਕੇ ਇਹਨਾਂ ਨੂੰ ਬਹੁਰੰਗੀਆਂ ਨਹੀਂ ਬਣਾਉਂਦੇ।

ਹੌਲੀ ਹੌਲੀ ਬਸੰਤੀ ਦਾ ਮਨ ਡਾਵਾਂਡੋਲ ਹੋਣ ਲਗ ਪਿਆ ਹੈ। ਉਹ ਮੁੜ ਚਿੱਟੇ ਕਪੜੇ ਪਹਿਨਣ ਲਗ ਪਈ ਹੈ। ਉਸ ਘਰ ਦਾ ਕੰਮ ਧੰਦਾ ਕਰਨਾ ਵੀ ਛੱਡ ਦਿੱਤਾ ਹੈ। ਜਦੋਂ ਚਿੱਤ ਮੰਨਦਾ ਹੈ ਤਾਂ ਕਦੇ ਪੋਥੀ ਵੀ ਪੜ੍ਹ ਲੈਂਦੀ ਹੈ, ਪਰ ਪਹਿਲਾਂ ਵਾਂਗ ਨਹੀਂ ਪੜ੍ਹਦੀ। 'ਨਾਮ ਘਰ' ਵਿਚ 'ਭਾਉਨਾ' ਵੇਖਣ ਵੀ ਹੁਣ ਉਹ ਨਹੀਂ ਜਾਂਦੀ। ਉਥੇ ਜਾ ਕੇ ਉਹਨੂੰ ਇੰਜ ਜਾਪਣ ਲਗ ਪੈਂਦਾ ਹੈ ਜਿਵੇਂ ਉਹਦਾ ਦੁਖ ਪਹਿਲਾਂ ਨਾਲੋਂ ਵਧ ਗਿਆ ਹੋਵੇ। 'ਆਈ ਨਾਮ' (ਦੇਵੀ ਸਾਹਮਣੇ ਗਾਇਆ ਜਾਣ ਵਾਲਾ ਇਸਤਰੀਆਂ ਦਾ ਇਕ ਭਜਨ) ਵਿਚ ਕੀਰਤਨ ਦਾ ਬੰਦ ਹੀ ਵਖੋ ਵੱਖਰੀਆਂ ਸੁਰਾਂ ਵਿਚ ਗਾਇਆ ਜਾਂਦਾ ਹੈ। ਇਕ ਦੋ ਬੰਦ ਪੜ੍ਹ ਕੇ ਹੀ ਉਸ ਉਤੇ ਚਰਚਾ ਹੋਣ ਲਗ ਪੈਂਦੀ ਹੈ। ਪੁੱਤਰ ਦੇ ਦੁਖੜੇ ਵਿਖ ਬੇਨਤੀਆਂ ਕਰਦੀ ਯਸ਼ੋਧਾ ਮਾਤਾ ਦੀ ਗੱਲ ਸੁਣ ਕੇ ਪਿਆਰੀਆਂ ਮਾਵਾਂ ਦੀਆਂ ਅੱਖਾਂ ਗਿੱਲੀਆਂ ਹੋ ਜਾਂਦੀਆਂ ਹਨ। ਗੋਪੀਆਂ ਦੇ ਪ੍ਰੇਮ ਰਸ ਦੀ ਵਾਰਤਾ ਸੁਣ ਰਹੀਆਂ, ਇਕੱਠੀਆਂ ਹੋ ਕੇ ਬੈਠੀਆਂ 'ਗੋਪੀਆਂ' ਦੇ ਮਨ ਟਿਕਾਣਿਓਂ ਹਿੱਲ ਜਾਂਦੇ ਹਨ। ਇਹ ਸਭ ਕੁਝ ਵੇਂਹਦਿਆਂ ਤੇ ਸੁਣਦਿਆਂ ਬਸੰਤੀ ਦਾ ਦੁਖ ਹੋਰ ਡੂੰਘਾ ਹੋ ਜਾਂਦਾ ਹੈ।

ਜਿਵੇਂ ਜਿਵੇਂ ਸਮਾਂ ਬੀਤਦਾ ਗਿਆ, ਬਸੰਤੀ ਬਾਹਰ ਅੰਦਰ ਨਿਕਲਣੋਂ ਵੀ ਹਟ ਗਈ। ਦਿਹਲੀ ਉਤੇ ਬੈਠ ਕੇ ਸੋਨਾਈ ਵਲ ਵੇਂਹਦਿਆਂ, ਸੋਚਾਂ ਵਿਚ ਡੁੱਬੀ ਰਹਿੰਦੀ ਹੈ। ਕਿਸੇ ਨਾਲ ਗੱਲ ਨਹੀਂ ਕਰਦੀ। ਭਨਿਤਾ ਤੇ ਭਾਗੀਰਥ ਚਿੰਤਾ ਵਿਚ ਪਏ ਰਹਿੰਦੇ ਹਨ। ਸੋਨਾਈ ਦੀ ਗੋਦੀ ਵਿਚ ਵਰਖਾ ਰੁੱਤ ਸ਼ੁਰੂ ਹੋ ਗਈ। ਸਾਰੀ ਪ੍ਰਕਿਰਤੀ ਮਹਿਕ ਪਈ ਹੈ ; ਟਹਿਕਣ ਲਗ ਪਈ ਹੈ। ਨਿੱਕੀ ਜਿਹੀ ਸੋਨਾਈਪਰੀਆ 'ਬਾਲੀ-ਮਾਂਹੀ' ਚਿੜੀ ਵੀ, ਸਾਥੀ ਮਿਲ ਜਾਣ ਕਰਕੇ ਮਨ ਦੇ ਉਤਸ਼ਾਹ ਨਾਲ ਏਧਰ-ਓਧਰ ਉਡਾਰੀਆਂ ਮਾਰਦੀ ਫਿਰਦੀ ਹੈ। ਪਾਣੀ ਵਿਚ ਟੁੱਭੀ ਮਾਰ ਕੇ, ਠੰਢੀ ਹੋ ਜਾਂਦੀਂ ਹੈ। ਮੱਛੀਆਂ ਵੀ ਆਂਡੇ ਦੇ ਰਹੀਆਂ ਹਨ। ਨਰ ਮੱਛੀਆਂ ਦੇ ਸਰੀਰ ਉਤੇ ਚਰਬੀ ਚੜ੍ਹ ਗਈ ਹੈ। ਸੋਨਾਈ ਨੂੰ ਲੋਹੜੇ ਦੀ ਜੁਆਨੀ ਚੜ੍ਹੀ ਹੈ। ਬਸੰਤੀ ਦੇ ਕੰਢਿਆਂ ਤਕ ਭਰੇ ਜੋਬਨ ਨੂੰ ਧੱਕਾ ਲੱਗਿਆ ਹੈ। ਸੋਨਾਈਪਰੀਆ ਪ੍ਰਕਿਰਤੀ ਤੇ ਸੋਨਾਈਪਰੀਆ ਲੋਕ ਉਹਨੂੰ ਭੁੱਲ ਗਏ ਹਨ। ਉਹਨੂੰ ਜਾਪਦਾ ਹੈ ਕਿ ਸਿਵਿਆਂ ਵਿਚ ਉਗਣ ਵਾਲੀ ਤੁੱਛ

ਭਾਗੀਰਥ ਬੁੱਢਾ ਪੈਨਸ਼ਨੀਆਂ ਦੀ ਇਕ ਸੰਸਥਾ ਦਾ ਪ੍ਰਧਾਨ ਬਣ ਗਿਆ ਹੈ। ਇਹਨਾਂ ਦੋ ਸਾਲਾਂ ਵਿਚ ਹੀ ਉਹਨਾਂ ਨੇ ਪਾਰੂਲ ਤੇ ਪੁਤਲੀ ਦਾ ਵਿਆਹ ਵੀ ਕਰ ਦਿਤਾ ਹੈ। ਹੁਣ ਘਰ ਵਿਚ ਸਿਰਫ਼ ਬੁੱਢਾ ਬੁੱਢੀ ਤੇ ਬਸੰਤੀ ਹੀ ਰਹਿੰਦੇ ਹਨ। ਮਥਰੇ ਦਾ ਛੋਟਾ ਭਰਾ ਨੰਦੇਸ਼ਵਰ ਬਚਪਨ ਤੋਂ ਹੀ ਸ਼ਹਿਰ ਪੜ੍ਹਦਾ ਰਿਹਾ ਸੀ। ਹੁਣ ਉਹਨੇ ਓਵਰਸੀਅਰੀ ਪਾਸ ਕਰਕੇ ਇਕ ਹੋਰ ਜ਼ਿਲੇ ਵਿਚ ਨੌਕਰੀ ਕਰ ਲਈ ਹੈ। ਉਹ ਵੀ ਹੁਣ ਤਕ ਘਰੋਂ ਬਾਹਰ ਹੀ ਰਿਹਾ ਹੈ। ਉਹਨੂੰ ਅੱਗੋਂ ਵੀ ਸੋਨਾਈਪਰੀਆ ਬਣਨ ਦੀ ਕੋਈ ਲੋੜ ਨਹੀਂ ਪੈਣੀ।

ਜੇਲ ਤੋਂ ਆ ਕੇ ਭੋਗ ਰਾਮ ਨੇ ਆਪਣਾ ਖੁਲ੍ਹਾ ਤੇ ਆਲੀਸ਼ਾਨ ਮਕਾਨ ਹੁਣੇ ਜਿਹੇ ਬਣੇ ਸਮੂਹ ਉੱਨਤ ਕੇਂਦਰ ਨੂੰ, ਕਈ ਸੌ ਰੁਪਏ ਮਹੀਨੇ ਕਿਰਾਏ ਉਤੇ ਦੇ ਦਿਤਾ ਹੈ। ਆਪ ਉਹਨੇ ਇਕ ਘਰ ਸ਼ਹਿਰ ਵਿਚ ਬਣਾ ਲਿਆ ਹੈ। ਆਪਣੇ ਪੈਸਿਆਂ ਨਾਲ ਉਹਨੇ ਸ਼ਹਿਰ ਵਿਚ ਇਕ ਚੌਲਾਂ ਦਾ ਕਾਰਖ਼ਾਨਾ ਵੀ ਖ਼ਰੀਦ ਲਿਆ ਹੈ ਤੇ ਕਪੜੇ ਦੀ ਦੁਕਾਨ ਵੀ ਖੋਲ੍ਹ ਲਈ ਹੈ। ਤਰੂ ਲਤਾ ਨੂੰ ਵੀ ਉਹ ਸ਼ਹਿਰ ਲੈ ਗਿਆ। ਉਹਨਾਂ ਨੇ ਸੋਨਾਈਪਰੀਆ ਜੀਵਨ ਉਂਜ ਹੀ ਤਿਆਗ ਦਿਤਾ ਸੀ।

ਚਾਰ ਚੁਫੇਰ ਹੋ ਰਹੀਆਂ ਇਹਨਾਂ ਤਬਦੀਲੀਆਂ ਬਾਰੇ ਬਸੰਤੀ ਨੇ ਲੋਕਾਂ ਦੇ ਮੂੰਹੋਂ ਹੀ ਗੱਲਾਂ ਸੁਣੀਆਂ ਸਨ। ਜਦੋਂ ਦੀਆਂ ਉਸ ਦੀਆਂ ਨਣਦਾਂ ਵਿਆਹੀਆਂ ਗਈਆਂ ਹਨ, ਉਸ ਪਿਛੋਂ ਉਹਨੇ ਕਦੇ ਆਂਢ ਗੁਆਂਢ ਦੇ ਲੋਕਾਂ ਨੂੰ ਵਿਖਾਲੀ ਨਹੀਂ ਦਿਤੀ। ਭਾਗੀਰਥ ਕਾਨੂੰਗੋ ਦੇ ਘਰ ਦਾ ਬਹੁਤ ਬੁਰਾ ਹਾਲ ਹੋਇਆ ਪਿਆ ਹੈ। ਬਸੰਤੀ ਦਾ ਰੰਗ ਪੀਲਾ ਹੋ ਗਿਆ। ਉਹਦੀਆਂ ਖ਼ੂਬਸੂਰਤ ਅੱਖਾਂ ਦੀ ਜੋਤ ਦੁਖ ਦੀ ਪੀੜ ਨਾਲ ਧੁੰਦਲਾ ਗਈਆਂ। ਪੱਥਰ ਵਿਚ ਉੱਕਰੀ ਹੋਈ ਮੂਰਤੀ ਵਾਂਗ ਉਹਦੀ ਦੇਹ, ਜਿਵੇਂ ਕਿਸੇ 'ਕਾਲੇ ਪਹਾੜ' (ਕਿਵਦੰਤੀ ਦਾ ਜ਼ਾਲਮ ਲੁਟੇਰਾ) ਨੇ ਕਾਲੀ ਲੱਕੜ ਦੇ ਬੁੱਤ ਵਾਂਗ ਬਣਾ ਦਿਤੀ ਹੈ। ਦੋ ਸਾਲ ਬਸੰਤੀ ਦਾ ਏਹੋ ਹਾਲ ਰਿਹਾ। ਇੰਜ ਜਿਊਣ ਦਾ ਜਿਵੇਂ ਉਹਨੂੰ ਅਭਿਆਸ ਜਿਹਾ ਹੋ ਗਿਆ ਸੀ। ਉਹ ਦੂਜਿਆਂ ਨੂੰ ਆਪਣਾ ਦੁਖ ਦੱਸ ਕੇ ਉਹਨਾਂ ਦੀ ਹਮਦਰਦੀ ਦੀ ਪਾਤਰ ਨਹੀਂ ਸੀ ਬਣਨਾ ਚਾਹੁੰਦੀ। ਇਸ ਗੱਲ ਨੂੰ ਉਹ ਜ਼ਿੰਦਗੀ ਦੀ ਸਭ ਤੋਂ ਵੱਡੀ ਸਾਧਨਾ ਸਮਝਣ ਲਗ ਪਈ ਸੀ। ਉਹਦੇ ਮੰਦੇ ਭਾਗਾਂ ਦੀਆਂ ਦੁਰਘਟਨਾਵਾਂ ਨੇ ਉਹਨੂੰ ਸਵੈਮਾਨ ਦਾ ਗਿਆਨ ਕਰਾਇਆ ਹੈ। ਪਰ ਇਕ ਦਿਨ ਅਚਾਨਕ ਹੀ ਸਭ ਕੁਝ ਜਿਵੇਂ ਉਲਟ ਪੁਲਟ ਗਿਆ। ਇਕ ਤੀਵੀਂ ਮਨਬੜੀ ਦੇ ਕਾਰਨ ਹੀ ਬਸੰਤੀ ਦੇ ਮਨ ਵਿਚ ਇਕ ਨਵੀਂ ਕਾਮਨਾ ਜਾਗੀ। ਉਹਦਾ ਮਨ ਟਹਿਕ ਪਿਆ। ਮਿੱਟੀ ਦੀ ਗੋਦੀ ਵਿਚ ਫਲਿਆ ਫੁੱਲਿਆ ਲਹੂ ਮਾਸ ਦੀ ਔਰਤ ਦਾ ਮਨ ਜੋ ਹੋਇਆ......।

# ਵੀਹ

ਮਨਬੜੀ, ਦਰਗਿਆਲ ਤੋਂ ਦੋ ਕੁ ਕਿਲੋਮੀਟਰ ਦੂਰ, ਦੋਈਚਕਲਾ ਪਿੰਡ ਵਿਚ ਰਹਿੰਦੀ ਹੈ। ਚਾਰ ਬੱਚਿਆਂ ਦੀ ਮਾਂ ਹੈ। ਮਰਦ ਬੀਮਾਰ ਹੈ ਤੇ ਸਾਰਾ ਦਿਨ ਘਰ ਹੀ ਮੰਜਾ ਮੱਲੀ ਪਿਆ ਰਹਿੰਦਾ ਹੈ। ਘਰ ਦੀ ਕਬੀਲਦਾਰੀ ਦਾ ਸਾਰਾ ਭਾਰ ਮਨਬੜੀ ਦੇ ਸਿਰ ਹੀ ਪਿਆ ਹੋਇਆ ਹੈ। ਪਹਿਲਾਂ ਉਹ ਉੱਤਮ ਅਧਿਕਾਰ ਦੇ ਘਰ ਝੋਨਾ ਛੜਦੀ ਤੇ ਭਾਂਡੇ ਮਾਂਜਦੀ ਹੁੰਦੀ ਸੀ। ਆਪਣੇ ਪਿੰਡੋਂ ਅਧਿਕਾਰ ਦਾ ਘਰ ਦੂਰ ਹੋਣ ਕਰਕੇ ਹੀ ਉਹਨੂੰ ਉਥੋਂ ਕੰਮ ਛਡਣਾ ਪਿਆ ਸੀ।

ਪਾਰੂਲ ਤੇ ਪੁਤਲੀ ਦੇ ਵਿਆਹ ਹੋ ਜਾਣ ਮਗਰੋਂ ਭਾਗੀਰਥ ਕਾਨੂੰਗੋ ਦੇ ਘਰ ਦਾ ਕੰਮ ਧੰਧਾ ਇਕੱਲੀ ਭਨਿਤਾ ਕੋਲੋਂ ਨਹੀਂ ਸੀ ਹੁੰਦਾ। ਬਸੰਤੀ ਦਾ ਚਿੱਤ ਕਰਦਾ ਤਾਂ ਕੋਈ ਕੰਮ ਕਰ ਲੈਂਦੀ, ਨਹੀਂ ਕਿਸੇ ਕੰਮ ਨੂੰ ਵੀ ਹੱਥ ਨਹੀਂ ਸੀ ਲਾਉਂਦੀ। ਇਸੇ ਕਰਕੇ ਕਾਨੂੰਗੋ ਨੇ ਮਨਬੜੀ ਨੂੰ ਰਖ ਲਿਆ ਸੀ। ਮਨਬੜੀ ਨੂੰ ਤਨਖਾਹ ਮਿਲਦੀ ਹੈ। ਜਿਹੜਾ ਕੰਮ ਧੰਦਾ ਉਹ ਅਧਿਕਾਰ ਦੇ ਘਰ ਕਰਦੀ ਹੁੰਦੀ ਸੀ, ਉਹੋ ਏਥੇ ਕਰਨਾ ਪੈਂਦਾ ਹੈ। ਪਰ ਝੋਨਾ ਆਦਿ ਨਹੀਂ ਛੜਦੀ। ਦੋ ਗਊਆਂ ਦੀ ਧਾਰ ਕੱਢਦੀ ਹੈ, ਵਾੜਾ ਸੰਭਰਦੀ ਹੈ ਤੇ ਭਾਂਡੇ ਮਾਂਜ ਲੈਂਦੀ ਹੈ। ਜੇ ਵਕਤ ਮਿਲ ਜਾਏ ਤਾਂ ਸਬਜ਼ੀ-ਭਾਜੀ ਵੀ ਚੀਰ ਦਿੰਦੀ ਹੈ। ਉਹ ਸੂਰਜ ਚੜ੍ਹਨੋਂ ਪਹਿਲਾਂ ਹੀ ਆ ਜਾਂਦੀ ਹੈ। ਦੁਪਹਿਰ ਦੀ ਰੋਟੀ ਕਾਨੂੰਗੋ ਦੇ ਘਰ ਹੀ ਖਾਂਦੀ ਹੈ ਤੇ ਸੂਰਜ ਛਿਪਣੋਂ ਪਹਿਲਾਂ ਹੀ ਦੋਈਚਕਲਾ ਪਰਤ ਜਾਂਦੀ ਹੈ। ਕਾਨੂੰਗੋ ਤੇ ਭਨਿਤਾ ਨੂੰ ਉਹ ਬੜੀ ਚੰਗੀ ਲਗਦੀ ਹੈ। ਜੋ ਕੁਝ ਉਹ ਚਾਹੁੰਦੀ ਹੈ ਉਹ ਉਸ ਨੂੰ ਮਿਲ ਜਾਂਦਾ ਹੈ। ਉਹਦੇ ਆਉਣ ਮਗਰੋਂ ਹੀ ਬਸੰਤੀ ਦੇ ਚਿਹਰੇ ਉਤੇ ਹਾਸੇ ਦੀ ਝਲਕ ਦਿੱਸਣ ਲੱਗੀ ਹੈ। ਮਨਬੜੀ ਨੇ ਉਹਦੇ ਮਨ ਦਾ ਸੱਖਣਾਪਣ ਜਿਵੇਂ ਪੂਰ ਦਿੱਤਾ ਹੈ।

ਮਨਬੜੀ, ਬਸੰਤੀ ਨੂੰ ਆਪਣੇ ਪਿੰਡ ਦੀਆਂ ਗੱਲਾਂ ਸੁਣਾਉਂਦੀ ਹੈ। ਮਨਬੜੀ ਚਾਰੇ ਕੰਨੀਓਂ ਪੂਰੀ ਹੈ। ਸਾਧਾਰਨ ਜਿਹੀ ਗੱਲ ਵੀ ਉਹਦੀ ਜੀਭ ਉਤੇ ਆ ਕੇ ਖੰਡ-ਮਿਸ਼ਰੀ ਬਣ ਜਾਂਦੀ ਹੈ। ਤੇ ਗੱਲਾਂ ਵੀ ਉਹ ਅੰਤਾਂ ਦੀਆਂ ਕਰਦੀ ਹੈ। ਨਿੱਤ ਉਸ ਕੋਲ ਸੁਣਾਉਣ ਲਈ ਕੋਈ ਨਾ ਕੋਈ ਗੱਲ ਜਿਵੇਂ ਪੱਲੇ ਬੰਨ੍ਹੀ ਹੁੰਦੀ ਹੈ। ਪਰ ਬਸੰਤੀ ਦੇ ਪ੍ਰਸ਼ਨ ਹੀ ਕੁਝ ਅਜੀਬ ਕਿਸਮ ਦੇ ਹੁੰਦੇ ਹਨ — "ਅੱਛਾ ਮਨਬੜੀ, ਹੁਣ ਵੀ ਸੋਨਾਈ ਦੇ ਕੰਢੇ ਉਤੇ ਮਨ੍ਹਾਂ ਬਣਾ ਕੇ ਲੋਕ ਕੁੰਡੀ ਨਾਲ ਮੱਛੀਆਂ ਫੜਦੇ ਨੇ ? ਕੀ ਜਦੋਂ ਬਰਸਾਤ ਦੇ ਦਿਨਾਂ ਵਿਚ ਕਾਲੀਆਂ ਘਟਾਵਾਂ ਘਿਰ ਆਉਂਦੀਆਂ ਨੇ, ਉਦੋਂ ਹੁਣ ਵੀ ਸੋਨਾਈ ਵਿਚ ਮੱਛੀਆਂ ਟਪੂਸੀਆਂ ਮਾਰਦੀਆਂ ਨੇ ? ਕੀ ਉਦੋਂ ਦਲਓਪੰਗਾ ਜੰਗਲ

ਵਿਚ ਚਿੜੀਆਂ ਵੀ ਉਂਜ ਹੀ ਚਹਿਕਦੀਆਂ ਨੇ ? ਕੀ ਉਸ ਖੁਲ੍ਹੇ ਮੈਦਾਨ ਵਿਚ, ਮੱਝਾਂ ਦੀ ਪਿੱਠ ਉਤੇ ਬੈਠ ਕੇ ਵਾਗੀ ਹੁਣ ਵੀ 'ਬਣ ਘੋਸ਼ਾ' ਗਾਉਂਦੇ ਨੇ ? ਕੀ 'ਕਾਤੀਬਿਹੂ' ਵਿਚ ਖੇਤੀਂ ਗੇੜਾ ਮਾਰਨ ਆਈਆਂ ਕੁੜੀਆਂ ਨੂੰ ਅਜੇ ਵੀ ਮੱਲੋਮੱਲੀ, ਮੁੰਡੇ ਨਸਾ ਕੇ ਲੈ ਜਾਂਦੇ ਨੇ ?" — ਤੇ ਅਜਿਹੇ ਹੋਰ ਕਿੰਨੇ ਹੀ ਪ੍ਰਸ਼ਨ ਉਹ ਪੁੱਛਦੀ ਹੈ। ਪਰ ਮਨਬੜੀ ਨੂੰ ਇਹਨਾਂ ਪ੍ਰਸ਼ਨਾਂ ਦੀ ਡੂੰਘਾਈ ਸਮਝ ਨਹੀਂ ਪੈਂਦੀ। ਇਹ ਸਭੋ ਕੁਝ ਤਾਂ ਉਹਦੇ ਪਿੰਡ ਦੇ ਆਲੇ ਦੁਆਲੇ ਨਿੱਤ ਵਾਪਰਦਾ ਹੀ ਰਹਿੰਦਾ ਹੈ। ਫੇਰ ਭਲਾ ਇਹ ਕਿਹੜੀਆਂ ਪੁੱਛਣ ਵਾਲੀਆਂ ਗੱਲਾਂ ਨੇ ?

ਬਸੰਤੀ ਤੇ ਮਨਬੜੀ, ਗਊਆਂ ਵਾਲੇ ਵਾੜੇ ਜਾਂ ਸਾਹਮਣੇ ਪਿੜ ਵਿਚ ਬਹਿ ਕੇ ਗੱਲਾਂ ਕਰਦੀਆਂ ਹਨ। ਪਰ ਉਥੇ ਤਾਂ ਉਹ ਉਦੋਂ ਹੀ ਜਾ ਕੇ ਬਹਿੰਦੀਆਂ ਹਨ ਜਦੋਂ ਧੁੱਪ ਖਿੜੀ ਹੁੰਦੀ ਹੈ। ਉਂਜ ਉਹ ਦੋਵੇਂ ਜਿਹੜੀਆਂ ਗੁੱਝੀਆਂ ਗੱਲਾਂ ਕਰਦੀਆਂ ਹਨ, ਖੂੰਜੇ ਵਾਲੀ ਕੋਠੜੀ ਵਿਚ ਜਾ ਕੇ ਹੀ ਕਰਦੀਆਂ ਹਨ। ਇਸ ਵਿਚ ਪਹਿਲਾਂ ਕੁਝ ਕੱਤਣ ਤੁੰਬਣ ਦਾ ਸੰਦ-ਸੰਦੇੜਾ ਪਿਆ ਹੁੰਦਾ ਸੀ, ਜਾਂ ਇਕ ਖੋਲ੍ਹ ਤੇ ਸੁੱਕੀਆਂ ਹੋਈਆਂ ਵੱਡੀਆਂ ਵੱਡੀਆਂ ਅੱਲਾਂ ਤੇ ਘੀਆ ਕੱਦੂ ਪਏ ਹੁੰਦੇ ਸਨ। ਹੁਣ ਉਥੇ ਇਹ ਚੀਜ਼ਾਂ ਨਹੀਂ ਹਨ। ਹੁਣ ਤਾਂ ਉਥੇ ਕਈ 'ਨੋਗਾਧਾਰੀ' (ਇਕ ਕਿਸਮ ਦੀ ਚੱਟਾਈ) ਤੇ ਟੁੱਟੇ ਪਾਵਿਆਂ ਵਾਲੀਆਂ ਤਿੰਨ ਪੀੜ੍ਹੀਆਂ ਪਈਆਂ ਹਨ। ਏਸੇ ਕੋਠੜੀ ਵਿਚ ਬਹਿ ਕੇ ਉਹ ਦੋਏ ਵਧੇਰੇ ਗੂਹੜੀਆਂ ਗੱਲਾਂ ਕਰਦੀਆਂ ਹਨ। ਜਦੋਂ ਉਹ ਪਹਿਲੇ ਦਿਨ ਇਸ ਕੋਠੜੀ ਵਿਚ ਗਈਆਂ ਤਾਂ ਉਸੇ ਦਿਨ ਹੀ ਇਕ ਦੂਜੀ ਦੇ ਨੇੜੇ ਹੋ ਗਈਆਂ। ਦੋਹਾਂ ਨੇ ਇਕ ਦੂਜੀ ਨੂੰ ਵਧੇਰੇ ਚਗੀ ਤਰ੍ਹਾਂ ਸਮਝ ਲਿਆ।

ਮਨਬੜੀ ਨੇ ਕਿਹਾ, "ਬੀਬੀ ਤੈਨੂੰ ਤਾਂ ਪਰਮਾਤਮਾ ਨੇ ਬੜਾ 'ਵੰਜੀ' ਕੀਤਾ ਏ। ਇੰਜ ਤੂੰ ਕਿਵੇਂ ਦਿਨ ਪੂਰੇ ਕਰਦੀ ਏਂ ?"

"ਇਹ ਨਾ ਪੁੱਛ ਮਾਈ। ਹੁਣ ਤਾਂ ਇਉਂ ਹੀ ਦਿਨ ਕਟੀ ਕਰਨ ਦਾ ਸੁਭਾਅ ਜਿਹਾ ਪੈ ਗਿਐ। ਪਰ ਮਨਬੜੀ ਤੇਰੇ ਨਾਲ ਗੱਲਾਂ ਕਰਕੇ ਤਦ ਹੀ ਮੇਰਾ ਚਿੱਤ ਰਾਜ਼ੀ ਹੋਵੇਗਾ ਜੇ ਤੂ ਮੈਥੋਂ, ਮੇਰੀ ਕੋਈ ਗੱਲ ਨਹੀਂ ਪੁੱਛੇਂਗੀ।"

ਉਸ ਦਿਨ ਪਿਛੋਂ ਮਨਬੜੀ ਨੇ ਅਜਿਹੀ ਕੋਈ ਗੱਲ ਉਸ ਤੋਂ ਨਹੀਂ ਪੁੱਛੀ। ਬਸੰਤੀ ਬਾਰੇ ਉਹਨੇ ਉੱਡਦੀਆਂ ਉੱਡਦੀਆਂ ਗੱਲਾਂ ਦੂਜਿਆਂ ਦੇ ਮੂੰਹੋਂ ਹੀ ਸੁਣੀਆਂ ਹਨ। ਬਸੰਤੀ ਦੇ ਮੂੰਹੋਂ ਉਹ ਕੋਈ ਗੱਲ ਨਹੀਂ ਸੁਣ ਸਕੀ। ਬਸੰਤੀ ਉਂਜ ਭਾਵੇਂ ਜ਼ਰੂਰ ਬੜੀ ਜਟਿਲ ਕੁੜੀ ਹੈ, ਪਰ ਉਹ ਕਿਸੇ ਪੱਖੋਂ ਵੀ ਭੈੜੀ ਨਹੀਂ। ਉਹਦਾ ਸੁਭਾਅ ਵੀ ਸੁਤੰਤਰ ਹੈ। ਕਿਸੇ ਦਿਨ ਕਹਿ ਦੇਵੇਗੀ, "ਮਨਬੜੀ, ਕਠਨਾਤਲੀ ਤੋਂ ਮੁੱਠ ਕੁ ਸ਼ੇਫਾਲੀ ਦੇ ਫੁੱਲ ਲੈਂਦੀ ਆਈਂ।" ਜੇ ਮਨਬੜੀ ਪੁੱਛੇ, "ਕਿਉਂ ?" ਤਾਂ ਅੱਗੋਂ ਆਖੇਗੀ, "ਰਾਤ ਨੂੰ ਜਦੋਂ ਨੀਂਦ ਨਹੀਂ ਆਉਂਦੀ ਤਾਂ ਉਹਨਾਂ ਫੁੱਲਾਂ ਦੀ

ਖ਼ੁਸ਼ਬੋ ਨਾਲ ਜਾਗਦੇ ਰਹਿਣਾ ਚੰਗਾ ਲਗਦਾ ਹੈ।" ਫੇਰ ਦੂਜੇ ਦਿਨ ਕਹਿ ਦੇਵੇਗੀ, "ਮਨਬੜੀ, ਮੈਨੂੰ ਯਾਦ ਆ ਗਿਆ ਏ, ਸੋਨਾਈ ਦੇ ਪਰਲੇ ਪਾਰ ਸੰਭਵ ਫੂਕਨ ਦੇ ਘਾਟ ਕੋਲ ਇਕ ਵੱਡਾ ਸਾਰਾ ਕਦੰਬ ਦਾ ਬੂਟਾ ਹੁੰਦਾ ਸੀ। ਹੁਣ ਤਾਂ ਉਹਦੇ ਹੇਠ ਸ਼ਾਇਦ ਨਿੱਕੇ-ਨਿੱਕੇ ਕਿੰਨੇ ਹੀ ਹੋਰ ਬੂਟੇ ਉਗ ਆਏ ਹੋਣਗੇ। ਉਥੋਂ ਇਕ ਨਿੱਕਾ ਬੂਟਾ ਖੁੱਗ ਕੇ ਲੈ ਆਈਂ ਤੇ ਆਪਣੀ ਅੰਬਾਂ ਵਾਲੀ ਬਾੜੀ ਦੇ ਪਿਛਲੇ ਪਾਸੇ ਲਾ ਦੇਈਂ।" ਮਨਬੜੀ ਕਹਿ ਦਿੰਦੀ ਹੈ, "ਜ਼ਰੂਰ ਲਾ ਦਿਆਂਗੀ।" ਤੇ ਉਸ ਬੂਟਾ ਲਿਆ ਕੇ ਲਾ ਦਿੱਤਾ ਸੀ। ਕਿਸੇ ਦਿਨ ਬਸੰਤੀ ਕਹਿ ਦਿੰਦੀ ਹੈ, "ਕਲ੍ਹ ਰਾਤੀਂ ਮੈਂ ਚੁੱਪ ਕਰਕੇ ਉਠ ਕੇ ਪਿੜ ਉਤੇ ਚਲੀ ਗਈ। ਕਿੰਨਾ ਹੀ ਚਿਰ ਘਾਹ ਦੇ ਕੁੱਪ ਉਤੇ ਲੇਟੀ ਰਹੀ। ਐਡੀ ਸੋਹਣੀ ਮਟਕ ਚਾਨਣੀ ਕਿ ਤੈਨੂੰ ਕੀ ਦੱਸਾਂ। ਘਾਹ ਦਾ ਕੁੱਪ ਵੀ ਅੰਤਾਂ ਦਾ ਸੋਹਣਾ ਲੱਗੀ ਜਾਏ।" ਮਨਬੜੀ ਵੀ ਬੜੀ ਖਚਰੀ ਹੈ। ਅਜਿਹੀ ਗੱਲ ਸੁਣ ਕੇ ਉਹ ਹੋਠ ਘੁੱਟ ਕੇ ਹੱਸ ਪੈਂਦੀ ਹੈ। ਤੇ ਫੇਰ ਪੁੱਛਦੀ ਹੈ, "ਖੋਬਾ ਖੁਬਨੀ (ਆਸਾਮ ਦੀ ਇਕ ਲੋਕ ਕਹਾਣੀ ਦੇ ਨਾਇਕ ਤੇ ਨਾਇਕਾ) ਜਿਸ ਘਰ ਵਿਚ ਰਾਤ ਨੂੰ ਸੌਂਦੇ ਸਨ, ਉਹੋ ਜਿਹਾ ਤਾਂ ਨਹੀਂ ਸੀ ਲਗਦਾ ?" ਬਸੰਤੀ ਜੁਆਬ ਦਿੰਦੀ ਹੈ, "ਮਰ ਜਾਣੀਏਂ, ਤੈਨੂੰ ਹੋਰ ਕੋਈ ਗੱਲ ਨਹੀਂ ਸੀ ਸੁਝਦੀ, ਮਿਸਾਲ ਦੇਣ ਲਈ ?"

ਸਿਆਲ ਚੜ੍ਹ ਪਿਆ ਹੈ। ਮਹੀਨਾ ਅੱਸੂ ਦਾ ਹੈ। ਦਰਗਿਆਲ ਪਿੰਡ ਵਿਚ ਜਿਵੇਂ ਹਫੜਾ ਦਫੜੀ ਮਚੀ ਹੋਈ ਹੋਵੇ। ਅੱਜ ਤੋਂ 'ਰਾਮ ਯਾਤਰਾ' ਲਈ ਅਖਾੜਾ ਸ਼ੁਰੂ ਹੋਇਆ ਹੈ। ਅੱਜ ਕਲ੍ਹ ਸ਼ਾਮ ਨੂੰ ਕਾਨੂੰਗੋ ਹੋਰੀਂ ਘਰ ਨਹੀਂ ਹੁੰਦੇ। ਬਸੰਤੀ ਨੂੰ ਇੰਜ ਖ਼ਿਆਲ ਆਉਂਦਾ ਹੈ ਕਿ ਢੋਲਕੀ ਦੀ ਤਾਲ ਤੇ ਗੀਤ ਦੇ ਬੋਲ ਸ਼ਾਮ ਦਾ ਸੰਘਣਾ ਹਨੇਰਾ ਦੂਰ ਕਰ ਰਹੇ ਹਨ। 'ਨਾਮ ਘਰ' ਬਹੁਤਾ ਦੂਰ ਨਹੀਂ। ਕਾਂਸੀ ਦੇ ਕੌਲ ਤੇ ਢੋਲ ਮਰਦੰਗ ਦੀ ਥਾਪ ਦੀ ਆਵਾਜ਼ ਅਤੇ ਗੀਤ ਦੇ ਬੋਲ ਘਰ ਬੈਠਿਆਂ ਹੀ ਕੰਨੀਂ ਪੈ ਜਾਂਦੇ ਹਨ। ਗੀਤ ਦੇ ਬੋਲ ਮਨ ਨੂੰ ਖਿੜਾ ਦਿੰਦੇ ਹਨ। ਤਿਲਕ ਤੇ ਜੰਜੂਧਾਰੀ ਪੰਡਤ ਦੇ ਅਰਥ ਭਟਿਮਾ (ਵਖਿਆਨ) ਵੀ ਦਿਲ ਨੂੰ ਬੇਚੈਨ ਕਰ ਦਿੰਦੇ ਹਨ। "ਵੀਰੰਦ ਵਿਪਨ ਬਿਹਾਰ ਵਿਸ਼ਾਰਦ ਇੰਦੂ ਪਰਕਾਸ਼ੀ......" ਤੇ ਉਸ ਤੋਂ ਪਿਛੋਂ ਹੀ ਢੋਲਕੀ ਦੀ ਆਵਾਜ਼ ਆਉਂਦੀ ਹੈ, "ਰਿਕਸ਼ਾ ਥੇਈ ਥੇਲਾ ਰਿਕਤੀ, ਰਿੱਤਾ ਥੇਈ ਥੇਈ ਥੇਲਾਖਿਤਿ ਥੇ ਨਾ ਥੇਈ ਤੱਤਾ ਖਿਤਿ......"

ਏਸ ਸਿਆਲ ਵਿਚ ਮਨਬੜੀ ਤੇ ਬਸੰਤੀ ਇਕ ਦੂਜੀ ਦੇ ਵਧੇਰੇ ਨੇੜੇ ਹੋ ਗਈਆਂ ਹਨ। ਇਕ ਦਿਨ ਬਸੰਤੀ ਨੇ ਦੁਖ ਨਾਲ ਪੁੱਛਿਆ, "ਮਨਬੜੀ, ਦਿਨ ਛਿਪਣ ਪਿਛੋਂ ਚੰਦ ਚੜ੍ਹਦਿਆਂ ਹੀ ਜਦੋਂ ਤੂੰ ਦੋਈਚਕਲਾ ਜਾ ਰਹੀ ਹੁਨੀ ਏਂ ਤਾਂ ਤੇਰਾ ਮਨ ਟਹਿਕ ਨਹੀਂ ਉਠਦਾ ?"

"ਇਹ ਕੀ ਗੱਲਾਂ ਕਰਨ ਲੱਗੀ ਏਂ, ਧੀਏ ? ਹੁਣ ਕੋਈ ਸਾਡੇ ਦਿਨ ਨੇ ਟਹਿਕਣ

ਦੇ। ਚਹੁੰ ਬੱਚਿਆਂ ਦੀ ਮਾਂ ਬਣ ਗਈ ਆਂ। ਰਾਹ ਤੁਰਿਆਂ ਜਾਂਦਿਆਂ ਵੀ ਸੌ ਫ਼ਿਕਰ ਤੋੜ ਤੋੜ ਖਾਂਦੇ ਰਹਿੰਦੇ ਨੇ ਕਿ ਖੌਰੇ ਨਿਆਣਿਆਂ ਨੇ ਰੋਟੀ ਖਾਧੀ ਹੋਵੇਗੀ ਕਿ ਨਹੀਂ ? ਕਲੀਮਨ ਦਾ ਦਰਦ ਘਟਿਆ ਹੈ ਕਿ ਨਹੀਂ ? ਤੇ ਇਹਨਾਂ ਸੋਚਾਂ ਵਿਚ ਹੀ ਡੁੱਬੀ ਪਹੁੰਚ ਜਾਨੀ ਆਂ।''

''ਨਹੀਂ, ਤੂੰ ਝੂਠ ਬੋਲਦੀ ਏਂ। ਇਹ ਸਿਆਲ ਦੀ ਰੁੱਤ ਏ। ਘਰ ਦੇ ਅੰਦਰ ਬੈਠਿਆਂ ਵੀ ਮਹਿਸੂਸ ਹੋ ਰਿਹਾ ਏ ਕਿ ਰੁੱਖ ਫਲ ਫੁੱਲਾਂ ਦੇ ਭਾਰ ਨਾਲ ਝੁਕੇ ਹੋਏ ਨੇ। ਸੋਨਾਈ ਪਾਰ ਵਾਲਾ 'ਚਾਪਰੀ' (ਨਦੀਓਂ ਪਾਰ ਦਾ ਟਿੱਬਾ) ਉਤੇ ਸ਼ਾਇਦ ਹੁਣ ਚਕਵਾ ਚਕਵੀ ਚੋਗਾ ਚੁਗਦੇ ਫਿਰਦੇ ਹੋਣਗੇ। ਕੀ ਇਹ ਪੰਗਤੀ ਮਾਧਵ ਦੇਵ ਜੀ ਨੇ ਐਵੇਂ ਹੀ ਰਚੀ ਸੀ, ''ਜਲਰ ਯਤੇਕ ਮਲ ਯੇਹੇਨ ਸ਼ਰਤ ਕਾਲੇ ਸਵਾਭਾਵਤੇ ਨਿਰਮਲ ਹੋਵਯ'' ? (ਜਲ ਵਿਚ ਜਿੰਨੀ ਵੀ ਮੈਲ ਹੁੰਦੀ ਏ ਸਿਆਲ ਵਿਚ ਉਹ ਵੀ ਨਿਰਮਲ ਹੋ ਜਾਂਦੀ ਏ।)

''ਮੈਂ ਕਿਹੜਾ ਏਨੀ ਪੜ੍ਹੀ ਹੋਈ ਆਂ, ਧੀਏ।''

ਸਿਆਲ ਦੀ ਰੁੱਤ ਵਿਚ ਸੋਨਾਈਪਰੀਆ ਪਿੰਡ, ਧਾਨਾਂ ਦੇ ਖੇਤ ਤੇ ਲੋਕਾਂ ਦੇ ਮਨ ਵੀ ਸਿਆਲ ਦੇ ਫਲ ਫੁੱਲਾਂ ਵਾਂਗ ਟਹਿਕ ਮਹਿਕ ਪਏ ਹਨ। ਸੋਨਾਈ ਪਾਰ 'ਗੰਗਾ ਚੀਲ' ਆਪਣੇ ਖੰਭਾਂ ਨਾਲ ਜਿਵੇਂ ਪਿਆਰ ਦਾ ਸੁਨੇਹਾ ਦਿੰਦੀ ਜਾ ਰਹੀ ਹੈ। ਬਸੰਤੀ ਦੀ ਅੰਤਰ-ਆਤਮਾ ਵੀ ਭਰਪੂਰ ਹੋ ਗਈ ਹੈ। ਨਿੱਕੀ ਜਿਹੀ ਬਾਹਰਲੀ ਦੁਨੀਆਂ ਵਿਚ ਜਿਵੇਂ ਦਿਲ ਵਟਾਉਣ ਦਾ ਹੜ੍ਹ ਜਿਹਾ ਆਇਆ ਹੋਇਆ ਹੈ। ਏਸੇ ਕਰਕੇ ਮਨਬੜੀ, ਬਸੰਤੀ ਨੂੰ ਦੂਜੇ ਤੀਜੇ ਦਿਨ, ਕੋਈ ਨਾ ਕੋਈ ਨਵੀਂ ਤੋਂ ਨਵੀਂ ਪ੍ਰੇਮ ਕਹਾਣੀ ਆ ਸੁਣਾਉਂਦੀ ਹੈ : ਯਦੂ ਸਾਤੋਲਾ ਦੀ ਕੁੜੀ ਚੰਪਾ ਦੇ ਇਕ ਹੱਥ ਦਾ ਕੰਗਣ ਸੋਨਾਈ ਪਾਰ, ਪਿਆ ਲੱਭਿਆ ਸੀ। ਕਹਿੰਨੇ ਨੇ, ਉਹ ਸੁਧਨਾ ਦੇ ਨਾਲ, ਲੁਕ ਕੇ ਨਦੀ ਕੰਢੇ ਬੈਠੀ ਹੋਈ ਸੀ। ਉਹ ਦੋਏ ਏਨੇ ਮਗਨ ਸਨ ਕਿ ਕੰਗਣ ਡਿਗਦੇ ਦਾ ਪਤਾ ਹੀ ਨਹੀਂ ਲੱਗਿਆ।

''ਪਿਓ ਉਦੋਂ ਅਖਾੜੇ ਵਿਚ ਗਿਆ ਹੋਇਆ ਸੀ ਤੇ ਮਾਂ ਰਸੋਈ ਵਿਚ ਕੰਮ ਧੰਦਾ ਕਰੀ ਜਾਂਦੀ ਸੀ। ਉਧਰੋਂ ਧਰਮੇਂਬਰ ਘਰੇ ਆ ਵੜਿਆ। ਮਨਮਤੀ ਨੂੰ ਲਾਗੇ ਹੀ ਜਦੋਂ ਮਰਦ ਦੀ ਸੂਹ ਲੱਗੀ ਤਾਂ ਚੁੱਪ ਕਰਕੇ, ਬਿਨਾਂ ਕੂਏ, ਉਹਦੇ ਨਾਲ ਤੁਰ ਗਈ। ਪਰ ਜਦੋਂ ਵਾਪਸ ਘਰ ਮੁੜੀ ਤਾਂ ਫੇਰ ਵੇਖ ਕੇ ਸਾਰਿਆਂ ਨੂੰ ਪਤਾ ਲੱਗਿਆ ਉਹਦੇ ਕਪੜਿਆਂ ਉਤੇ ਕਈ ਥਾਈਂ ਸੰਧੂਰ ਦੇ ਦਾਗ਼ ਲੱਗੇ ਹੋਏ ਸਨ।''

''ਭਲਾ ਜੂਰਨ ਮੇਘਾ ਦੀ ਵਹੁਟੀ ਨੂੰ, ਸਾਲ ਭਰ ਦਾ ਨਿਆਣਾ ਲੈ ਕੇ ਕਿਸੇ ਨਾਲ ਇਉਂ ਨਿਕਲਣਾ ਸੋਭਾ ਦਿੰਦਾ ਸੀ ? ਜਿਸ ਨਾਲ ਉਹ ਗਈ ਏ, ਉਹ......''

''ਕਲ੍ਹ ਰਾਤੀਂ ਸੁੰਦਰ ਕੀ ਬਹੂ ਦੇ ਕਮਰੇ ਵਿਚ, 'ਪੋਲਾ' (ਬਾਂਸ ਦਾ ਫਾਟਕ)

ਤੋੜ ਕੇ ਚੋਰ ਅੰਦਰ ਆ ਵੜਿਆ। ਪੁੱਤਰ ਅੱਜ ਕਲ੍ਹ ਖੇਤ ਰਹਿੰਦਾ ਏ। ਸੁਣਿਆ ਏ, ਚੋਰ ਕੋਈ ਕਪੜਾ ਲੀੜਾ ਨਹੀਂ ਲੈ ਕੇ ਗਿਆ। ਉਹ ਖੌਰੇ ਕਿਹੋ ਜਿਹਾ ਚੋਰ ਸੀ। ਅਸਲ ਗੱਲ ਵਿਚੋਂ ਕੀ ਹੋਈ ?"

"ਮੇਂਢਕ ਦਾ ਹੋਇਆ ਏ ਵਿਆਹ। ਵਹੁਟੀ ਆਪਣੇ ਕਮਰੇ ਦਾ ਬੂਹਾ ਬੰਦ ਨਹੀਂ ਕਰਦੀ। ਖੌਰੇ ਕੌਣ ਸੀ, ਕੋਈ 'ਬਡਸਾਜ' ਵਰਗਾ ਹੋਏਗਾ, ਉਹ ਨਿੱਤ ਹੀ ਉਥੇ ਫਿਰਦਾ ਰਹਿੰਦਾ ਏ। ਕਲ੍ਹ ਕਿਧਰੇ ਘਰ ਵਾਲਿਆਂ ਨੇ ਅੰਦਰੋਂ ਖੜਾਕ ਸੁਣਿਆ ਤਾਂ ਉਹ ਉਸੇ ਵੇਲੇ ਨਿਕਲ ਕੇ ਭੱਜ ਗਿਆ।"

ਅਜਿਹੀਆਂ ਭਾਂਤ ਭਾਂਤ ਦੀਆਂ ਸੋਨਾਈਪਰੀਆ ਕਹਾਣੀਆਂ ਸੁਣ ਕੇ ਬਸੰਤੀ ਦੇ ਮਨ ਨੂੰ ਤਸੱਲੀ ਹੁੰਦੀ ਹੈ। ਪਰ ਜਿਹੜੀ ਕਹਾਣੀ ਮਨਬੜੀ ਨੇ ਅਖ਼ੀਰ ਵਿਚ ਸੁਣਾਈ ਸੀ ਉਸ ਨਾਲ ਬਸੰਤੀ ਦੇ ਮਨ ਨੂੰ ਭੋਰਾ ਵੀ ਤਸੱਲੀ ਨਹੀਂ ਸੀ ਹੋਈ। ਇਸ ਕਹਾਣੀ ਦੇ ਮੁਟਿਆਰ ਤੇ ਗਭਰੂ ਨੇ ਉਹਦੇ ਮਨ ਵਿਚ ਜਿਵੇਂ ਲਹੂ ਮਾਸ ਦੇ ਜਿਊਂਦੇ ਬੰਦਿਆਂ ਦਾ ਰੂਪ ਧਾਰ ਲਿਆ ਹੈ। ਉਹਨਾਂ ਲਈ ਉਹਦੇ ਮਨ ਵਿਚ ਡੂੰਘੀ ਹਮਦਰਦੀ ਪੈਦਾ ਹੋ ਗਈ ਹੈ।

"ਦੋਈਚਕਲਾ ਦੇ ਮਗ੍ਹ ਬਾਇਨ ਦੀ ਕੁੜੀ ਦਾ ਨਾਂ ਕੰਚਨਮਤੀ ਹੈ। ਉਹਦਾ ਰੂਪ ਬਸ ਸੋਨੇ ਉਤੇ ਸੁਹਾਗਾ ਈ ਏ। ਸਾਰੇ ਦੋਈਚਕਲਾ ਵਿਚ ਉਸੇ ਪਿਛੇ ਹੀ ਉੱਧਮੂਲ ਮੱਚਿਆ ਪਿਆ ਏ।"

"ਉਹ ਕਿਵੇਂ ?"

"ਇਸ ਮਾਮਲੇ ਵਿਚ ਬੜੀਆਂ ਗੱਲਾਂ ਨੇ ਧੀਏ। ਰੁੱਤ ਦੀ ਭਵਿੱਖ ਬਾਣੀ ਕੀਤੀ ਜਾ ਸਕਦੀ ਏ। ਸੋਨਾਈ ਵਿਚ, ਅੱਖ ਦੇ ਫੋਰ ਵਿਚ ਟੁੱਭੀ ਲਾਉਣ ਵਾਲੇ 'ਸ਼ਿਹੂ' (ਪਾਣੀ ਵਿਚ ਰਹਿਣ ਵਾਲਾ ਇਕ ਜਾਨਵਰ) ਨੂੰ ਵੀ ਪਛਾਣਿਆ ਜਾ ਸਕਦਾ ਏ, ਪਰ ਇਸ ਗੱਲ ਦਾ ਭੇਤ ਨਹੀਂ ਪਾਇਆ ਜਾ ਸਕਦਾ ਕਿ ਮੁਟਿਆਰ ਕੁੜੀ ਕੀ ਸ਼ੈ ਏ।"

"ਆਖ਼ਰ ਗੱਲ ਕੀ ਹੋਈ ਏ ?"

"ਬਾਇਨ ਦੇ ਘਰ ਇਕ ਸੀਰੀ ਏ ਬਾਜੂ। ਉਹ ਉਸ ਨਾਲ ਅੱਧ ਉਤੇ ਖੇਤੀ ਕਰਦਾ ਏ। ਉਸੇ ਦੀ ਇਹ ਸਾਰੀ ਕਰਤੂਤ ਏ।"

ਪਹਿਲੇ ਦਿਨ ਮਨਬੜੀ ਨੇ ਸਿਰਫ਼ ਏਨੀ ਗੱਲ ਹੀ ਦੱਸੀ ਕਿ 'ਬਾਜੂ ਹੀਰਾ' ਸੀਰੀ, ਮਗ੍ਹ ਬਾਇਨ ਨੇ ਉਤੋਂ ਫੜ ਲਿਆ ਸੀ। ਬਾਜੂ ਨੂੰ ਉਹਨਾਂ ਨਾਲ ਸੀਰੀ ਰਲਿਆਂ ਦੋ ਸਾਲ ਹੋ ਗਏ ਨੇ। ਉਂਜ ਮੁੰਡਾ ਸਿੱਧਾ ਏ। ਕਿਰਸਾਣੀ ਦੇ ਕੰਮ ਨੂੰ ਵੀ ਬੜਾ ਸਿਆਣਾ ਏਂ। ਬਾਇਨ ਦੀ ਉਸ ਨਾਲ ਬੜੀ ਨੇੜਤਾ ਹੋ ਗਈ ਸੀ। ਮੋਹ ਵੀ ਦੋਹਾਂ ਦਾ ਬੜਾ ਹੋ ਗਿਆ। ਬਸ ਇਹੋ ਸਮਝ ਕਿ ਬਾਇਨ ਦੀ ਸੱਜੀ ਬਾਂਹ ਹੀ ਸੀ।

ਬਾਜੂ ਦੀ ਮਿਹਨਤ ਕਰਕੇ ਹੀ ਬਾਇਨ ਦੇ ਖੇਤੀ ਫ਼ਸਲ ਦੂਣੀ ਚੌਣੀ ਹੋਣ ਲਗ ਪਈ ਸੀ। ਪਿਛਲੇ ਸਾਲ ਕੋਈ ਚਾਰ ਵੀਹਾਂ ਗੁੜ ਦੀਆਂ ਭੇਲੀਆਂ ਉਹਨਾਂ ਦੇ ਹੋਈਆਂ ਸਨ। ਪਰ ਏਨਾ ਮੋਹ ਪਿਆਰ ਹੀ ਵੈਰੀ ਬਣ ਗਿਆ। ਬਾਜੂ ਤੇ ਕੰਚਨਪਤੀ ਇਸ ਮੋਹ ਪਿਆਰ ਦੇ ਜਾਲ ਵਿਚ ਬੁਰੀ ਤਰ੍ਹਾਂ ਫਸ ਚੁਕੇ ਸਨ। ਇਕ ਦਿਨ ਮਗੂ ਬਾਇਨ ਜਦੋਂ ਦਲੰਗ ਘਾਟ ਦੇ ਬਜ਼ਾਰੋਂ ਮੁੜਿਆ ਤਾਂ ਉਸ ਬਾਜੂ ਨੂੰ ਕੰਚਨਮਤੀ ਦੇ ਕਮਰੇ ਵਿਚੋਂ ਬਾਹਰ ਨਿਕਲਦਾ ਵੇਖਿਆ। ਬਾਇਨ ਗ਼ੁੱਸੇ ਨਾਲ ਕੰਬਣ ਲਗ ਪਿਆ। ਉਹਦਾ ਕੁੜੀ ਦੇ ਕਮਰੇ ਵਿਚ ਕੀ ਕੰਮ ਸੀ ? ਬਾਜੂ ਦੇ ਜਾਣ ਮਗਰੋਂ ਬਾਇਨ ਨੇ ਆਪਣੀ ਘਰ ਵਾਲੀ ਕੋਲੋਂ ਕੁੜੀ ਬਾਰੇ ਪੁੱਛ ਦੱਸ ਕੀਤੀ। ਜਦੋਂ ਮਾਂ ਨੇ ਅੰਦਰ ਜਾ ਕੇ ਵੇਖਿਆ ਤਾਂ ਕੁੜੀ ਬਿਸਤਰੇ ਉਤੇ, ਮੂੰਹ ਉਤਾਣੇਂ ਘੂਕ ਸੁੱਤੀ ਪਈ ਸੀ। ਮਾਂ ਨੂੰ ਇਸ ਗੱਲ ਦੀ ਸਮਝ ਨਾ ਪਵੇ ਕਿ ਦੁਪਿਹਰੋਂ ਪਹਿਲਾਂ ਹੀ ਕੁੜੀ ਨੂੰ ਏਨੀ ਨੀਂਦ ਕਾਹਦੀ ਚੜ੍ਹੀ ਹੋਈ ਏ ? ਪਰ ਇਸ ਗੱਲ ਦਾ ਪਤਾ ਮਾਪਿਆਂ ਨੂੰ ਹੀ ਏਨੇ ਚਿਰ ਪਿਛੋਂ ਲੱਗਿਆ ਸੀ। ਪਿੰਡ ਦੇ ਲੋਕੀਂ ਤਾਂ ਪਹਿਲਾਂ ਹੀ ਬਥੇਰੀ ਘੁਸਰ-ਮੁਸਰ ਕਰਦੇ ਫਿਰਦੇ ਸਨ।

ਮਨਬੜੀ ਨੇ ਕਿਹਾ, "ਕੰਚਨਮਤੀ ਦੇ ਸੌਂਣ ਵਾਲੇ ਕਮਰੇ ਵਿਚ ਜਾ ਕੇ ਹੀ ਜਿਵੇਂ ਜੀ ਕੱਚਾ ਹੋਣ ਲਗ ਪੈਂਦਾ ਏ। ਤੇਰੀ ਉਮਰ ਦੀ ਕੁੜੀ ਕਤਰੀ ਤਾਂ ਉਸ ਕਮਰੇ ਵਿਚ ਵੜਦਿਆਂ ਉਂਜ ਹੀ ਘਬਰਾ ਜਾਏ।"

ਬਸੰਤੀ ਨੇ ਜਿਵੇਂ ਕੁਝ ਘਬਰਾ ਕੇ ਪੁੱਛਿਆ, "ਤੂੰ ਬਾਇਨ ਦੇ ਘਰ ਜਾਂਦੀ ਹੁਨੀ ਏਂ ?"

ਮਨਬੜੀ ਨੇ ਜੁਆਬ ਦਿੱਤਾ, "ਜਾਂਦੀ ਹੀ ਰਹਿਨੀ ਆਂ। ਪਰ ਉਹਦਾ ਕਮਰਾ ਵੱਖਰੀ ਤਰ੍ਹਾਂ ਨਾਲ ਹੀ ਸਜਿਆ ਹੋਇਆ ਏ। ਕੰਧਾਂ ਉਤੇ ਰੰਗ ਬਰੰਗੀਆਂ ਤਸਵੀਰਾਂ ਲਾਈਆਂ ਹੋਈਆਂ ਨੇ। ਉਹਨਾਂ ਨੂੰ ਤਾਂ ਵੇਖ ਕੇ ਹੀ ਸ਼ਰਮ ਆਉਂਦੀ ਏ। ਕਹਿੰਦੇ ਨੇ ਅਜਿਹੀਆਂ ਮੂਰਤਾਂ ਅੰਗਰੇਜ਼ੀ ਕਿਤਾਬਾਂ ਵਿਚ ਹੁੰਦੀਆਂ ਨੇ। ਤੈਨੂੰ ਪਤਾ ਏ ਕਿ ਅੰਗਰੇਜ਼ੀ ਕਿਤਾਬਾਂ ਕਿਥੋਂ ਆਉਂਦੀਆਂ ਨੇ ? ਸੌਦਾ ਵੇਚਣ ਲਈ ਜਿਹੜੀ ਰੱਦੀ ਬੀਰੇਨ ਹਟਵਾਣੀਆਂ ਲਿਆਉਂਦਾ ਏ ਨਾ ਉਸ ਵਿਚੋਂ ਅਜਿਹੀ ਇਕ ਅੱਧੀ ਕਿਤਾਬ ਨਿਕਲ ਆਉਂਦੀ ਏ। ਬਾਜੂ ਉਹਨਾਂ ਕਿਤਾਬਾਂ ਵਿਚੋਂ ਹੀ ਇਹ ਮੂਰਤਾਂ ਪਾੜ ਕੇ ਉਹਨੂੰ ਦਿੰਦਾ ਏ। ਉਹਦੇ ਕਮਰੇ ਵਿਚ 'ਕਪੌ' (ਕੈਕਟਸ ਵਰਗਾ ਇਕ ਫੁੱਲ) ਫੁੱਲ ਵੀ ਲਾਏ ਹੋਏ ਨੇ। ਅੱਜ ਕਲ੍ਹ, ਤਾਂ ਮੌਲਸਰੀ ਤੇ ਜੂਹੀ ਦੇ ਫੁੱਲਾਂ ਦੀ ਖ਼ੁਸ਼ਬੋ ਨਾਲ ਕਮਰਾ ਮਹਿਕਿਆ ਰਹਿੰਦਾ ਏ।"

"ਚੰਗਾ, ਇਹ ਸਾਰੀਆਂ ਗੱਲਾਂ ਤੂੰ ਛੱਡ, ਹੁਣ ਇਹ ਦੱਸ ਕਿ ਫੇਰ ਮਗੂ ਬਾਇਨ ਨੇ ਬਾਜੂ ਨੂੰ ਕੀ ਕਿਹਾ ?"

"ਉਸ ਦਿਨ ਤਾਂ ਕੁਝ ਨਹੀਂ ਸੀ ਕਿਹਾ। ਦੂਜੇ ਦਿਨ ਨਾਲੇ ਤਾਂ ਉਹਨੂੰ ਚੰਗੀ ਤਰ੍ਹਾਂ ਤਾੜਿਆ ਤੇ ਨਾਲ ਉਹਦਾ ਹਿੱਸਾ ਦਿਤੇ ਬਿਨਾਂ ਹੀ ਉਹਨੂੰ ਘਰੋਂ ਕੱਢ ਦਿੱਤਾ।"

ਬਸੰਤੀ ਨੇ ਹਉਕਾ ਭਰਿਆ।

ਫੇਰ ਕਈ ਦਿਨ ਮਨਬੜੀ ਨੇ ਕੰਚਨਮਤੀ ਦੀ ਕੋਈ ਗੱਲ ਨਾ ਸੁਣਾਈ। ਗਿਆਰਾਂ ਦਿਨ ਪਿਛੋਂ ਇਕ ਦਿਨ ਉਹਨੇ ਦੱਸਿਆ ਕਿ ਕੰਚਨਮਤੀ ਨੇ ਆਪਣੇ ਪਿਓ ਕੋਲੋਂ ਮਾਰ ਖਾਧੀ ਏ। ਮਾਂ ਨੇ ਅਜਿਹੀ ਝਿੜਕ ਝੰਬ ਕੀਤੀ ਏ ਕਿ ਉਹਨੂੰ ਸਾਹ ਕੱਢਣ ਜੋਗੀ ਵੀ ਨਹੀਂ ਛੱਡਿਆ। ਹੁਣ ਉਹ ਕੰਚਨਾ ਨੂੰ ਵੱਖਰੇ ਕਮਰੇ ਵਿਚ ਨਹੀਂ ਸੌਂਣ ਦਿੰਦੇ। ਉਹਨੂੰ ਮਾਂ ਕੋਲ ਹੀ ਸੌਣਾ ਪੈਂਦਾ ਏ। ਰਾਤ ਨੂੰ ਵੀ ਮਾਂ ਟੋਹਾ ਟਾਹੀ ਕਰਦਿਆਂ ਇਹ ਵੇਂਹਦੀ ਰਹਿੰਦੀ ਏ ਕਿ ਕੁੜੀ ਪਈ ਹੋਈ ਏ ਕਿ ਨਹੀਂ।

ਬਸੰਤੀ ਨੂੰ ਇਹ ਗੱਲ ਬੜੀ ਬੁਰੀ ਲੱਗੀ। ਉਸ ਪੁੱਛਿਆ, "ਅੱਛਾ, ਮਨਬੜੀ ਇਹ ਦੱਸ, ਜੇ ਬਾਜੂ ਸੋਹਣਾ ਸੁਨੱਖਾ ਮੁੰਡਾ ਏ ਤਾਂ ਕੰਚਨਮਤੀ ਨੂੰ ਉਹ, ਉਸੇ ਨਾਲ ਕਿਉਂ ਨਹੀਂ ਤੋਰ ਦਿੰਦੇ?"

ਮਨਬੜੀ ਨੇ ਤੁਰੰਤ ਜੁਆਬ ਦਿੱਤਾ, "ਇਹ ਤੂੰ ਚੰਗੀ ਗੱਲ ਕਹਿਣ ਲੱਗੀ ਏ। ਬਾਇਨ ਹੋਈ ਸ਼ੁੱਧ ਕਲਿਤਾ (ਉੱਤਰੀ ਭਾਰਤ ਦੇ ਕਾਇਸਥਾਂ ਵਾਂਗ) ਜਾਤ। ਨਾਲੇ ਫੇਰ ਮਗੂ ਬਾਇਨ, ਗੰਧਾਰ ਬਾਇਨ ਵਰਗੇ ਮਸ਼ਹੂਰ ਬੰਦੇ ਦਾ ਪੁੱਤਰ ਹੋਇਆ। ਤੇ ਬਾਜ਼ੂ ਏ 'ਹੀਰਾ' (ਨੀਵੀਂ ਜ਼ਾਤ) ਜ਼ਾਤ ਦਾ ਮੁੰਡਾ। ਉਹਦੀ ਮਾਂ ਏਥੇ ਕੁੱਜੇ ਬਠਲੀਆਂ ਵੇਚਦੀ ਫਿਰਦੀ ਹੁੰਦੀ ਸੀ। 'ਹੀਰਿਆਂ' ਦੇ ਮੁੰਡੇ ਨਾਲ ਕੁੜੀ ਤੋਰ ਕੇ ਉਹਨਾਂ ਦੇ ਖ਼ਾਨਦਾਨ ਦੀ ਇੱਜ਼ਤ ਕੀ ਰਹਿ ਜਾਏਗੀ? ਸਾਡੇ ਵਰਗੇ ਲੋਕਾਂ ਤਾਈਂ ਤਾਂ ਚਲੋ, ਗੱਲ ਠੀਕ ਏ। 'ਕੋਚ' ਤੇ 'ਕਲਿਤਾ' ਵਿਚ ਫ਼ਰਕ ਈ ਕਿਹੜਾ ਏ? ਬਾਜੂ ਹੋਇਆ ਲੁੱਟਰ ਮੁੰਡਾ। ਨਾ ਜ਼ਮੀਨ ਨਾ ਜਾਇਦਾਦ। ਸੋਨਾਈ ਪਾਰ ਇਕੋ ਛੱਪਰੀ ਏ ਬਸ, ਉਹਨਾਂ ਦੀ।"

ਮਨਬੜੀ ਦੀਆਂ ਬਾਜੂ ਬਾਰੇ ਅਜਿਹੀਆਂ ਗੱਲਾਂ ਬਸੰਤੀ ਨੂੰ ਚੰਗੀਆਂ ਨਹੀਂ ਸਨ ਲੱਗੀਆਂ। ਉਹਦਾ ਦਿਲ ਬੜਾ ਦੁਖੀ ਹੋਇਆ। ਉਸ ਕਿਹਾ, "ਅੱਛਾ ਮਾਈ, ਤੈਨੂੰ ਇਸ ਜੋੜੇ ਨਾਲ ਮਾੜੀ ਮੋਟੀ ਵੀ ਹਮਦਰਦੀ ਨਹੀਂ?"

ਮਨਬੜੀ ਚੁੱਪ ਕਰ ਗਈ।

ਇਕ ਪਖਵਾੜੇ ਪਿਛੋਂ ਮਨਬੜੀ ਨੂੰ ਸੋਨਾਈ ਦੇ ਪਾਰ ਬਾਜੂ ਮਿਲ ਪਿਆ। ਉਸ ਨੇ ਦੱਸਿਆ ਕਿ ਐਤਕਾਂ ਉਹ ਇਕ 'ਪੂਰਾ' ਭੋਇੰ ਅੱਧ ਉਤੇ ਲੈ ਕੇ ਆਪ ਖੇਤੀ ਕਰੇਗਾ। ਉਹਨੇ ਉਸ ਕੋਲੋਂ ਹੋਰ ਬਹੁਤੀ ਪੁੱਛ ਪੜਤਾਲ ਨਾ ਕੀਤੀ। ਪਰ ਦੋ ਦਿਨਾਂ ਮਗਰੋਂ ਫੇਰ ਪੁਆੜਾ ਪੈ ਗਿਆ। ਜਦੋਂ ਮਾਂ ਨੂੰ ਕੰਚਨਮਤੀ ਦੇ ਦੋਏ ਕੰਗਣ ਨਾ ਦਿੱਸੇ ਤਾਂ ਉਹਨੇ

ਕੰਚਨ ਕੋਲੋਂ ਪੁੱਛਿਆ। ਉਹ ਚੁੱਪ ਕਰ ਗਈ। ਉਹਨੂੰ ਫੇਰ ਮਾਰ ਪਈ। ਉਹ ਮਾਪਿਆਂ ਲਈ ਜ਼ਹਿਮਤ ਬਣ ਗਈ ਸੀ। ਉਸੇ ਦਿਨ ਮਗਰੋਂ ਉਹਦੀ ਹਾਲਤ ਹੋਰ ਵੀ ਦੁਖਦਾਈ ਹੋ ਗਈ। ਉਹਦਾ ਕਮਰਾ ਬਾਹਰੋਂ ਬੰਦ ਕਰ ਦਿੱਤਾ ਗਿਆ। ਉਹ ਸੁੱਕ ਕੇ ਤਾਂਬੜ ਹੁੰਦੀ ਗਈ। ਮਾਪਿਆਂ ਨੂੰ ਖ਼ਿਆਲ ਆਇਆ ਕਿ ਉਹਨਾਂ ਦੇ ਅੰਦਰ ਬੰਦ ਕਰਨ ਤੋਂ ਪਹਿਲਾਂ ਹੀ ਉਹ ਬਾਜੂ ਨੂੰ ਮਿਲੀ ਹੋਵੇਗੀ। ਇਹ ਪੱਕੀ ਗੱਲ ਹੈ ਕਿ ਉਹ ਦੋਏ ਕੰਗਣ ਉਸ ਨੇ ਬਾਜੂ ਨੂੰ ਦੇ ਦਿਤੇ ਸਨ।

"ਉਸ ਬਾਜੂ ਨੂੰ ਕੰਗਣ ਕਾਹਦੇ ਲਈ ਦਿਤੇ ਹੋਣਗੇ, ਮਨਬੜੀ ?"

"ਪ੍ਰੀਤ ਦੀ ਰੀਤ ਸਮਝਣਾ ਬੜਾ ਔਖਾ ਏ, ਧੀਏ ! ਫ਼ਸਲ ਵਿਚੋਂ ਹਿੱਸਾ ਨਾ ਮਿਲਣ ਕਰਕੇ ਬਾਜੂ ਦੀ ਹਾਲਤ ਬੜੀ ਨਿੱਘਰ ਗਈ ਸੀ। ਉਹ ਖਾਂਦਾ ਕਿਥੋਂ ? ਜੇ ਹੁਣ ਭੋਇੰ ਅੱਧ ਉਤੇ ਲੈ ਕੇ ਖੇਤੀ ਕਰੇਗਾ ਵੀ ਤਦ ਵੀ ਫ਼ਸਲ ਅਜੇ ਕਿੰਨਾ ਚਿਰ ਠਹਿਰ ਕੇ ਆਉਣੀ ਏਂ। ਉਹਦਾ ਬੜਾ ਬੁਰਾ ਹਾਲ ਏ। ਏਸ ਮਹੀਨੇ ਉਹ ਦੋ ਵਾਰੀ ਸ਼ਹਿਰ ਗਿਆ ਏ। ਇਕ ਵਾਰੀ ਮੈਨੂੰ ਦਲੰਗ ਘਾਟ ਮਿਲ ਪਿਆ। ਦੂਜੀ ਵਾਰੀ ਹਾਥੀ ਚੂੰਗ ਮਿਲਿਆ। ਉਹਦੇ ਇੰਜ ਸ਼ਹਿਰ ਜਾਣ ਤੋਂ ਲਗਦਾ ਏ ਉਹ ਕੰਗਣ ਵੇਚ ਕੇ ਹੀ ਜਾਨ-ਸਿਰ ਹੋਇਆ ਏ। ਸੋਨਾਈ ਦੇ ਹਰ ਵਰ੍ਹੇ ਖਾਦ ਲਿਆਉਣ ਨਾਲ ਕੀ ਬਣਦਾ ਏ ? ਏਥੇ ਵੀ ਧਾਨ ਦਾ ਮੁੱਲ ਬੱਤੀ ਰੁਪਈਏ ਕੋਂਟਲ ਹੋਇਆ ਪਿਆ ਏ। ਇਹਨਾਂ ਮੈਮਨਸਿੰਗੀਏ ਲੋਕਾਂ ਦੇ ਪਟਸਣ ਦੀ ਖੇਤੀ ਕਰਨ ਕਰਕੇ ਹੀ ਸ਼ਾਇਦ ਧਾਨ ਦੀ ਕੀਮਤ ਚੜ੍ਹੀ ਏ। ਇਹ ਲੋਕ ਚੜ੍ਹੇ ਹੋਏ ਮੁੱਲ ਉਤੇ ਪਟਸਣ ਵੇਚ ਕੇ, ਚੌਲ ਖ਼ਰੀਦ ਕੇ, ਖਾਂਦੇ ਨੇ।"

ਮਨਬੜੀ ਨੇ ਇਹ ਸਾਰੀਆਂ ਗੱਲਾਂ ਦੁਖੀ ਹੋ ਕੇ ਕਹੀਆਂ ਸਨ। ਸੋਨਾਈ ਤੋਂ ਪਾਰ ਪਹਿਲਾਂ ਕੀ ਹੁੰਦਾ ਸੀ ਤੇ ਹੁਣ ਕੀ ਹੋ ਗਿਆ ਹੈ। ਕਦੇ ਉਹ ਵੀ ਵੇਲੇ ਹੁੰਦੇ ਸਨ ਜਦੋਂ ਦੁੱਧ ਉਂਜ ਹੀ ਮਿਲ ਜਾਂਦਾ ਸੀ। ਹੁਣ ਦੁੱਧ ਦੇਵਤਿਆਂ ਦੀ ਸ਼ੈ ਹੀ ਬਣ ਗਿਆ ਏ। ਹੁਣ ਏਥੇ ਕੁੱਟਿਆ ਛੜਿਆ ਧਾਨ, ਉਂਜ ਤਾਂ ਇਕ ਕਿਲੋ ਵੀ ਨਹੀਂ ਮਿਲਦਾ। ਸੋਨਾਈ ਉਤੇ ਪੁਲ ਬਣ ਗਿਆ। ਪੱਕੀ ਸੜਕ ਉਤੇ ਮੋਟਰਾਂ, ਬਸਾਂ, ਚਲਣ ਲਗ ਪਈਆਂ ਹਨ। ਬਹੁਤੇ ਲੋਕ ਇਸ ਤਰੱਕੀ ਦੀ ਗੱਲ ਬੜੇ ਮਾਣ ਨਾਲ ਕਰਦੇ ਹਨ। ਪਰ ਕੀ ਸਹੀ ਅਰਥਾਂ ਵਿਚ ਉੱਨਤੀ ਹੋਈ ਹੈ ? ਲੋਕਾਂ ਦੀ ਗਿਣਤੀ ਤਾਂ ਵਧ ਗਈ ਹੈ, ਪਰ ਖੇਤੀ ਕਰਨ ਯੋਗ ਜ਼ਮੀਨ ਤਾਂ ਨਹੀਂ ਵਧੀ। ਪਹਿਲਾਂ ਵਾਂਗ ਕਿਸਾਨ ਹੁਣ ਵਪਾਰੀਆਂ ਕੋਲ ਧਾਨ ਵੀ ਨਹੀਂ ਵੇਚ ਸਕਦੇ। ਜਿਹੜੇ ਘਰ ਧਾਨ ਵੇਚ ਸਕਦੇ ਹਨ ਉਹਨਾਂ ਦੇ ਹੀ ਕਈ ਹੋਰ ਕਾਰੋਬਾਰ ਵੀ ਚਲਦੇ ਹਨ। ਦੋਈਚਕਲਾ ਦਾ ਬਾਇਨ, ਹਰ ਸਾਲ ਕੋਈ ਸੌ ਕੁਐਂਟਲ ਧਾਨ ਵੇਚਦਾ ਹੈ। ਉਧਰੋਂ ਸ਼ਹਿਰ ਵਿਚ ਉਹਦਾ ਮੁੰਡਾ ਨਾਜ਼ਰ ਵੀ ਲੱਗਿਆ ਹੋਇਆ ਹੈ। ਭੋਇੰ ਦੀ ਘਾਟ ਹੋਣ ਕਰਕੇ

ਸੋਨਾਈਪਰੀਆ ਲੋਕਾਂ ਨੂੰ ਹੁਣ ਹੋਰ ਥਾਵਾਂ ਉਤੇ ਜਾਣਾ ਪੈ ਰਿਹਾ ਹੈ । ਕੁਝ ਘਰ, ਜਾ ਕੇ ਕਾਕੀ ਵਸ ਗਏ ਹਨ । ਇਕੋ ਵਾਰੀ ਗਿਆਰਾਂ-ਗਿਆਰਾਂ ਡੱਫਰੀਆਂ ਵਜਾਉਣ ਵਾਲੇ ਤੇ ਬਨਸਰੀ ਵਿਚ ਫੂਕ ਮਾਰ ਕੇ ਕੁੜੀਆਂ ਨੂੰ ਪਾਗਲ ਬਣਾਉਣ ਵਾਲੇ ਸੋਹਣੇ ਸੁਨੱਖੇ ਨੌਜਵਾਨ ਮੁੰਡੇ ਵੀ ਹੁਣ ਸ਼ਹਿਰ ਜਾ ਕੇ ਚਪੜਾਸੀ ਬਣ ਗਏ ਹਨ ।

"ਤਾਂ ਤੇਰਾ ਕੀ ਖ਼ਿਆਲ ਏ ਕਿ ਉਹ ਇੰਜ ਹੀ ਰਹਿਣਗੇ ? ਏਨਾ ਦੁਖ ਉਹ ਕਿਵੇਂ ਝੱਲਣਗੇ ? ਮਨੁੱਖ ਦੇ ਜੀਵਨ ਵਿਚ ਮੌਕਾ ਇਕੋ ਵਾਰ ਹੀ ਆਉਂਦਾ ਹੈ — ਗੱਲ ਸਮਝੀਂ ਏਂ ਮਨਬੜੀ ? ਉਹਨਾਂ ਦਾ ਹੋਰ ਦੇਰ ਕਰਨਾ ਠੀਕ ਨਹੀਂ ਹੋਵੇਗਾ ।"

ਏਨਾ ਕਹਿ ਕੇ ਬਸੰਤੀ ਰਾਮ ਰਾਮ ਕਰਨ ਲਗ ਪਈ । ਉਹਦੀਆਂ ਅੱਖਾਂ ਭਰ ਆਈਆਂ । ਮਨਬੜੀ ਨੂੰ ਇਕਦਮ ਖ਼ਿਆਲ ਆਇਆ ਕਿ ਕੰਚਨਮਤੀ ਤੇ ਬਾਜੂ ਨੇ ਵੀ ਮੌਕਾ ਤਾੜ ਕੇ ਆਪਣਾ ਦਾਅ ਨਾ ਲਾਇਆ ਤਾਂ ਉਹਨਾਂ ਨੂੰ ਵੀ ਉਂਜ ਹੀ ਪਿੰਜਰੇ ਦੇ ਪੰਛੀਆਂ ਵਾਂਗ ਜ਼ਿੰਦਗੀ ਗੁਜ਼ਾਰਨੀ ਪਏਗੀ ਜਿਵੇਂ ਬਸੰਤੀ ਨੂੰ ਸਾਰੀ ਉਮਰ ਕੱਟਣੀ ਪਈ ਹੈ ।

"ਬਸੰਤੀ, ਮੈਂ ਬਹੁਤ ਸੋਚ ਵਿਚਾਰ ਕੇ ਵੇਖਿਆ ਹੈ ਹੁਣ ਕੰਚਨਮਤੀ ਨੂੰ ਇਸ ਜਨਮ ਵਿਚ ਕਦੇ ਸ਼ਾਂਤੀ ਨਹੀਂ ਮਿਲ ਸਕਦੀ । ਉਹ ਜਮਾਂ ਵਰਗੇ ਮਾਪਿਆਂ ਦੇ ਵੱਸ ਪਈ ਹੋਈ ਏ ।"

"ਮੈਨੂੰ ਤਾਂ ਇਤਬਾਰ ਨਹੀਂ ਆਉਂਦਾ, ਮਨਬੜੀ । ਉਹਨਾਂ ਦੋਹਾਂ ਨੇ ਕਿਸੇ ਨਾ ਕਿਸੇ ਦਿਨ ਜ਼ਰੂਰ ਨੱਸ ਜਾਣਾ ਹੈ । ਭਾਵੇਂ ਮੈਂ ਇਹ ਸਾਰੀਆਂ ਗੱਲਾਂ ਤੇਰੇ ਹੀ ਮੂੰਹੋਂ ਸੁਣੀਆਂ ਨੇ, ਪਰ ਇਹਨਾਂ ਦੀ ਸਮਝ ਮੈਨੂੰ ਤੇਰੇ ਨਾਲੋਂ ਵਧੇਰੇ ਹੈ ।"

ਫੇਰ ਇਕ ਦਿਨ ਮਨਬੜੀ ਨੇ ਆ ਕੇ ਦੱਸਿਆ ਕਿ ਬਾਜੂ ਕਰਜ਼ੇ ਉਤੇ ਪੈਸੇ ਲਭਦਾ ਫਿਰਦਾ ਹੈ । ਕਹਿੰਦਾ ਏ ਇਕ ਸਾਲ ਪਿਛੋਂ ਮੋੜ ਦਿਆਂਗਾ । ਉੱਤਰੀ ਆਸਾਮ ਵਿਚ ਕਈ ਥਾਵਾਂ ਉਤੇ, ਧਰਤੀ ਹੇਠੋਂ ਤੇਲ ਮਿਲਿਆ ਹੈ । ਉਹਨਾਂ ਸਾਰੀਆਂ ਥਾਵਾਂ ਉਤੇ ਹਜ਼ਾਰਾਂ ਮਜ਼ਦੂਰ ਕੰਮ ਕਰ ਰਹੇ ਹਨ । ਉਹ ਤੇਲ ਕੱਢਣ ਵਾਲੀਆਂ ਨਾਲੀਆਂ ਧਰਤੀ ਵਿਚ ਦਬਣ ਦਾ ਕੰਮ ਕਰਦੇ ਨੇ । ਮਕਾਨ ਆਦਿ ਬਣਾਉਣ ਲਈ ਵੀ ਬਹੁਤ ਬੰਦਿਆਂ ਦੀ ਲੋੜ ਹੈ । ਪੰਜ ਛੀ ਰੁਪਏ ਦਿਹਾੜੀ ਮਿਲ ਜਾਂਦੀ ਹੈ । ਸ਼ਹਿਰ ਜਾ ਕੇ ਬਾਜੂ ਨੇ ਪਤਾ ਕੀਤਾ ਸੀ ਕਿ ਉਹਨੂੰ ਉਥੇ ਦਿਹਾੜੀ ਅਸਾਨੀ ਨਾਲ ਮਿਲ ਜਾਏਗੀ । ਪਰ ਉਥੇ ਜਾਣ ਲਈ ਖ਼ਰਚ ਚਾਹੀਦਾ ਹੈ । ਤੇ ਉਹਨੂੰ ਕਰਜ਼ਾ ਕੋਈ ਦਿੰਦਾ ਨਹੀਂ ।

ਇਹ ਸੁਣ ਕੇ ਬਸੰਤੀ ਨੂੰ ਜਿਵੇਂ ਖ਼ੁਸ਼ੀ ਚੜ੍ਹ ਗਈ । ਉਸ ਕਿਹਾ, "ਹੁਣ ਮੈਨੂੰ ਸਮਝ ਆ ਰਹੀ ਏ, ਮਨਬੜੀ । ਹੁਣ ਉਹ ਜ਼ਰੂਰ ਨੱਸ ਜਾਣਗੇ । ਉੱਤਰੀ ਆਸਾਮ

ਜਾਂਦਿਆਂ ਬਾਜੂ ਉਸ ਨੂੰ ਵੀ ਨਾਲ ਲੈ ਕੇ ਜਾਏਗਾ। ਮੈਨੂੰ ਤਾਂ ਇਸ ਗੱਲ ਦਾ ਪੱਕਾ ਭਰੋਸਾ ਏ।"

ਮਨਬੜੀ ਨੇ ਜੁਆਬ ਦਿੱਤਾ, "ਮੈਨੂੰ ਭਲਾ ਇਹਨਾਂ ਸਾਰੀਆਂ ਗੱਲਾਂ ਦਾ ਕੀ ਪਤਾ ਏ, ਬੀਬੀ ? ਮੈਂ ਵੀ ਤਾਂ ਕਦੇ ਪਿਆਰ ਵੱਸ ਹੋ ਕੇ ਕਿਸੇ ਨਾਲ ਤੁਰ ਪਈ ਸਾਂ। ਅਜਿਹੇ ਦਾਅ ਪੇਚਾਂ ਦਾ ਉਦੋਂ ਪਤਾ ਹੀ ਨਹੀਂ ਸੀ। ਅੱਜ ਵੀ ਕਿਹੜਾ ਅਜਿਹੀਆਂ ਚਲਾਕੀਆਂ ਆਉਂਦੀਆਂ ਨੇ।"

ਇਕ ਹਫ਼ਤੇ ਪਿਛੋਂ ਆ ਕੇ ਮਨਬੜੀ ਨੇ ਦੱਸਿਆ ਕਿ ਚਾਬੁਕਧਹਾ ਵਾਲੇ, ਕੰਚਨਮਤੀ ਨੂੰ ਮੁੰਦਰੀ ਪਹਿਨਾ ਗਏ ਹਨ। ਤੇ ਵਸਾਖ ਦੀ ਚਾਰ ਤਾਰੀਖ਼ ਦਾ ਵਿਆਹ ਵੀ ਧਰ ਦਿੱਤਾ ਏ। ਇਹ ਸੁਣ ਕੇ ਵੀ ਬਸੰਤੀ ਹੈਰਾਨ ਨਹੀਂ ਹੋਈ। ਉਸ ਨੇ ਕਿਹਾ, "ਮੇਰੀ ਗੱਲ ਚੇਤੇ ਰੱਖੀਂ ਮਨਬੜੀ, ਉਹਨਾਂ ਜ਼ਰੂਰ ਨੱਸ ਜਾਣਾ ਏਂ। ਉਹ ਸਿਰਫ਼ ਮੌਕੇ ਦੀ ਤਾੜ ਵਿਚ ਨੇ।"

"ਤੈਨੂੰ ਇਸ ਗੱਲ ਦਾ ਕੀ ਪਤਾ ਏ ਬੀਬੀ ?"

"ਕੰਚਨਮਪਤੀ ਮੰਗਣੀ ਦੀ ਮੁੰਦਰੀ ਪਾ ਕੇ ਖ਼ੁਸ਼ ਰਹੇਗੀ। ਮਾਪੇ ਇੰਜ ਸਮਝਣਗੇ ਕਿ ਉਹਨੇ ਬਾਜੂ ਨੂੰ ਦਿਲੋਂ ਭੁਲਾ ਦਿੱਤਾ ਹੈ। ਤੇ ਫੇਰ ਉਹਨਾਂ ਨੇ ਬਹੁਤਾ ਧਿਆਨ ਨਹੀਂ ਰੱਖਣਾ। ਉਹਨਾਂ ਦਾ ਸ਼ੱਕ ਵੀ ਦੂਰ ਹੋ ਜਾਏਗਾ। ਉਹਦੇ ਉਤੇ ਕਰੜੀ ਨਿਗਰਾਨੀ ਰਖਣ ਵਿਚ ਅਵੇਸਲੇ ਹੋ ਜਾਣਗੇ। ਜਦੋਂ ਕੁੜੀ ਦਾ ਵਿਆਹ ਧਰਿਆ ਹੋਵੇ ਤਾਂ ਮਾਪਿਆਂ ਨੂੰ ਉਹਦਾ ਵਧੇਰੇ ਮੋਹ ਆਉਣ ਲਗ ਪੈਂਦਾ ਹੈ। ਜਦੋਂ ਇਹ ਸਾਰੀ ਢਿੱਲ ਪੈ ਗਈ ਤਾਂ ਉਹ ਮੌਕਾ ਤਾੜ ਕੇ ਨੱਸ ਜਾਣਗੇ। ਜੇ ਉਹਨਾਂ ਅਜਿਹੇ ਮੌਕੇ ਤੋਂ ਫ਼ਾਇਦਾ ਨਾ ਉਠਾਇਆ ਤਾਂ ਤੂੰ ਵੇਖ ਲਈਂ ਉਹ ਸਾਰੀ ਉਮਰ ਪਛਤਾਉਣਗੇ। ਮੇਰੇ ਵਰਗੀ ਹਾਲਤ ਹੋ ਜਾਏਗੀ।"

ਇਹ ਸਾਰੀਆਂ ਗੱਲਾਂ ਬਸੰਤੀ ਇੰਜ ਵੇਗ ਵਿਚ ਕਹਿ ਰਹੀ ਸੀ ਜਿਵੇਂ ਕਿਸੇ ਅਣਜਾਣੇ ਦੇਵਤੇ ਸਾਹਮਣੇ ਕਹਿ ਰਹੀ ਹੋਵੇ। ਇਹ ਵੀ ਉਹਨੂੰ ਭੁੱਲ ਗਿਆ ਕਿ ਉਹ ਮਨਬੜੀ ਨਾਲ ਗੱਲਾਂ ਕਰ ਰਹੀ ਹੈ। ਤੇ ਉਹਨੂੰ ਏਨਾ ਵੀ ਖ਼ਿਆਲ ਨਹੀਂ ਸੀ ਰਿਹਾ ਕਿ ਉਹਨੇ ਆਪਣੇ ਬਾਰੇ ਕੁਝ ਨਹੀਂ ਸੀ ਦੱਸਣਾ। ਗੱਲ ਜ਼ਬਰਦਸਤੀ ਮੂੰਹੋਂ ਨਿਕਲ ਗਈ ਸੀ। ਗੱਲ ਕਰਦਿਆਂ ਉਹ ਤ੍ਰਭਕ ਪਈ। ਹੋਠਾਂ ਉਤੇ ਸਿੱਕਰੀ ਆ ਗਈ। ਅੱਖਾਂ ਉਸ ਮੀਟ ਲਈਆਂ। ਮਨਬੜੀ ਉਹਦੀ ਇਹ ਦੁਖਦਾਈ ਹਾਲਤ ਵੇਖ ਕੇ ਭਵੰਤਰ ਗਈ ਸੀ ਤੇ ਉਹਨੂੰ ਬਸੰਤੀ ਦੇ ਜੀਵਨ ਦੇ ਗੁੱਝੇ ਦੁਖ ਦੀ ਸੂਹ ਲੱਗ ਗਈ ਸੀ। ਬਸੰਤੀ ਕੋਲੋਂ ਬਹੁਤ ਕੁਝ ਪੁੱਛਣ ਨੂੰ ਉਹਦਾ ਜੀਅ ਕਰਦਾ ਸੀ, ਪਰ ਪੁੱਛ ਨਹੀਂ ਸਕੀ। ਉਹਦਾ ਏਡਾ ਵੱਡਾ ਦੁਖ ਹੈ ਤੇ ਅਜਿਹੇ ਦੁਖ ਵਿਚ ਉਹਨੂੰ ਹੋਰ ਗੱਲਾਂ ਪੁੱਛ-ਪੁਛਾ ਕੇ ਵਧੇਰੇ ਦੁਖੀ ਕਰਨਾ ਤਾਂ ਫੱਟਾਂ ਉਤੇ ਲੂਣ ਛਿੜਕਣ ਵਾਲੀ

ਗੱਲ ਹੋਵੇਗੀ। ਉਸ ਮਨ ਵਿਚ ਇਹੋ ਚਿਤਵਿਆ ਕਿ ਬਸੰਤੀ ਸ਼ਾਂਤੀ ਨਾਲ ਰਹੇ। ਪਰਮ ਪੁਰਖ ਉਸ ਵਲ ਮਿਹਰ ਦੀ ਨਜ਼ਰ ਰਖੇ। ਦੁਖ ਸਹਿ ਕੇ ਉਹਨੂੰ ਅਚਾਨਕ ਸ਼ਾਂਤੀ ਦਾ ਰਾਹ ਲੱਭ ਪਏ।

ਉਸ ਦਿਨ ਬਸ ਏਨੀ ਕੁ ਗੱਲ-ਬਾਤ ਹੀ ਹੋਈ।

ਅਗਲੇ ਦਿਨ ਬਸੰਤੀ ਨੇ ਬੜੀ ਗੰਭੀਰਤਾ ਨਾਲ ਪੁੱਛਿਆ, "ਤੂੰ 'ਕੱਲੀ ਸ਼ਹਿਰ ਚਲੀ ਜਾਏਂਗੀ, ਮਨਬੜੀ ?"

ਮਨਬੜੀ ਨੇ ਜੁਆਬ ਦਿਤਾ, "ਜ਼ਰੂਰ ਚਲੀ ਜਾਵਾਂਗੀ। ਅੱਜ ਕਲ੍ਹ ਤਾਂ ਮੋਟਰਾਂ, ਬੱਸਾਂ ਚਲਦੀਆਂ ਨੇ, ਸ਼ਹਿਰ ਜਾਣਾ ਕਿਹੜੀ ਔਖੀ ਗੱਲ ਏ। ਪਿਛਲੇ ਸਾਲ ਜਦੋਂ ਜ਼ਮੀਨ ਨੀਲਾਮ ਹੁੰਦੀ ਸੀ ਮੈਂ ਤਾਂ ਉਦੋਂ ਵੀ ਇਕੱਲੀ ਹੀ ਸ਼ਹਿਰ ਚਲੀ ਗਈ ਸਾਂ।"

"ਤਾਂ ਚੰਗੀ ਗੱਲ ਏ। ਸ਼ਹਿਰ ਜਾ ਕੇ ਤੈਨੂੰ ਇਕ ਚੀਜ਼ ਵੇਚਣੀ ਪਏਗੀ। ਪਰ ਇਸ ਬਾਰੇ ਕੋਈ ਗੱਲ ਨਾ ਪੁੱਛੀਂ ਕਿ ਇਹ ਚੀਜ਼ ਮੈਂ ਕਿਉਂ ਵੇਚਣਾ ਚਾਹੁੰਦੀ ਹਾਂ।"

ਏਨੀ ਗੱਲ ਕਹਿ ਕੇ ਉਹ ਆਪਣੇ ਸੌਣ ਵਾਲੇ ਕਮਰੇ ਅੰਦਰ ਚਲੀ ਗਈ। ਬਕਸੇ ਵਿਚੋਂ ਦੋ ਕੰਗਣ ਲਿਆ ਕੇ ਉਸ ਮਨਬੜੀ ਨੂੰ ਫੜਾ ਦਿਤੇ। ਇਹ ਵੀ ਦੱਸ ਦਿਤਾ ਕਿ ਉਹ ਕਿਵੇਂ ਤੇ ਕਿੱਥੇ ਵੇਚਣੇ ਹਨ। "ਸ਼ਹਿਰ ਵਿਚ, ਬੋਹੜ ਦੇ ਰੁੱਖ ਕੋਲ ਇਕ ਸਕੂਲ ਹੈ। ਸਾਹਮਣੇ ਸਕੂਲ ਦਾ, ਟੀਨ ਦਾ ਬੋਰਡ ਲੱਗਿਆ ਹੋਇਆ ਹੈ। ਉਸ ਤੋਂ ਕੋਈ ਦੋ ਕੁ ਕਦਮ ਅਗਾਂਹ ਜਾ ਕੇ ਇਕ ਸੁਨਿਆਰੇ ਦੀ ਦੁਕਾਨ ਦਿੱਸੇਗੀ।" ਮਨਬੜੀ ਵਰਗੀ ਤੀਵੀਂ ਨੂੰ ਵਧੀਆ ਕੰਗਣ ਵੇਚਦਿਆਂ ਫੜੇ ਜਾਣ ਦਾ ਕੋਈ ਡਰ ਨਹੀਂ ਕਿਉਂਕਿ ਉਹ ਸੁਨਿਆਰ ਖ਼ਰੀਦਦਾ ਹੀ ਚੋਰੀ ਦਾ ਮਾਲ ਹੈ।

ਤੇ ਦੋ ਦਿਨ ਮਗਰੋਂ ਜਿਹੜੇ ਪੈਸੇ ਮਨਬੜੀ ਕੰਗਣ ਵੇਚ ਕੇ ਲਿਆਈ ਸੀ, ਉਹ ਪੈਸੇ ਫੜਾਉਂਦਿਆਂ ਉਸ ਕਿਹਾ, "ਬਾਜੂ ਪੈਸਿਆਂ ਲਈ ਦਰ ਦਰ ਭਟਕਦਾ ਫਿਰਦਾ ਏ। ਪਰ ਅਜੇ ਤਾਈਂ ਕਿਤੋਂ ਨਹੀਂ ਮਿਲੇ।"

ਬਸੰਤੀ ਨੂੰ ਜਿਵੇਂ ਠੰਢ ਪੈ ਗਈ। ਪਹਿਲਾਂ ਵਾਂਗ ਹੀ ਗੰਭੀਰ ਹੁੰਦਿਆ ਬੋਲੀ, "ਪਿਛਲੇ ਬਗ਼ੀਚੇ ਦੀ ਸਾਰੀ ਸਬਜ਼ੀ ਪੁੱਟ ਕੇ ਸੁੱਟਣ ਵਾਲੀ ਹੋਈ ਪਈ ਏ। ਤੂੰ ਕਾਨੂੰਗੋ ਸਾਹਿਬ ਕੋਲ ਜਾ ਕੇ ਆਖੀਂ ਕਿ ਇਹ ਸਬਜ਼ੀ ਪੁੱਟ ਕੇ ਜੇ ਉਥੇ ਅਦਰਕ ਤੇ ਹਲਦੀ ਬੀਜ ਦੇਈਏ ਤਾਂ ਠੀਕ ਰਹੇਗੀ ? ਫੇਰ ਉਹ ਤੈਨੂੰ ਕੋਈ ਬੰਦਾ ਲਿਆਉਣ ਲਈ ਕਹਿਣਗੇ। ਤੂੰ ਬਾਜੂ ਨੂੰ ਸੱਦ ਲਿਆਈਂ। ਮੇਰਾ ਉਸ ਨਾਲ ਗੱਲਾਂ ਕਰਨ ਨੂੰ ਜੀਅ ਕਰਦਾ ਏ। ਉਹਨੂੰ ਵੇਖਣ ਨੂੰ ਵੀ ਦਿਲ ਕਰਦੈ।"

ਉਹਦੇ ਕਹੇ ਮੁਤਾਬਕ ਬਾਜੂ ਪਿਛਲੇ ਬਗ਼ੀਚੇ ਵਿਚ, ਵੱਲਾਂ-ਸਬਜ਼ੀਆਂ ਪੁੱਟਣ ਆ ਗਿਆ। ਬਸੰਤੀ ਨੇ ਬਾਜੂ ਨਾਲ ਗੱਲਾਂ ਕੀਤੀਆਂ। ਪਹਿਲਾਂ ਤਾਂ ਬਾਜੂ ਨੂੰ ਏਸ ਗੱਲ ਦਾ

ਇਤਬਾਰ ਹੀ ਨਾ ਆਇਆ ਕਿ ਦੁਨੀਆਂ ਵਿਚ ਏਨੀਆਂ ਹਮਦਰਦ ਔਰਤਾਂ ਵੀ ਹੋ ਸਕਦੀਆਂ ਹਨ ।

"ਤੇਰੇ ਬਾਰੇ ਮੈਂ ਸਾਰੀਆਂ ਗੱਲਾਂ ਸੁਣ ਚੁੱਕੀ ਹਾਂ ।"

ਬਾਜੂ ਸ਼ਰਮ ਦਾ ਮਾਰਿਆ ਕੁਝ ਨਾ ਬੋਲ ਸਕਿਆ । ਬਸੰਤੀ ਨੇ ਫੇਰ ਕਿਹਾ. "ਉੱਤਰੀ ਆਸਾਮ ਕਦੋਂ ਜਾਣਾ ਏਂ ?"

"ਕੋਈ ਪੱਕਾ ਪਤਾ ਨਹੀਂ । ਪੈਸੇ ਬੜੇ ਚਾਹੀਦੇ ਨੇ, ਤੇ ਮੇਰੇ ਕੋਲ ਤਾਂ ਉਂਜ ਹੀ ਚਾਰ ਦਿਨਾਂ ਦੇ ਖ਼ਰਚ ਜੋਗੇ ਵੀ ਪੈਸੇ ਨਹੀਂ । ਪਰ ਫੇਰ ਵੀ ਵਿਸਾਖ ਤੋਂ ਪਹਿਲਾਂ ਹੀ ਜਾਣਾ ਪਏਗਾ ।"

"ਉਹਨੂੰ ਵੀ ਨਾਲ ਲੈ ਕੇ ਜਾਏਂਗਾ ?"

"ਸੋਚ ਤਾਂ ਇੰਜ ਹੀ ਰਿਹਾ ਹਾਂ ਜੀ ।"

ਬਸੰਤੀ ਦਾ ਮਨ ਖਿੜ ਗਿਆ । ਉਸ ਤੋਂ ਮਗਰੋਂ ਉਹ ਸਹਿਜ–ਭਾਅ ਨਾਲ ਗੱਲਾਂ ਕਰਨ ਲਗ ਪਏ । ਮਨਬੜੀ ਨੇ ਦੂਰੋਂ ਹੀ ਬਾਜੂ ਨੂੰ ਬਸੰਤੀ ਦੇ ਸਾਹਮਣੇ ਹੰਝੂ ਪੂੰਝਦਿਆਂ ਵੇਖਿਆ । ਮਨਬੜੀ ਨੂੰ ਸ਼ੱਕ ਪਿਆ ਕਿ ਸ਼ਾਇਦ ਬਸੰਤੀ, ਉਹਨਾਂ ਦੇ ਜੀਵਨ ਨਾਲ ਮੇਲ ਖਾਂਦੀ, ਆਪਣੇ ਬੀਤੇ ਜੀਵਨ ਦੀ ਗੱਲ ਦੱਸ ਕੇ, ਮਨ ਦਾ ਦੁਖ ਹੌਲਾ ਕਰ ਰਹੀ ਹੈ, ਕਿਉਂਕਿ ਕੰਗਣ ਵੇਚ ਕੇ ਜਿਹੜੇ ਤਿੰਨ ਵੀਹਾਂ ਤੇ ਦਸ ਰੁਪਏ ਮਨਬੜੀ ਨੇ ਲਿਆਂਦੇ ਸਨ, ਉਹ ਬਾਜੂ ਨੂੰ ਦਿੰਦਿਆਂ, ਬਸੰਤੀ ਦੀ ਇਹ ਗੱਲ ਮਨਬੜੀ ਦੇ ਕੰਨੀਂ ਪੈ ਗਈ ਸੀ, "ਜਿੰਨੀ ਛੇਤੀ ਹੋ ਸਕੇ, ਓਨੀ ਛੇਤੀ । ਜੇ ਦੇਰ ਹੋ ਗਈ ਤਾਂ ਖ਼ਬਰੇ ਉਹਦਾ ਮਨ ਬਦਲ ਜਾਏ । ਤੈਨੂੰ ਫੇਰ ਸੌਖਿਆਂ, ਅਜਿਹਾ ਮੌਕਾ ਨਹੀਂ ਮਿਲਣਾ । ਇਹ ਗੱਲ ਚੇਤੇ ਰਖੀਂ ਬਾਜੂ, ਕਿ ਜੀਵਨ ਵਿਚ ਮੌਕਾ ਇਕੋ ਵਾਰੀ ਆਉਂਦਾ ਏ । ਮੇਰੇ ਵਰਗੀ ਮੌਕਾ ਹੱਥੋਂ ਗੁਆਉਣ ਵਾਲੀ ਤੀਵੀਂ ਹੋਰ ਕਿਧਰੇ ਨਹੀਂ ਮਿਲਣ ਲੱਗੀ ।"

ਬਾਜੂ ਸ਼ਾਮ ਨੂੰ ਚਲਾ ਗਿਆ । ਮਨਬੜੀ ਨੂੰ ਬਸੰਤੀ ਬਾਰੇ ਬੜੀ ਘਬਰਾਹਟ ਹੋਈ। ਉਹਨੂੰ ਝਿਜਕਦਿਆਂ ਕਿਹਾ, "ਅੱਛਾ,. ਭਲਾ ਉਹ ਦੋਏ ਨੱਸ ਵੀ ਗਏ ਤਾਂ ਉਸ ਨਾਲ ਤੁਹਾਨੂੰ ਕੀ ਮਿਲ ਜਾਏਗਾ ?"

ਬਸੰਤੀ ਨੇ ਗਭੀਰ ਹੋ ਕੇ ਕਿਹਾ, "ਕੀ ਮਨੁੱਖ ਨਫ਼ਾ ਨੁਕਸਾਨ ਵੇਖ ਕੇ ਹੀ ਹਰ ਕੰਮ ਕਰਦਾ ਏ ? ਉਹਨਾਂ ਦੀ ਕਹਾਣੀ ਸੁਣਨ ਮਗਰੋਂ ਮੈਂ ਹਮੇਸ਼ਾਂ ਇਹੋ ਸੋਚਦੀ ਰਹੀ ਹਾਂ ਕਿ ਪਰਮਾਤਮਾ ਉਹਨਾਂ ਦਾ ਭਲਾ ਕਰੇ । ਤੇ ਮੈਨੂੰ ਉਹਨਾਂ ਦੇ ਨੱਸ ਜਾਣ ਦੀ ਖ਼ਬਰ ਸੁਣਨ ਦੀ ਬੜੀ ਹੀ ਇੱਛਾ ਏ ।"

ਵਿਸਾਖ ਅਜੇ ਚੜ੍ਹਿਆ ਵੀ ਨਹੀਂ ਸੀ । ਫੱਗਣ ਦੇ ਚਾਰ ਦਿਨ ਹੀ ਬੀਤੇ ਸਨ ਕਿ ਕੰਚਨਮਤੀ, ਮਗੂ ਬਾਇਨ ਨੂੰ ਧੋਖਾ ਦੇ ਕੇ ਬਾਜੂ ਨਾਲ ਕਿਧਰੇ ਚਲੀ ਗਈ । ਮਨਬੜੀ ਦੇ ਦੱਸੇ ਅਨੁਸਾਰ ਉਹਨਾਂ ਨੇ ਅੱਧੀਂ ਰਾਤੀਂ ਸੋਨਾਈ ਇੰਜ ਪਾਰ ਕੀਤੀ

ਕਿ ਮੱਛਾਂ-ਕੱਛਾਂ ਨੂੰ ਵੀ ਪਤਾ ਨਹੀਂ ਲੱਗ ਸਕਿਆ। ਲੋਕਾਂ ਨੂੰ ਕੋਈ ਉੱਘ-ਸੁੱਘ ਵੀ ਨਹੀਂ ਮਿਲ ਸਕੀ। ਇਸ ਗੱਲ ਦਾ ਸਿਰਫ਼ ਬਸੰਤੀ ਤੇ ਮਨਬੜੀ ਨੂੰ ਪਤਾ ਹੈ ਕਿ ਉਹ ਕਿਧਰ ਗਏ ਹਨ। ਬਸੰਤੀ ਦੀਆਂ ਅੱਖਾਂ ਵਿਚੋਂ ਖ਼ੁਸ਼ੀ ਦੇ ਹੰਝੂਆਂ ਦੀਆਂ ਧਾਰਾਂ ਵਗਣ ਲੱਗ ਪਈਆਂ।

ਕੰਚਨਮਤੀ ਦੇ ਜਾਣ ਮਗਰੋਂ ਬਸੰਤੀ ਦੇ ਮਨ ਵਿਚ ਬੜੀ ਤਬਦੀਲੀ ਆ ਗਈ। ਪਹਿਲਾਂ ਉਹ ਚੁੱਪ ਕਰ ਕੇ ਆਪਣਾ ਦੁਖ ਕੱਟ ਰਹੀ ਸੀ। ਹੁਣ ਉਹ ਡਾਵਾਂ ਡੋਲ ਹੋ ਗਈ। ਧਨੰਜੈ ਦੀਆਂ ਸੋਚਾਂ ਮੁੜ ਆਉਣ ਲੱਗ ਪਈਆਂ। ਉਸ ਸੋਚਿਆ, ਐਤਕੀਂ ਮਨ ਪਹਿਲਾਂ ਨਾਲੋਂ ਵਧੇਰੇ ਕਰੜਾ ਕਰਨਾ ਪਏਗਾ। ਆਪਣੇ ਮਾਣ-ਇੱਜ਼ਤ ਤੇ ਨਾਂ ਬਾਰੇ ਸਭ ਕੁਝ ਵਿਸਾਰਨਾ ਪਏਗਾ। ਸੱਸ-ਸਹੁਰੇ ਦਾ ਮੋਹ-ਪਿਆਰ ਵੀ ਛੱਡਣਾ ਪਏਗਾ।

ਮਨਬੜੀ ਨਾਲ ਉਹਦਾ ਮਹੇਲਪੁਣਾ ਹੋਰ ਗੂਹੜਾ ਹੋ ਗਿਆ। ਉਹਨੂੰ ਇਹ ਪੱਕਾ ਵਿਸ਼ਵਾਸ ਹੋ ਗਿਆ ਕਿ ਮਨਬੜੀ ਬਹੁਤ ਭਰੋਸੇ-ਯੋਗ ਔਰਤ ਹੈ ਤੇ ਉਸ ਨਾਲ ਉਹਦਾ ਪਿਆਰ ਵੀ ਬੜਾ ਹੈ। ਇਕ ਦਿਨ ਉਹਨੇ ਬੜੇ ਵੇਗ ਵਿਚ ਮਨਬੜੀ ਨੂੰ ਆਪਣੀਆਂ ਸਾਰੀਆਂ ਗੱਲਾਂ ਦੱਸ ਦਿਤੀਆਂ। ਮਨਬੜੀ ਸਾਹਮਣੇ ਉਹਨੂੰ ਰਤਾ ਵੀ ਸੰਙ-ਸੰਕੋਚ ਨਹੀਂ ਹੋਇਆ। ਮਥਰੇ ਨੂੰ ਵੀ ਉਹਨੇ ਸਾਰੀ ਗੱਲ ਸੱਚ ਦੱਸੀ ਸੀ, ਪਰ ਪੂਰੀ ਗੱਲ ਨਹੀਂ ਸੀ ਦੱਸੀ। ਅੱਜ, ਸਾਰੀ ਸੱਚੀ ਗੱਲ ਕਿਸੇ ਹੋਰ ਕੋਲ ਦੱਸ ਕੇ ਉਹਦਾ ਮਨ ਹੌਲਾ ਫੁੱਲ ਹੋ ਗਿਆ। ਮਨਬੜੀ ਨੇ ਵੀ ਬਸੰਤੀ ਦੀ ਇੱਛਾ ਦੀ ਹਾਮੀ ਭਰੀ।

"ਮਨਬੜੀ ਤੂੰ ਉਹਨਾਂ ਨੂੰ ਜਾਣਦੀ ਏਂ ?"

"ਮੈਂ ਤਾਂ ਉਹਨਾਂ ਨੂੰ ਜਾਣਦੀ ਹਾਂ, ਪਰ ਉਹ ਮੈਨੂੰ ਨਹੀਂ ਜਾਣਦੇ।"

"ਤਾਂ ਫੇਰ ਇਕ ਕੰਮ ਕਰੀਂ। ਮੈਂ ਤੈਨੂੰ ਇਕ ਚਿੱਠੀ ਦਿਆਂਗੀ। ਤੂੰ ਉਹਨਾਂ ਕੋਲ ਜ਼ਰੂਰ ਪੁਚਾ ਦੇਈਂ। ਪਰ ਇਸ ਗੱਲ ਦਾ ਧਿਆਨ ਰੱਖੀਂ ਕਿਸੇ ਨੂੰ ਪਤਾ ਨਾ ਲੱਗੇ।"

ਮਨਬੜੀ ਨੇ ਵਚਨ ਦਿਤਾ। ਪਾਭਚਿਲਾ ਜਾ ਕੇ ਉਹ ਧਨੰਜੈ ਨੂੰ ਇਕੱਲਿਆਂ ਮਿਲੀ ਤੇ ਬਸੰਤੀ ਬਾਰੇ ਉਹਨੂੰ ਸਭ ਕੁਝ ਦੱਸ ਦਿਤਾ। ਧਨੰਜੈ ਡੂੰਘੀ ਸੋਚ ਵਿਚ ਡੁੱਬ ਗਿਆ। ਮਨਬੜੀ ਦੀ ਲਿਆਂਦੀ ਚਿੱਠੀ ਉਸ ਕਈ ਵਾਰੀ ਪੜ੍ਹੀ, "ਪਿਆਰੇ ਧਨੰਜੈ, ਅੰਤਲੀ ਵਾਰ ਜਦੋਂ ਮਿਲੇ ਸੋ ਉਦੋਂ ਪਤਾ ਲੱਗ ਗਿਆ ਸੀ ਕਿ ਤੁਸੀਂ ਵੀ ਮੇਰੇ ਵਾਂਗ ਹੀ ਜ਼ਿੰਦਗੀ ਬਿਤਾ ਰਹੇ ਹੋ। ਮਨਬੜੀ ਮੇਰੇ ਬਾਰੇ ਤੁਹਾਨੂੰ ਸਭ ਕੁਝ ਦੱਸ ਦੇਵੇਗੀ। ਅਸੀਂ ਅਜੇ ਬੁੱਢੇ ਨਹੀਂ ਹੋ ਗਏ। ਅਜੇ ਤਾਂ ਬੜਾ ਚਿਰ ਜਿਊਣਾ ਹੈ। ਕੀ ਅਸੀਂ ਬਾਕੀ ਦਾ ਜੀਵਨ ਇੰਜ ਹੀ ਬਿਤਾ ਦਿਆਂਗੇ ? ਕੀ ਇਸ ਬਾਰੇ ਕੁਝ ਨਹੀਂ ਕੀਤਾ ਜਾ ਸਕਦਾ ? ਬੜੀਆਂ ਪੋਥੀਆਂ-ਕਿਤਾਬਾਂ ਮੈਂ ਪੜ੍ਹੀਆਂ ਹਨ। ਫੇਰ ਵੀ ਮੈਨੂੰ ਦੂਜੇ

ਜਨਮ ਦੀ ਪਵਿੱਤਰਤਾ ਬਾਰੇ ਪੂਰਾ ਵਿਸ਼ਵਾਸ ਨਹੀਂ ਹੋਇਆ। ਜਿਸ ਭਗਵਾਨ ਨੇ ਏਸ ਜਨਮ ਵਿਚ ਏਨਾ ਨਿਰਦਈ ਵਤੀਰਾ ਵਿਖਾਇਆ ਹੈ, ਉਸ ਬਾਰੇ ਇਹ ਵਿਸ਼ਵਾਸ ਕੌਣ ਕਰੇ ਕਿ ਉਹ ਈਸ਼ਵਰ ਅਗਲੇ ਜਨਮ ਵਿਚ ਸੁਖ ਦੇਵੇਗਾ। ਮੈਨੂੰ ਪਤਾ ਹੈ ਕਿ ਜਦੋਂ ਲੋਕ ਇਹ ਸੁਣਨਗੇ ਕਿ ਮੈਂ ਤੁਹਾਡੀ ਹੋ ਗਈ ਹਾਂ ਤਾਂ ਹੈਰਾਨ-ਪਰੇਸ਼ਾਨ ਹੋ ਜਾਣਗੇ। ਪਰ......।"

ਧਨੰਜੈ ਨੂੰ ਆਪਣੇ ਜੀਵਨ ਵਿਚ ਸਭ ਤੋਂ ਵਧੇਰੇ ਹੈਰਾਨੀ ਅੱਜ ਹੋਈ ਸੀ। ਆਖ਼ਰੀ ਵਾਰ ਮਿਲਣ ਵੇਲੇ ਜਿਸ ਬਸੰਤੀ ਨੂੰ ਏਨਾ ਸਹਿਨਸ਼ੀਲ ਸਮਝਿਆ ਸੀ, ਜਿਸ ਬਸੰਤੀ ਨੇ ਮਨ ਦੀ ਏਨੀ ਦੁਖਦਾਈ ਹਾਲਤ ਵਿਚ ਵੀ ਆਪਣੇ ਆਪ ਨੂੰ ਹਿੰਦੂ ਘਰ ਦੀ ਵਿਧਵਾ ਕਹਿ ਕੇ ਮਾਣ ਕੀਤਾ ਸੀ ਤੇ ਜਿਸ ਦੇ ਚਿਹਰੇ ਉਤੇ ਤੇ ਅੱਖਾਂ ਵਿਚ, ਮਨ ਦੀ ਡੂੰਘੀ ਪੀੜ ਨੂੰ ਸਾਰੀ ਉਮਰ ਸਹਿਣ ਦਾ ਪੱਕਾ ਇਰਾਦਾ ਝਲਕਦਾ ਸੀ, ਉਸੇ ਬਸੰਤੀ ਦੇ ਮਨ ਵਿਚ ਅਚਾਨਕ ਆਈ ਇਹ ਤਬਦੀਲੀ, ਅਥਾਹ ਹੌਸਲਾ, ਸਮਾਜਕ ਕਦਰਾਂ-ਕੀਮਤਾਂ ਨੂੰ ਭੰਨ-ਤੋੜ ਦੇਣ ਦੀ ਇੱਛਾ ਤੇ ਉਹਦੀ ਹੋ ਜਾਣ ਦੀ ਬਹਿਬਲਤਾ ਦਾ ਪਤਾ ਲੱਗਣ ਉਤੇ ਉਹ ਡੂੰਘੀ ਦੁਬਿਧਾ ਵਿਚ ਪੈ ਗਿਆ। ਦੋਹਾਂ ਹੱਥਾਂ ਵਿਚ ਫੜੀ ਚਿੱਠੀ ਕੰਬਣ ਲਗ ਪਈ। ਮੱਥੇ ਉਤੇ ਮੁੜ੍ਹਕਾ ਆ ਗਿਆ। ਮਨਬੜੀ ਨੂੰ ਕੁਝ ਕਹਿੰਦਿਆਂ-ਕਹਿੰਦਿਆਂ ਰੁਕ ਗਿਆ। ਕੁਝ ਚਿਰ ਜਿਵੇਂ ਸੁੰਨ ਜਿਹਾ ਹੋ ਕੇ ਬੈਠਾ ਰਿਹਾ।

ਮਨਬੜੀ ਨੂੰ ਕੋਈ ਗੁੱਝਾ ਸ਼ੱਕ ਹੋਇਆ ਤੇ ਉਹ ਘਬਰਾ ਗਈ। ਫੇਰ ਧਨੰਜੈ ਨੇ ਝਕਦਿਆਂ-ਝਕਦਿਆਂ ਸਿਰਫ਼ ਏਨਾ ਕਿਹਾ, "ਮੈਂ ਅੱਜ ਆਪਣੇ ਵਲੋਂ ਚਿੱਠੀ ਦਾ ਜੁਆਬ ਨਹੀਂ ਦਿਆਂਗਾ। ਤੂੰ ਕਹਿ ਦੇਈਂ, ਮੈਂ ਇਸ ਬਾਰੇ ਸੋਚ ਰਿਹਾ ਹਾਂ। ਮੈਂ ਆਪ ਦਰਗਿਆਲ ਆ ਕੇ ਗੱਲ ਕਰਾਂਗਾ ਕਿ ਕਿਵੇਂ, ਕੀ ਪ੍ਰਬੰਧ ਕੀਤਾ ਜਾਏ। ਮੈਂ ਪਰਸੋਂ ਉਥੇ ਆਵਾਂਗਾ।"

ਮਨਬੜੀ ਨੇ ਆ ਕੇ ਸਾਰੀਆਂ ਗੱਲਾਂ ਵਿਸਥਾਰ ਨਾਲ ਦੱਸ ਦਿੱਤੀਆਂ। ਬਸੰਤੀ ਦੀ ਚਿੰਤਾ ਹੋਰ ਵਧ ਗਈ। ਤਾਂ ਕੀ ਆਖ਼ਰੀ ਵਾਰੀ, ਉਹਦਾ ਆਪਣਾ ਹੀ ਨਿਰਾਦਰ ਹੋਇਆ ਹੈ? ਕੀ ਉਹਨਾਂ ਉਸ ਨੂੰ ਸੁਆਰਥੀ ਤੇ ਚ੍ਰਿਤਰਹੀਣ ਸਮਝਿਆ ਹੋਵੇਗਾ?

ਦੋ ਦਿਨ ਤੇ ਦੋ ਰਾਤਾਂ ਨਾ ਬਸੰਤੀ ਨੇ ਕੁਝ ਖਾਧਾ ਪੀਤਾ ਤੇ ਨਾ ਹੀ ਉਹ ਸੌਂ ਸਕੀ। ਧਨੰਜੈ ਆਪਣੇ ਕਹੇ ਅਨੁਸਾਰ ਉਸ ਕੋਲ ਨਹੀਂ ਸੀ ਆਇਆ। ਬਸੰਤੀ ਨੇ ਭਾਵੇਂ ਉਹਨੂੰ ਜਾਣ ਲਈ ਨਹੀਂ ਸੀ ਕਿਹਾ, ਪਰ ਮਨਬੜੀ ਆਪੇ ਹੀ ਪਾਭਚਿਲਾ ਚਲੀ ਗਈ। ਉਥੇ ਜੋ ਕੁਝ ਉਹਨੇ ਸੁਣਿਆ ਵੇਖਿਆ ਉਸ ਨਾਲ ਉਹਨੂੰ ਬੜੀ ਨਿਰਾਸਤਾ ਹੋਈ। ਸੋਨਾਈ ਦੇ ਉੱਤਰ ਪਾਰ ਦੇ ਲੋਕ ਜਿਸ ਧਨੰਜੈ ਨੂੰ ਦੇਵਤਾ ਸਮਝਦੇ ਸਨ, ਉਹੋ

ਧਨੰਜੈ ਬਰੂਆ, ਆਪਣਾ ਘਰ ਬਾਰ ਮਛੇਰੇ ਮਹਿਲਦਾਰ ਨੂੰ ਵੇਚ ਕੇ ਕਿਧਰ ਚਲਾ ਗਿਆ ਸੀ। ਇਸ ਗੱਲ ਦਾ ਵੀ ਕਿਸੇ ਨੂੰ ਕੋਈ ਪਤਾ ਨਹੀਂ ਸੀ ਕਿ ਉਹ ਕਿਧਰੇ ਚਲਾ ਗਿਆ। ਉਹ ਕਿਸੇ ਨੂੰ ਕੁਝ ਵੀ ਦੱਸ ਕੇ ਨਹੀਂ ਸੀ ਗਿਆ। ਸਿਰਫ਼ ਪਾਭਚਿਲਾ ਦੇ ਸਰਪੰਚ ਨੂੰ ਏਨੀ ਕੁ ਗੱਲ ਦੱਸ ਗਿਆ ਸੀ ਕਿ ਉਹ ਹੁਣ ਪਾਭਚਿਲਾ ਜਾਂ ਸੋਨਾਈ ਪਾਰ ਕਦੇ ਨਹੀਂ ਆਏਗਾ।

ਮਨਬੜੀ ਨੇ ਸੋਚਿਆ ਸੀ ਕਿ ਇਹ ਖ਼ਬਰ ਸੁਣਦਿਆਂ ਹੀ ਬਸੰਤੀ ਬੇਸੁੱਧ ਹੋ ਜਾਏਗੀ, ਪਰ ਸਾਰੀ ਗੱਲ ਸੁਣ ਕੇ ਉਹਨੇ ਸਿਰਫ਼ ਇਕ ਵਾਰ ਅਸਮਾਨ ਵਲ ਤੱਕਿਆ। ਸਾਰਾ ਅਕਾਸ਼ ਜਿਵੇਂ ਪੀਲਾ ਪੈ ਗਿਆ ਸੀ। ਦੋਏ ਅੱਖਾਂ ਹੰਝੂਆਂ ਨਾਲ ਭਰ ਆਈਆਂ। ਮਨਬੜੀ ਨੂੰ ਉਸ ਕੋਈ ਜੁਆਬ ਨਾ ਦਿੱਤਾ। ਬਿੱਲੀ ਦੇ ਬਲੂੰਗੜੇ ਵਾਂਗ, ਚੁੱਪ ਕਰਕੇ ਕਮਰੇ ਅੰਦਰ ਚਲੀ ਗਈ, ਤੇ ਅੰਦਰੋਂ ਬੂਹੇ ਦੀ ਕੁੰਡੀ ਲਾ ਲਈ।

ਇਸ ਪਿਛੋਂ ਬਸੰਤੀ ਨੇ ਮਨਬੜੀ ਨਾਲ ਵੀ ਗੱਲ-ਬਾਤ ਕਰਨੀ ਛੱਡ ਦਿੱਤੀ। ਪਹਿਲਾਂ ਵਾਂਗ ਹੀ 'ਨਿਮਾਣੀ' (ਚੁੱਪ ਰਹਿਣ ਵਾਲੀ) ਕੁੜੀ ਵਰਗੀ ਬਣ ਗਈ। ਸਹੁਰੇ ਦੀਆਂ ਪੜਛੱਤੀ ਉਤੇ ਰੱਖੀਆਂ ਪੋਥੀਆਂ ਚੁਕ ਕੇ ਉਹ ਆਪਣੇ ਕਮਰੇ ਵਿਚ ਲੈ ਆਈ। ਗੰਗਾ ਚੀਲ ਦੇ ਖੰਭਾਂ ਵਿਚ ਛੇਆਂ ਰੁੱਤਾਂ ਦੇ ਰੰਗ ਖਿੜ ਪਏ। ਖੰਭਾਂ ਦੇ ਨਾਲ ਹੀ ਜਿਊਣ ਦਾ ਅਥਾਹ ਉਤਸ਼ਾਹ ਫੜਫੜਾਉਣ ਲਗ ਪਿਆ। ਸੋਨਾਈ ਉਤੇ ਲੋਟਣ ਕਬੂਤਰ ਵਾਂਗ ਉੱਡਾਰੀਆਂ ਮਾਰਦਿਆਂ ਤੇ ਪਾਣੀ ਉਤੇ ਝਟਪਦਿਆਂ ਗੰਗਾ ਚੀਲ ਨੇ ਨਦੀ ਵਿਚ ਮੱਛੀਆਂ ਦੇ ਤੈਰਨ ਦਾ ਇਸ਼ਾਰਾ ਕੀਤਾ।

ਗੰਗਾ ਚੀਲ ਦੇ ਖੰਭਾਂ ਦੀ ਹਵਾ ਬਸੰਤੀ ਦੀ ਦੇਹ ਨੂੰ ਵੀ ਮਹਿਸੂਸ ਹੋਣ ਲਗ ਪਈ। ਪਰ ਉਹ ਰੁਕੀ ਹੀ ਰਹੀ। ਝਮ ਝਮ ਕਰਦੀ ਸੋਨਾਈ ਪਹਿਲਾਂ ਵਾਂਗ ਹੀ ਵਹਿੰਦੀ ਰਹੀ।

# ਨੈਸ਼ਨਲ ਬੁਕ ਟਰੱਸਟ ਵਲੋਂ ਪ੍ਰਕਾਸ਼ਿਤ

## ਕੁਝ ਪੰਜਾਬੀ ਪੁਸਤਕਾਂ

### "ਭਾਰਤ–ਦੇਸ ਅਤੇ ਲੋਕ" ਲੜੀ

1. **ਸ਼ਿੰਗਾਰ ਰੁੱਖ**
   ਡਾ: ਐਮ. ਐਸ. ਰੰਧਾਵਾ — 6.50
2. **ਭੂਮੀ ਤੇ ਮਿੱਟੀ**
   ਡਾ: ਐਸ. ਪੀ. ਰਾਏ ਚੌਧਰੀ — 6.50
3. **ਸਬਜ਼ੀਆਂ**
   ਡਾਕਟਰ ਬੀ. ਚੌਧਰੀ — 6.50
4. **ਪਾਲਤੂ ਪਸ਼ੂ**
   ਹਰਬੰਸ ਸਿੰਘ — 4.25
5. **ਬਗੀਚੇ ਦੇ ਫੁੱਲ**
   ਵਿਸ਼ਨੂ ਸਵਰੂਪ — 10.00

### ਰਾਸ਼ਟਰੀ ਜੀਵਨੀਆਂ ਦੀ ਲੜੀ

6. **ਗੁਰੂ ਨਾਨਕ ਦੇਵ**
   ਗੋਪਾਲ ਸਿੰਘ — 2,00
7. **ਗੁਰੂ ਗੋਬਿੰਦ ਸਿੰਘ**
   ਗੋਪਾਲ ਸਿੰਘ — 2.00
8. **ਅਕਬਰ**
   ਲਾਰੰਸ ਬਿਨੀਅਨ — 2.50
9. **ਕਬੀਰ**
   ਡਾਕਟਰ ਪਾਰਸਨਾਥ ਤਿਵਾੜੀ — 2.00
10. **ਮਿਰਜ਼ਾ ਗ਼ਾਲਿਬ**
   ਮਲਿਕ ਰਾਮ — 2.00
11. **ਪੰਡਤ ਵਿਸ਼ਨੂੰ ਦਿਗੰਬਰ**
   ਵੀ. ਆਰ. ਅਠਾਵਲੇ — 1·75
12. **ਅਮੀਰ ਖ਼ੁਸਰੋ**
   ਸੱਯਦ ਗ਼ੁਲਾਮ ਸਮਨਾਨੀ — 1.75
13. **ਸੂਰਦਾਸ**
   ਬ੍ਰਜੇਸ਼ਵਰ ਵਰਮਾ — 2.25

14. **ਰਣਜੀਤ ਸਿੰਘ**
ਡੀ. ਆਰ. ਸੂਦ 2.00

15. **ਅਹਿੱਲਿਆ ਬਾਈ**
ਹੀਰਾ ਲਾਲ ਸ਼ਰਮਾ 2.25

16. **ਸਵਾਮੀ ਰਾਮ ਤੀਰਥ**
ਡੀ. ਆਰ. ਸੂਦ 2.75

17. **ਤੁਲਸੀ ਦਾਸ**
ਦੇਵਿੰਦਰ ਸਿੰਘ

18. **ਈਸ਼ਵਰ ਚੰਦਰ ਵਿੱਦਿਆ-ਸਾਗਰ**
ਐਸ. ਕੇ. ਬੋਸ 2.25

19. **ਨਾਨਾ ਫ਼ਰਨਵੀਸ**
ਵਾਈ. ਐਨ. ਦੇਵਧਰ 2.25

## ਹੋਰ ਪੁਸਤਕਾਂ

20. **ਭਾਰਤ ਵਿਚ ਵਿੱਦਿਆ ਦਾ ਪੁਨਰ ਨਿਰਮਾਣ**
ਡਾਕਟਰ ਜ਼ਾਕਿਰ ਹੁਸੈਨ 1.25

21. **ਵਿਦਰੋਹ ਦਾ ਮਹਾਨ ਵੀਰ**
ਡਨਿਸ ਕਿਨਕੇਡ 4.75

22. **ਭਾਰਤ ਦਾ ਵਰਤਮਾਨ ਤੇ ਭਵਿਸ਼**
ਜਵਾਹਰ ਲਾਲ ਨਹਿਰੂ 0.75

23. **ਕਲਕੀ : ਅਰਥਾਤ ਸਭਿਅਤਾ ਦਾ ਭਵਿਸ਼**
ਐਸ. ਰਾਧਾ ਕ੍ਰਿਸ਼ਨਨ 0.75

24. **ਵਿਗਿਆਨ ਦੇ ਪੱਖ**
ਸੀ. ਵੀ. ਰਾਮਨ 1.75

25. **ਜਵਾਲਾਮੁਖੀ**
ਏ. ਜੀ. ਸ਼ੇਵੜੇ 2.50

26. **ਸੰਗਠਿਤ ਜਗਤ ਅਤੇ ਭਾਰਤ**
ਆਰਨਲਡ ਟਾਇਨਬੀ 3.00

27. **ਭਾਰਤੀ ਸੈਨਾ ਦੀ ਪਰੰਪਰਾ**
ਧਰਮਪਾਲ 5.00

28. **ਰਾਬਿਨਸਨ ਕਰੂਸੋ**
ਡੇਨੀਅਲ ਡਫ਼ੋ 5.00